# ਸੰਘਰਸ਼ ਦੇ ਸੌ ਵਰ੍ਹੇ:

## ਕਨੇਡਾ ਵਿੱਚ ਪੰਜਾਬੀ ਪ੍ਰਗਤੀਸ਼ੀਲ ਲਹਿਰ




ਆਪਣੇ ਕਨੇਡਾ ਨਿਵਾਸ ਦੌਰਾਨ ਦਰਸ਼ਨ ਸਿੰਘ ਕਨੇਡੀਅਨ ਮਜ਼ਦੂਰ ਲਹਿਰ ਦੇ ਇਕ ਰੋਸ ਮਾਰਚ ਵਿੱਚ

ਸਾਧੂ ਬਿਨਿੰਗ

ਅਤੇ

ਸੁਖਵੰਤ ਹੁੰਦਲ

# ਸੰਘਰਸ਼ ਦੇ ਸੌ ਵਰ੍ਹੇ

**ਕਨੇਡਾ ਵਿੱਚ ਪੰਜਾਬੀ ਪ੍ਰਗਤੀਸ਼ੀਲ ਲਹਿਰ**

**(ਡਿਜੀਟਲ ਐਡੀਸ਼ਨ)**

ਕਨੇਡਾ ਵਿੱਚ ਪੰਜਾਬੀ/ਭਾਰਤੀ ਭਾਈਚਾਰੇ ਦੇ ਸੌ ਸਾਲਾਂ ਦੇ ਇਤਿਹਾਸ ਵਿੱਚ ਅਗਾਂਹਵਧੂ ਲੋਕਾਂ ਅਤੇ ਵਿਚਾਰਧਾਰਾ ਵਲੋਂ ਪਾਏ ਯੋਗਦਾਨ ਨੂੰ ਰਿਕਾਰਡ ਕਰਨ ਲਈ ਲਿਖੀ ਇਹ ਕਿਤਾਬ ਪਹਿਲੀ ਵਾਰੀ ਸੰਨ 2000 ਵਿੱਚ ਡੈਮੋਕਰੈਟਿਕ ਪੀਪਲਜ਼ ਆਰਗੇਨਾਈਜੇਸ਼ਨ, ਸੈਕੂਲਰ ਪੀਪਲਜ਼ ਐਸੋਸੀਏਸ਼ਨ ਐਡਮੰਟਨ, ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ, ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਟਰਾਂਟੋ ਅਤੇ ਵੈਨਕੂਵਰ ਸੱਥ ਲਈ ਚੇਤਨਾ ਪ੍ਰਕਾਸ਼ਨ, ਲੁਧਿਆਣਾ ਨੇ ਛਾਪੀ ਸੀ। ਇਸ ਕਿਤਾਬ ਨੂੰ ਜੀ ਆਇਆਂ ਆਖਦਿਆਂ ਪੰਜਾਬ ਦੇ ਪ੍ਰਸਿੱਧ ਵਿਦਵਾਨ ਡਾ: ਹਰੀਸ਼ ਪੁਰੀ ਨੇ ਲਿਖਿਆ ਸੀ:

*ਸਮਾਜਕ ਇਨਸਾਫ ਅਤੇ ਵੱਖਰੀਆਂ ਵੱਖਰੀਆਂ ਜਥੇਬੰਦੀਆਂ ਰਾਹੀਂ ਤਰੱਕੀ ਲਈ 100 ਸਾਲਾਂ ਦੀ ਲਗਾਤਾਰ ਜੱਦੋਜਹਿਦ ਪੰਜਾਬੀ ਕਨੇਡੀਅਨਾਂ ਦਾ ਇਕ ਅਮੀਰ ਵਿਰਸਾ ਹੈ। ਇਹ ਜੱਦੋਜਹਿਦ ਜਿਹਨਾਂ ਮਸਲਿਆਂ ਦੁਆਲੇ ਕੇਂਦਰਿਤ ਹੋਈ, ਉਨ੍ਹਾਂ ਵਿੱਚ ਸ਼ਾਮਲ ਸਨ- ਇਮੀਗਰੈਂਟਾਂ ਅਤੇ ਮਜ਼ਦੂਰਾਂ ਦੇ ਹੱਕ, ਨਸਲਵਾਦ ਦਾ ਵਿਰੋਧ, ਹਿੰਦੁਸਤਾਨ ਦੀ ਅਜ਼ਾਦੀ, ਨਵੀਂ ਧਰਤੀ ਉੱਤੇ ਹਾਲਤਾਂ ਦਾ ਸੁਧਾਰ, ਲਿੰਗਕ ਵਿਤਕਰਾ ਅਤੇ ਇਨਸਾਫ ਭਰੇ ਨਵੇਂ 'ਵਰਲਡ ਆਰਡਰ' ਲਈ ਸੰਘਰਸ਼। ਪਰ ਇਸ ਜੱਦੋਜਹਿਦ ਬਾਰੇ ਬਹੁਤਿਆਂ ਨੂੰ ਗਿਆਨ ਨਹੀਂ। ਇਹ ਪੁਸਤਕ ਪਹਿਲੀ ਵਾਰ ਇਸ ਪ੍ਰਗਤੀਸ਼ੀਲ ਲਹਿਰ ਦਾ ਖੋਜ ਉੱਤੇ ਆਧਾਰਿਤ ਰਿਕਾਰਡ ਪੇਸ਼ ਕਰਦੀ ਹੈ। ਇਸ ਪੁਸਤਕ ਵਿੱਚ ਦਿੱਤੀ ਜਾਣਕਾਰੀ ਪੁਰਾਣੇ ਲੀਡਰਾਂ ਅਤੇ ਕਾਰਕੁੰਨਾਂ ਨਾਲ ਲੰਬੀਆਂ ਮੁਲਾਕਾਤਾਂ ਅਤੇ ਇਸ ਲਹਿਰ ਨਾਲ ਸੰਬੰਧਤ 'ਆਰਕਾਈਵਲ ਰਿਕਾਰਡ' ਵਿੱਚੋਂ ਲਈ ਗਈ ਹੈ। ਪ੍ਰਮੁੱਖ ਜਥੇਬੰਦੀਆਂ ਦੇ ਸੰਖੇਪ ਰੇਖਾ-ਚਿੱਤਰ ਇਸ ਪੁਸਤਕ ਦਾ ਮਹੱਤਵਪੂਰਨ ਹਿੱਸਾ ਹਨ।*

ਇਸ ਗੱਲ ਨੂੰ ਯਕੀਨੀ ਬਣਾਉਣ ਲਈ ਕਿ ਛਪਣ ਦੇ ਦੋ ਦਹਾਕਿਆਂ ਬਾਅਦ ਵੀ ਇਹ ਕਿਤਾਬ ਵੱਧ ਤੋਂ ਵੱਧ ਲੋਕਾਂ ਨੂੰ ਉਪਲਬਧ ਹੋ ਸਕੇ, ਅਸੀਂ ਇਸ ਦਾ ਡਿਜੀਟਲ ਐਡੀਸ਼ਨ ਛਾਪ ਰਹੇ ਹਾਂ। ਆਸ ਹੈ ਪਾਠਕ ਸਾਡੇ ਇਸ ਯਤਨ ਨੂੰ ਹਾਂ-ਪੱਖੀ ਹੁੰਗਾਰਾ ਦੇਣਗੇ। – ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ।

# ਸੰਘਰਸ਼ ਦੇ ਸੌ ਵਰ੍ਹੇ:
## ਕਨੇਡਾ ਵਿੱਚ ਪੰਜਾਬੀ ਪ੍ਰਗਤੀਸ਼ੀਲ ਲਹਿਰ

ਸਾਧੂ ਬਿਨਿੰਗ
ਸੁਖਵੰਤ ਹੁੰਦਲ

ਪ੍ਰਕਾਸ਼ਕ: ਵਤਨ (ਆਨਲਾਈਨ ਪੰਜਾਬੀ ਮੈਗਜ਼ੀਨ)
www.watanpunjabi.ca
ਜੁਲਾਈ 2017

ਲੇਖਕਾਂ ਦੇ ਸੰਪਰਕ:
**ਸਾਧੂ ਬਿਨਿੰਗ,** Portland Street, Burnaby, B.C., Canada, V5J 2N5
Email: sadhu.binning@gmail.com
**ਸੁਖਵੰਤ ਹੁੰਦਲ,** 13286-55 A Ave., Surrey, B.C., Canada, V3X 3B3
Email: sukhwanthundal123@gmail.com

ਇਹ ਕਿਤਾਬ ਸਮਰਪਤ ਹੈ
ਉਨ੍ਹਾਂ ਸਾਰੇ ਅਗਾਂਹਵਧੂ ਵਿਚਾਰਾਂ ਵਾਲੇ ਪੰਜਾਬੀਆਂ/ਭਾਰਤੀਆਂ ਨੂੰ
ਜਿਨ੍ਹਾਂ ਨੇ ਵੀਹਵੀਂ ਸਦੀ ਦੌਰਾਨ
ਕਨੇਡਾ ਵਿੱਚ ਸੰਘਰਸ਼ ਕਰ ਕੇ ਸਾਡੇ ਭਾਈਚਾਰੇ ਨੂੰ
ਮਾਣਮੱਤਾ ਜੀਵਨ ਜੀਣ ਯੋਗ ਬਣਾਇਆ।

# ਤਤਕਰਾ

# ਮੁੱਖਬੰਧ

ਕਨੇਡਾ ਵਿੱਚ ਪੰਜਾਬੀਆਂ/ਭਾਰਤੀਆਂ* ਨੂੰ ਵਸਦਿਆਂ ਸੌ ਵਰ੍ਹੇ ਤੋਂ ਉੱਪਰ ਹੋ ਗਿਆ ਹੈ। ਇਸ ਸਮੇਂ ਇਹ ਭਾਈਚਾਰਾ ਹਰ ਪੱਖੋਂ ਕਨੇਡੀਅਨ ਸਮਾਜ ਦਾ ਹਿੱਸਾ ਬਣ ਚੁੱਕਿਆ ਹੈ। ਪੰਜਾਬੀ ਹੁਣ ਆਰਥਿਕ, ਸਿਆਸੀ ਤੇ ਸਭਿਆਚਾਰਕ ਆਦਿ ਵੱਖ ਵੱਖ ਖੇਤਰਾਂ ਵਿੱਚ ਸਥਾਪਤ ਹਨ ਅਤੇ ਸਮਾਜ ਵਿੱਚ ਆਪਣਾ ਯੋਗਦਾਨ ਪਾ ਰਹੇ ਹਨ। ਇਸ ਸਥਿਤੀ ਉੱਤੇ ਪਹੁੰਚਣ ਵਾਸਤੇ ਇਸ ਭਾਈਚਾਰੇ ਨੂੰ ਲੰਮੀ ਅਤੇ ਲਗਾਤਾਰ ਜੱਦੋਜਹਿਦ ਕਰਨੀ ਪਈ ਹੈ। ਸਮੇਂ ਸਮੇਂ ਇਹ ਜੱਦੋਜਹਿਦ ਕਈ ਮਸਲਿਆਂ ਅਤੇ ਮੁੱਦਿਆਂ ਦੁਆਲੇ ਕੇਂਦਰਿਤ ਹੁੰਦੀ ਰਹੀ ਹੈ। ਮੁੱਢ ਤੋਂ ਹੀ ਇਹ ਮਸਲੇ ਦੋ ਤਰ੍ਹਾਂ ਦੇ ਰਹੇ ਹਨ: ਹਿੰਦੁਸਤਾਨ ਦੀ ਅਜ਼ਾਦੀ ਜਾਂ ਖੁਸ਼ਹਾਲੀ: ਕਨੇਡਾ ਵਿੱਚ ਇਮੀਗਰੇਸ਼ਨ ਅਤੇ ਸਥਾਪਤੀ।

ਪਹਿਲਾਂ ਹਿੰਦੁਸਤਾਨ ਦੀ ਅਜ਼ਾਦੀ ਤੇ ਫੇਰ ਉਸ ਦੀ ਖੁਸ਼ਹਾਲੀ ਦੇ ਮਸਲੇ ਕਨੇਡਾ ਵਸਣ ਵਾਲੇ ਪੰਜਾਬੀਆਂ/ਭਾਰਤੀਆਂ ਦੇ ਫਿਕਰਾਂ ਦਾ ਸਦਾ ਹਿੱਸਾ ਰਹੇ ਹਨ ਅਤੇ ਹੁਣ ਵੀ ਹਨ। ਨਾਲ ਹੀ ਕਨੇਡਾ ਵਿੱਚ ਨਸਲਵਾਦ, ਇਮੀਗਰੇਸ਼ਨ ਦੇ ਕਾਨੂੰਨ, ਮਜ਼ਦੂਰੀ ਦਾ ਸ਼ੋਸ਼ਣ, ਔਰਤਾਂ ਦੇ ਹੱਕ, ਸਭਿਆਚਾਰ ਨਾਲ ਸੰਬੰਧਤ ਮਸਲੇ ਆਦਿ ਹਮੇਸ਼ਾਂ ਉਨ੍ਹਾਂ ਦੇ ਫਿਕਰ ਅਤੇ ਸੰਘਰਸ਼ ਦਾ ਅੰਗ ਰਹੇ ਹਨ। ਇਸ ਲੰਮੀ ਜੱਦੋਜਹਿਦ ਉੱਤੇ ਨਜ਼ਰ ਮਾਰਿਆਂ ਇਹ ਗੱਲ ਉੱਭਰਕੇ ਸਾਹਮਣੇ ਆਉਂਦੀ ਹੈ ਕਿ ਇਸ ਵਿੱਚ ਅਗਾਂਹਵਧੂ ਲੋਕਾਂ ਅਤੇ ਵਿਚਾਰਾਂ ਨੇ ਸਦਾ ਮਹੱਤਵਪੂਰਨ ਰੋਲ ਨਿਭਾਇਆ ਹੈ। ਪਰ ਅਫਸੋਸ ਦੀ ਗੱਲ ਇਹ ਹੈ ਕਿ ਕਨੇਡਾ ਦੇ ਪੰਜਾਬੀਆਂ/ਭਾਰਤੀਆਂ ਬਾਰੇ ਹੁਣ ਤੱਕ ਅੰਗਰੇਜ਼ੀ ਅਤੇ ਪੰਜਾਬੀ ਵਿੱਚ ਲਿਖੀ ਇਤਿਹਾਸਕ ਅਤੇ ਹੋਰ ਸਮੱਗਰੀ ਵਿੱਚ ਇਸ ਗੱਲ ਦਾ ਬਹੁਤ ਘੱਟ ਜ਼ਿਕਰ ਆਉਂਦਾ ਹੈ। ਪਿਛਲੇ ਦਸਾਂ ਪੰਦਰਾਂ ਸਾਲਾਂ ਦੌਰਾਨ ਲਿਖੇ ਗਏ ਇਤਿਹਾਸ ਵਿੱਚ ਇਹ ਗੱਲ ਵਿਸ਼ੇਸ਼ ਤੌਰ ਉੱਤੇ ਸਾਡਾ ਧਿਆਨ ਖਿੱਚਦੀ ਹੈ। ਇਸ ਦਾ ਇਕ ਕਾਰਨ ਇਹ ਹੈ ਕਿ ਇਸ ਇਤਿਹਾਸ ਨੂੰ ਬਹੁਤੀ ਵਾਰ ਧਾਰਮਿਕ ਪਹਿਲੂ ਤੋਂ ਹੀ ਦੇਖਿਆ ਗਿਆ ਹੈ। ਉਦਾਹਰਨ ਲਈ, ਕਾਮਾਗਾਟਾਮਾਰੂ ਦੀ ਘਟਨਾ ਬਾਰੇ ਇਤਿਹਾਸਕਾਰ ਹਿਊ ਜਾਹਨਸਨ ਦੀ ਲਿਖੀ ਬਹੁ-ਚਰਚਿਤ ਕਿਤਾਬ, ਜੋ ਅੰਗਰੇਜ਼ੀ ਅਤੇ ਪੰਜਾਬੀ ਵਿੱਚ ਉਪਲਬਧ ਹੈ, ਨੂੰ ਦੇਖਿਆ ਜਾ ਸਕਦਾ ਹੈ। ਇਸ ਕਿਤਾਬ ਦੇ ਨਾਂ ਵਿੱਚ ਹੀ ਇਹ ਸਚਾਈ ਸਾਫ ਨਜ਼ਰ ਆਉਂਦੀ ਹੈ: 'ਕਾਮਾਗਾਟਾਮਾਰੂ ਦਾ ਸਫਰ: ਸਿੱਖਾਂ ਦੀ ਕੈਨੇਡਾ ਦੇ ਨਸਲਵਾਦ ਨੂੰ ਚੁਣੌਤੀ"। ਕਾਮਾਗਾਟਾਮਾਰੂ ਉੱਪਰ, ਭਾਵੇਂ ਘੱਟ ਗਿਣਤੀ ਵਿੱਚ ਹੀ ਸਹੀ, ਹਿੰਦੂ ਅਤੇ ਮੁਸਲਮਾਨ ਪੰਜਾਬੀ ਵੀ ਮੌਜੂਦ ਸਨ। ਇਸੇ ਤਰ੍ਹਾਂ ਕਨੇਡਾ ਵਿੱਚੋਂ ਉਸ ਸਮੇਂ ਜੱਦੋਜਹਿਦ ਕਰਨ ਵਾਲੇ ਲੋਕਾਂ ਵਿੱਚ ਵੀ ਸਿੱਖਾਂ ਤੋਂ ਬਿਨਾਂ ਦੂਜੇ ਲੋਕ ਸ਼ਾਮਲ ਸਨ।

ਸਾਡੇ ਖਿਆਲ ਵਿੱਚ ਕਨੇਡਾ ਦੇ ਪੰਜਾਬੀਆਂ/ਭਾਰਤੀਆਂ ਦੀ ਸੌ ਸਾਲ ਲੰਮੀ ਜੱਦੋਜਹਿਦ ਨੂੰ ਸਹੀ ਸੰਦਰਭ ਵਿੱਚ ਸਮਝਣ ਲਈ ਜ਼ਰੂਰੀ ਹੈ ਕਿ ਅਸੀਂ ਇਹ ਜਾਣੀਏ ਕਿ ਇਸ ਨੂੰ ਚਲਾਉਣ ਵਾਲੇ ਲੋਕਾਂ ਦੀ ਸੋਚ ਕਿਸ ਤਰ੍ਹਾਂ ਦੀ ਸੀ। ਕੀ ਇਹ ਜੱਦੋਜਹਿਦ ਸਿਰਫ ਸਿੱਖ ਵਿਚਾਰਧਾਰਾ ਨੂੰ ਆਧਾਰ ਬਣਾ ਕੇ ਕੀਤੀ ਗਈ ਜਾਂ ਉਸ ਵਿੱਚ ਕੁੱਝ ਹੋਰ ਵੀ ਸ਼ਾਮਲ ਸੀ? ਸਾਡਾ ਵਿਚਾਰ ਹੈ ਕਿ ਸਿੱਖ ਧਾਰਮਿਕ ਵਿਰਸੇ ਵਿੱਚੋਂ ਮਿਲੀ ਸੂਝ ਅਤੇ ਸ਼ਕਤੀ ਦੇ ਨਾਲ ਨਾਲ ਕਨੇਡੀਅਨ ਪੰਜਾਬੀ/ਭਾਰਤੀ ਲੋਕਾਂ ਨੇ ਅਗਾਂਹਵਧੂ, ਮਾਨਵਵਾਦੀ ਅਤੇ ਸਮਾਜਵਾਦੀ ਵਿਚਾਰਾਂ ਨੂੰ ਵੀ ਆਪਣੀ ਜੱਦੋਜਹਿਦ ਦਾ ਹਿੱਸਾ ਬਣਾਇਆ। ਸਗੋਂ ਕਹਿਣਾ ਤਾਂ ਇਹ ਚਾਹੀਦਾ ਹੈ ਕਿ ਇਹ ਨਵੇਂ ਵਿਚਾਰ ਹੀ ਸਨ ਜਿਨ੍ਹਾਂ ਦੇ ਆਧਾਰ 'ਤੇ ਉਨ੍ਹਾਂ ਨੇ ਨਵੀਆਂ ਸਥਿਤੀਆਂ ਨੂੰ ਸਹੀ ਸੰਦਰਭ ਵਿੱਚ ਸਮਝਿਆ ਅਤੇ ਆਪਣੇ ਹੱਕਾਂ ਲਈ ਸੰਘਰਸ਼ ਕੀਤੇ। ਅਗਾਂਹਵਧੂ ਅਤੇ ਮਾਨਵਵਾਦੀ ਸੂਝ ਸਾਰੀ ਮਨੁੱਖਤਾ ਨੂੰ ਕਲਾਵੇ ਵਿੱਚ ਲੈਂਦੀ ਹੈ। ਇਹ ਮਨੁੱਖਤਾ ਦਰਮਿਆਨ ਖੜ੍ਹੇ ਕੀਤੇ ਧਰਮਾਂ, ਨਸਲਾਂ, ਜਾਤਾਂ, ਇਲਾਕਿਆਂ ਆਦਿ ਦੇ ਸੌੜੇ ਵੱਖਰੇਵਿਆਂ ਵਿੱਚ ਨਹੀਂ ਪੈਂਦੀ। ਇਸ ਸੂਝ ਸਦਕਾ ਸਾਡੇ ਭਾਈਚਾਰੇ ਦੇ ਸਰਗਰਮ ਲੋਕਾਂ ਨੇ ਸਿਰਫ ਆਪਣੇ ਹੱਕਾਂ ਵਾਸਤੇ ਹੀ ਜੱਦੋਜਹਿਦ ਨਹੀਂ ਕੀਤੀ ਸਗੋਂ ਦੂਜੇ ਲੋਕਾਂ ਦੇ ਘੋਲਾਂ ਵਿੱਚ ਵੀ ਹਿੱਸਾ ਲਿਆ। ਨਤੀਜੇ ਵਜੋਂ ਉਨ੍ਹਾਂ ਸਿਰਫ ਕਨੇਡਾ ਦੇ ਪੰਜਾਬੀਆਂ ਦੀਆਂ

---

* ਇਸ ਸਮੇਂ ਕਨੇਡਾ ਦੇ ਭਾਰਤੀ ਭਾਈਚਾਰੇ ਵਿੱਚ ਭਾਰਤ ਦੇ ਸੱਭ ਹਿੱਸਿਆਂ ਅਤੇ ਦੁਨੀਆ ਦੇ ਕਈ ਹੋਰ ਥਾਂਵਾਂ ਤੋਂ ਆਏ ਹੋਏ ਲੋਕ ਸ਼ਾਮਲ ਹਨ। ਇਹ ਭਾਈਚਾਰਾ ਹੁਣ ਦੱਖਣੀ ਏਸ਼ੀਆਈ (ਸਾਊਥ ਏਸ਼ੀਅਨ) ਭਾਈਚਾਰੇ ਦੇ ਤੌਰ 'ਤੇ ਜਾਣਿਆ ਜਾਂਦਾ ਹੈ। ਇਸ ਵਿਸ਼ਾਲ ਭਾਈਚਾਰੇ ਵਿੱਚ ਪੰਜਾਬੀਆਂ ਦੀ ਅਜੇ ਵੀ ਬਹੁ-ਗਿਣਤੀ ਹੈ। ਪਹਿਲੀਆਂ ਵਿੱਚ ਆਏ ਲੋਕ ਤਾਂ ਤਕਰੀਬਨ ਸੌ ਫੀਸਦੀ ਪੰਜਾਬੀ ਸਨ। ਇਸ ਲਈ ਸਾਡੀ ਇਸ ਕਿਤਾਬ ਵਿੱਚ ਬਹੁਤੀ ਗੱਲ ਉਹਨਾਂ ਸਗਰਮੀਆਂ ਦੀ ਕੀਤੀ ਗਈ ਹੈ ਜਿਹੜੀਆਂ ਪੰਜਾਬੀਆਂ ਨਾਲ ਸੰਬੰਧਤ ਹਨ ਅਤੇ ਪੰਜਾਬੀਆਂ ਵਲੋਂ ਕੀਤੀਆਂ ਗਈਆਂ ਹਨ। ਪਰ ਪੰਜਾਬ ਤੋਂ ਬਾਹਰਲੇ ਲੋਕ ਵੀ ਇਸ ਦਾ ਹਿੱਸਾ ਰਹੇ ਹਨ। ਸੋ ਉਨ੍ਹਾਂ ਲੋਕਾਂ ਦਾ ਵੀ ਜ਼ਿਕਰ ਹੈ ਜਿਨ੍ਹਾਂ ਨੇ ਕਨੇਡਾ ਦੇ ਪੰਜਾਬੀ ਲੋਕਾਂ ਨਾਲ ਰਲ ਕੇ ਕੰਮ ਕੀਤਾ। ਇੱਥੇ ਰਹਿ ਰਹੇ ਪੰਜਾਬੀਆਂ ਦੀ ਵੱਡੀ ਗਿਣਤੀ ਆਪਣੇ ਆਪ ਨੂੰ ਪੰਜਾਬੀ ਸਮਝਣ ਦੇ ਨਾਲ ਭਾਰਤੀ ਵੀ ਸਮਝਦੀ ਹੈ। ਇਸ ਲਈ ਅਸੀਂ ਕਈ ਥਾਂ ਪੰਜਾਬੀ ਵਰਤਿਆ ਹੈ, ਕਈ ਥਾਂ ਭਾਰਤੀ ਜਾਂ ਹਿੰਦੁਸਤਾਨੀ ਅਤੇ ਕਈ ਥਾਂ ਪੰਜਾਬੀ/ਭਾਰਤੀ ਵਰਤਿਆ ਹੈ। ਸਾਨੂੰ ਆਸ ਹੈ ਕਿ ਸਾਡਾ ਇਹ ਫੈਸਲਾ ਪਾਠਕਾਂ ਲਈ ਕਿਸੇ ਕਿਸਮ ਦੀ ਅਸਪਸ਼ਟਤਾ ਪੈਦਾ ਨਹੀਂ ਕਰੇਗਾ।

ਸਥਿਤੀਆਂ ਨੂੰ ਬਿਹਤਰ ਨਹੀਂ ਬਣਾਇਆ ਸਗੋਂ ਸਮੁੱਚੇ ਕਨੇਡੀਅਨ ਸਮਾਜ ਨੂੰ ਇਕ ਬਰਾਬਰਤਾ ਅਤੇ ਇਨਸਾਫ ਭਰਿਆ ਸਮਾਜ ਬਣਾਉਣ ਵਿੱਚ ਵੀ ਯੋਗਦਾਨ ਪਾਇਆ ਹੈ।

ਇਸ ਲਈ ਜ਼ਰੂਰੀ ਹੈ ਕਿ ਕਨੇਡੀਅਨ ਪੰਜਾਬੀਆਂ/ਭਾਰਤੀਆਂ ਦੇ ਇਤਿਹਾਸ ਵਿੱਚ ਅਗਾਂਹਵਧੂ ਲੋਕਾਂ ਵਲੋਂ ਪਾਏ ਯੋਗਦਾਨ ਨੂੰ ਉਸ ਦਾ ਬਣਦਾ ਸਥਾਨ ਦਿੱਤਾ ਜਾਵੇ। ਅਜਿਹਾ ਕਰਨ ਨਾਲ ਇਸ ਇਤਿਹਾਸ ਦੀ ਤਸਵੀਰ ਸੰਪੂਰਨ ਹੋਵੇਗੀ। ਇਸ ਕਿਤਾਬ ਵਿੱਚ ਅਸੀਂ ਇਹ ਹੀ ਕਰਨ ਦੀ ਕੋਸ਼ਿਸ਼ ਕੀਤੀ ਹੈ। ਇੱਥੇ ਸਾਡਾ ਮਕਸਦ ਪਹਿਲਾਂ ਕੀਤੇ ਕੰਮ ਨੂੰ ਕਿਸੇ ਤਰ੍ਹਾਂ ਵੀ ਘਟਾਉਣਾ ਜਾਂ ਨਕਾਰਨਾ ਨਹੀਂ ਸਗੋਂ ਉਸ ਵਿੱਚ ਵਾਧਾ ਕਰਨਾ ਹੈ ਤਾਂ ਕਿ ਇਹ ਇਤਿਹਾਸ ਆਪਣੇ ਸਮੁੱਚੇ ਅਮੀਰ ਰੂਪ ਵਿੱਚ ਸਾਡੇ ਸਾਹਮਣੇ ਰੂਪਮਾਨ ਹੋਵੇ ਅਤੇ ਸਾਰੀਆਂ ਧਿਰਾਂ ਨੂੰ ਉਨ੍ਹਾਂ ਦਾ ਬਣਦਾ ਸਥਾਨ ਅਤੇ ਸਤਿਕਾਰ ਮਿਲੇ। ਸਾਡਾ ਮੁੱਖ ਨਿਸ਼ਾਨਾ ਕਨੇਡਾ ਵਿੱਚ ਪੰਜਾਬੀਆਂ/ ਭਾਰਤੀਆਂ ਦੇ ਸੌ ਸਾਲ ਦੇ ਇਤਿਹਾਸ ਵਿਚਲੀ ਅਗਾਂਹਵਧੂ ਵਿਚਾਰਧਾਰਕ ਨਿਰੰਤਰਤਾ ਨੂੰ ਸਾਹਮਣੇ ਲਿਆਉਣਾ ਹੈ।

ਅਸੀਂ ਇਸ ਕਿਤਾਬ ਨੂੰ ਪੰਜ ਹਿੱਸਿਆਂ ਵਿੱਚ ਵੰਡਿਆ ਹੈ। ਪਹਿਲੇ ਹਿੱਸੇ ਵਿੱਚ ਸ਼ੁਰੂ ਦੇ ਸਾਲਾਂ ਦੌਰਾਨ ਕੀਤੀਆਂ ਜੱਦੋਜਹਿਦਾਂ ਉੱਪਰ ਰੌਸ਼ਨੀ ਪਾਈ ਗਈ ਹੈ। ਇਸ ਸਮੇਂ ਬਾਰੇ ਲੇਖ ਸਾਡੇ ਦੋਸਤ ਸੋਹਣ ਸਿੰਘ ਪੂੰਨੀ ਨੇ ਲਿਖਿਆ ਹੈ। ਇਸ ਲੇਖ ਵਿੱਚ ਪੇਸ਼ ਕੀਤੇ ਤੱਥ ਅਤੇ ਵਿਚਾਰ ਸਾਡੀ ਕਿਤਾਬ ਦੇ ਕੇਂਦਰੀ ਨੁਕਤੇ ਨੂੰ ਹੀ ਉਭਾਰਦੇ ਹਨ ਕਿ ਉਸ ਸਮੇਂ ਦੇ ਸਰਗਰਮ ਲੋਕਾਂ ਨੇ ਕਿਸ ਤਰ੍ਹਾਂ ਸਮਾਜਵਾਦੀ ਵਿਚਾਰਧਾਰਾ ਨਾਲ ਆਪਣੇ ਸੰਬੰਧ ਕਾਇਮ ਕੀਤਾ, ਇਸ ਨੂੰ ਸਮਝਿਆ ਅਤੇ ਅਪਣਾਇਆ।

ਦੂਜਾ ਹਿੱਸਾ ਦਰਸ਼ਨ ਸਿੰਘ ਕਨੇਡੀਅਨ ਦੇ ਕਨੇਡਾ ਵਿਚਲੇ ਦਸ ਵਰ੍ਹਿਆਂ ਦੇ ਸਿਆਸੀ ਕੰਮਾਂ ਉੱਪਰ ਰੌਸ਼ਨੀ ਪਾਉਂਦਾ ਹੈ। ਦਰਸ਼ਨ ਸਿੰਘ ਇੱਥੋਂ ਦੀ ਕਮਿਊਨਿਸਟ ਪਾਰਟੀ ਦਾ ਸਰਗਰਮ ਮੈਂਬਰ ਹੀ ਨਹੀਂ ਸੀ ਸਗੋਂ ਮੁੱਢਲੇ ਆਗੂਆਂ ਵਿੱਚ ਸ਼ਾਮਲ ਸੀ। ਬੀ ਸੀ ਦੀ ਲੱਕੜ ਦੀ ਸਨਅਤ ਵਿੱਚ 1940ਵਿਆਂ ਦੌਰਾਨ ਯੂਨੀਅਨ ਜਥੇਬੰਦ ਕਰਨ ਵਿੱਚ ਉਸ ਨੇ ਇਕ ਅਹਿਮ ਰੋਲ ਨਿਭਾਇਆ। ਦਰਸ਼ਨ ਸਿੰਘ ਨੇ ਵੀਹਵੀਂ ਸਦੀ ਦੇ ਪਹਿਲੇ ਡੇਢ-ਦੋ ਦਹਾਕਿਆਂ ਦੌਰਾਨ ਹੁਸੈਨ ਰਹੀਮ ਅਤੇ ਉਸ ਦੇ ਸਾਥੀਆਂ ਦੁਆਰਾ ਵੱਡੀ ਕਮਿਊਨਿਟੀ ਨਾਲ ਸਥਾਪਤ ਕੀਤੇ ਸੰਬੰਧਾਂ ਨੂੰ ਇਕ ਨਵੀਂ ਬੁਲੰਦੀ ਉੱਤੇ ਪਹੁੰਚਾਇਆ। ਕਨੇਡਾ ਤੋਂ ਵਾਪਸ ਹਿੰਦੁਸਤਾਨ ਪਰਤਣ ਤੋਂ ਬਾਅਦ ਦਰਸ਼ਨ ਸਿੰਘ ਨੇ ਜ਼ਿੰਦਗੀ ਭਰ ਹਿੰਦੁਸਤਾਨੀ ਸਿਆਸਤ ਵਿੱਚ ਸਰਗਰਮੀ ਨਾਲ ਕੰਮ ਕੀਤਾ ਪਰ ਸਾਡੇ ਵਾਸਤੇ ਉਸ ਵਲੋਂ ਕਨੇਡਾ ਵਿੱਚ ਪਾਇਆ ਯੋਗਦਾਨ ਵਿਸ਼ੇਸ਼ ਧਿਆਨ ਦੀ ਮੰਗ ਕਰਦਾ ਹੈ ਤਾਂ ਕਿ ਉਸ ਵਲੋਂ ਕਨੇਡਾ ਵਿੱਚ ਕੀਤੇ ਕੰਮ ਦੀ ਕਦਰ ਪਾਈ ਜਾ ਸਕੇ ਜੋ ਅਜੇ ਤੱਕ ਪਾਈ ਨਹੀਂ ਗਈ।

ਕਿਤਾਬ ਦਾ ਤੀਜਾ ਹਿੱਸਾ ਸੱਤਰਵਿਆਂ ਦੇ ਸ਼ੁਰੂ ਤੋਂ ਲੈ ਕੇ ਮੌਜੂਦਾ ਸਮੇਂ ਤੱਕ ਦੀਆਂ ਸਰਗਰਮੀਆਂ ਨੂੰ ਪਾਠਕਾਂ ਅੱਗੇ ਲਿਆਉਂਦਾ ਹੈ। ਇਸ ਲੇਖ ਵਿੱਚ ਇਹ ਦਰਸਾਉਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਇਸ ਸਮੇਂ ਦੌਰਾਨ ਅਗਾਂਹਵਧੂ ਸੋਚ ਦੇ ਧਾਰਨੀ ਲੋਕਾਂ ਨੇ ਦਰਪੇਸ਼ ਸਥਿਤੀਆਂ ਨੂੰ ਕਿਸ ਤਰ੍ਹਾਂ ਪਰਿਭਾਸ਼ਤ ਕੀਤਾ ਅਤੇ ਉਨ੍ਹਾਂ ਪਰਿਭਾਸ਼ਾਵਾਂ ਦੇ ਆਧਾਰ ਉੱਤੇ ਕਿਸ ਤਰ੍ਹਾਂ ਵੱਖੋ ਵੱਖਰੇ ਮਸਲਿਆਂ ਲਈ ਜੱਦੋਜਹਿਦ ਕੀਤੀ।

ਕਿਤਾਬ ਦੇ ਚੌਥੇ ਹਿੱਸੇ ਵਿੱਚ ਸੱਤਰਵਿਆਂ ਤੋਂ ਲੈ ਕੇ ਮੌਜੂਦਾ ਸਮੇਂ ਤੱਕ ਪੰਜਾਬੀ ਭਾਈਚਾਰੇ ਅੰਦਰ ਸਰਗਰਮ ਅਗਾਂਹਵਧੂ ਜਥੇਬੰਦੀਆਂ ਦੇ ਰੇਖਾ-ਚਿੱਤਰ ਦਿੱਤੇ ਗਏ ਹਨ। ਇਨ੍ਹਾਂ ਸੰਸਥਾਵਾਂ ਅਤੇ ਇਨ੍ਹਾਂ ਵਿੱਚ ਕੰਮ ਕਰਨ ਵਾਲੇ ਲੋਕਾਂ ਦੇ ਕੰਮਾਂ ਨੂੰ ਬਹੁਤ ਹੀ ਸੰਖੇਪ ਰੂਪ ਵਿੱਚ ਪੇਸ਼ ਕੀਤਾ ਗਿਆ ਹੈ। ਇਹ ਰੇਖਾ-ਚਿੱਤਰ ਕਿਸੇ ਤਰ੍ਹਾਂ ਵੀ ਇਨ੍ਹਾਂ ਸੰਸਥਾਵਾਂ ਦੇ ਕੰਮਾਂ ਤੇ ਇਨ੍ਹਾਂ ਵਲੋਂ ਪਾਏ ਯੋਗਦਾਨ ਨਾਲ ਇਨਸਾਫ ਨਹੀਂ ਕਰਦੇ। ਅਸੀਂ ਮਹਿਸੂਸ ਕਰਦੇ ਹਾਂ ਕਿ ਇਨ੍ਹਾਂ ਸੰਸਥਾਵਾਂ ਦੇ ਕੰਮਾਂ ਬਾਰੇ ਵਿਸਥਾਰ ਵਿੱਚ ਲਿਖਿਆ ਜਾਣਾ ਚਾਹੀਦਾ ਹੈ। ਪਰ ਫੇਰ ਵੀ ਜਿੰਨੀ ਕੁ ਜਾਣਕਾਰੀ ਅਸੀਂ ਇਕੱਤਰ ਕਰ ਸਕੇ ਹਾਂ ਉਹ ਸਾਡੇ ਇਸ ਹਥਲੇ ਮਕਸਦ ਨੂੰ ਕੁੱਝ ਹੱਦ ਤੱਕ ਜ਼ਰੂਰ ਪੂਰਾ ਕਰਦੀ ਹੈ। ਇਨ੍ਹਾਂ ਰੇਖਾ-ਚਿੱਤਰਾਂ ਰਾਹੀਂ ਸਾਡੇ ਸਾਹਮਣੇ ਇਕ ਬੱਝਵੀਂ ਤਸਵੀਰ ਪੇਸ਼ ਹੁੰਦੀ ਹੈ। ਇਹ ਤਸਵੀਰ ਵਿੱਚ ਮੁੱਢਲੇ ਸਮੇਂ ਤੋਂ ਲੈ ਕੇ ਹੁਣ ਤੱਕ ਹੋਇਆ ਭਾਈਚਾਰੇ ਦਾ ਵਿਕਾਸ ਅਤੇ ਇਸ ਦੀਆਂ ਜੱਦੋਜਹਿਦਾਂ ਵਿਚਲੀ ਨਿਰੰਤਰਤਾ ਉਜਾਗਰ ਹੁੰਦੀ ਹੈ।

ਅਖੀਰਲੇ ਹਿੱਸੇ ਵਿੱਚ ਪਿਛਲੇ ਸੌ ਸਾਲਾਂ ਦੌਰਾਨ ਅਤੇ ਖਾਸ ਕਰਕੇ ਪਿਛਲੇ ਤੀਹ ਸਾਲਾਂ ਵਿੱਚ ਹੋਈਆਂ ਅਗਾਂਹਵਧੂ ਸਰਗਰਮੀਆਂ ਦਾ ਸਮੁੱਚਾ ਮੁੱਲਾਂਕਣ ਕਰਨ ਦਾ ਯਤਨ ਕੀਤਾ ਗਿਆ ਹੈ ਅਤੇ ਕੁੱਝ ਸਿੱਟੇ ਕੱਢੇ ਗਏ ਹਨ। ਇੱਥੇ ਉਨ੍ਹਾਂ ਸਾਂਝੇ ਸੂਤਰਾਂ ਦੀ ਨਿਸ਼ਾਨਦੇਹੀ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਜੋ ਪਿਛਲੇ ਸੌ ਵਰ੍ਹਿਆਂ ਦੌਰਾਨ ਕੀਤੇ ਸੰਘਰਸ਼ਾਂ ਵਿੱਚ ਨਜ਼ਰ ਆਉਂਦੇ ਹਨ।

**ਧੰਨਵਾਦ**

ਇਸ ਕਿਤਾਬ ਲਈ ਸਮੱਗਰੀ ਇਕੱਤਰ ਕਰਨ ਸਮੇਂ ਸਾਨੂੰ ਵੈਨਕੂਵਰ ਅਤੇ ਕਨੇਡਾ ਦੇ ਦੂਜੇ ਸ਼ਹਿਰਾਂ ਵਿੱਚ ਕੰਮ ਕਰਦੀਆਂ ਜਥੇਬੰਦੀਆਂ ਦੇ ਮੈਂਬਰਾਂ ਅਤੇ ਖਾਸ ਕਰਕੇ ਉਨ੍ਹਾਂ ਦੇ ਪ੍ਰਤੀਨਿਧਾਂ ਵਲੋਂ ਬੇਹੱਦ ਸਹਿਯੋਗ ਮਿਲਿਆ। ਇੱਥੇ ਉਨ੍ਹਾਂ ਸਭ ਦੇ ਨਾਂ ਦੇਣੇ ਸਾਡੇ ਲਈ ਸੰਭਵ ਨਹੀਂ ਹਨ ਪਰ ਅਸੀਂ ਸਭ ਦਾ ਤਹਿਦਿਲੋਂ ਧੰਨਵਾਦ ਕਰਨਾ ਚਾਹੁੰਦੇ ਹਾਂ। ਇਨ੍ਹਾਂ ਜਥੇਬੰਦੀਆਂ ਦੇ ਮੌਜੂਦਾ ਅਤੇ ਰਹਿ ਚੁੱਕੇ ਮੈਂਬਰਾਂ ਨਾਲ ਇੰਟਰਵਿਊ ਕਰਨ ਲਈ ਅਸੀਂ 1997 ਦੀਆਂ ਗਰਮੀਆਂ ਵਿੱਚ ਟਰਾਂਟੋ, ਵਿਨੀਪੈੱਗ, ਐਡਮੰਟਨ ਅਤੇ ਕੈਲਗਰੀ ਗਏ ਜਿੱਥੇ ਸਾਡੇ ਦੋਸਤਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਵਲੋਂ ਸਾਨੂੰ ਨਿੱਘਾ ਪਿਆਰ ਮਿਲਿਆ। ਇੱਥੇ ਉਨ੍ਹਾਂ ਸੱਭ ਦੋਸਤਾਂ ਅਤੇ ਪਰਿਵਾਰਾਂ ਦੇ ਮੈਂਬਰਾਂ ਦੇ ਨਾਂ ਦੇਣੇ ਮੁਸ਼ਕਿਲ ਹਨ ਪਰ ਅਸੀਂ ਸੱਭ ਦਾ ਤਹਿਦਿਲੋਂ ਧੰਨਵਾਦ ਕਰਦੇ ਹਾਂ।

ਅਸੀਂ ਡੈਮੋਕਰੈਟਿਕ ਪੀਪਲਜ਼ ਆਰਗੇਨਾਈਜੇਸ਼ਨ, ਸੈਕੂਲਰ ਪੀਪਲਜ਼ ਐਸੋਸੀਏਸ਼ਨ, ਐਡਮੰਟਨ; ਪੰਜਾਬੀ ਸਾਹਿਤ ਅਤੇ ਸਭਿਆਚਾਰ ਸਭਾ, ਵਿਨੀਪੈੱਗ; ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ, ਟਰਾਂਟੋ; ਅਤੇ ਵੈਨਕੂਵਰ ਸੱਥ ਦਾ ਵੀ ਧੰਨਵਾਦ ਕਰਦੇ ਹਾਂ ਜਿਨ੍ਹਾਂ ਨੇ ਇਸ ਕਿਤਾਬ ਦੀ ਛਪਾਈ ਲਈ ਲੋੜੀਂਦੇ ਵਸੀਲਿਆਂ ਦਾ ਪ੍ਰਬੰਧ ਕਰਨ ਦੀ ਜ਼ਿੰਮੇਵਾਰੀ ਲਈ ਹੈ।

ਅਸੀਂ ਉਨ੍ਹਾਂ ਸਾਰੇ ਦੋਸਤਾਂ ਦਾ (ਨਾਂ ਜ਼ਿਆਦਾ ਹੋਣ ਕਾਰਨ ਲਿਖਣੇ ਸੰਭਵ ਨਹੀਂ) ਧੰਨਵਾਦ ਕਰਦੇ ਹਾਂ ਜਿਨ੍ਹਾਂ ਨੇ ਵੱਖ ਵੱਖ ਤਰੀਕੇ ਨਾਲ ਵੱਖ ਵੱਖ ਸਮੇਂ ਸਾਡੀ ਇਸ ਕੋਸ਼ਿਸ਼ ਵਿੱਚ ਸਾਨੂੰ ਬੇਹੱਦ ਸਹਿਯੋਗ ਦਿੱਤਾ ਹੈ।

ਅੰਤ ਵਿੱਚ ਮੈਂ (ਸਾਧੂ ਬਿਨਿੰਗ) ਆਪਣੀ ਜੀਵਨ ਸਾਥਣ ਜਗਦੀਸ਼ ਬਿਨਿੰਗ, ਆਪਣੇ ਪੁੱਤਰ ਪ੍ਰੀਤ ਅਤੇ ਧੀ ਪ੍ਰੀਆ ਦਾ ਧੰਨਵਾਦੀ ਹਾਂ ਜਿਨ੍ਹਾਂ ਦੇ ਸਹਿਯੋਗ ਬਿਨਾਂ ਮੇਰੇ ਵਾਸਤੇ ਲਿਖਣ ਪੜ੍ਹਨ ਦੀਆਂ ਸਰਗਰਮੀਆਂ ਕਈ ਵੀ ਸੰਭਵ ਨਹੀਂ ਹੋ ਸਕਦੀਆਂ।

ਮੈਂ (ਸੁਖਵੰਤ ਹੁੰਦਲ) ਆਪਣੀ ਸਾਥਣ ਅੰਜੂ ਹੁੰਦਲ ਦਾ ਸ਼ੁਕਰਗੁਜ਼ਾਰ ਹਾਂ ਜਿਸ ਦਾ ਸਾਥ ਮੇਰੇ ਲਿਖਣ ਦੇ ਕੰਮ ਲਈ ਉਤਸ਼ਾਹ ਅਤੇ ਸ਼ਕਤੀ ਪ੍ਰਦਾਨ ਕਰਦਾ ਹੈ।

ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ
ਵੈਨਕੂਵਰ, ਬੀ ਸੀ
ਫਰਵਰੀ 2000

ਹਿੱਸਾ ਪਹਿਲਾ

# ਕਨੇਡਾ ਦੀ ਹਿੰਦੁਸਤਾਨੀ ਕਮਿਊਨਿਟੀ ਵਿੱਚ ਅਗਾਂਹਵਧੂ ਸਿਆਸੀ ਚੇਤਨਤਾ ਪੈਦਾ ਕਰਨ ਵਿੱਚ ਸੋਸ਼ਲਿਸਟਾਂ ਦਾ ਰੋਲ

**ਸੋਹਣ ਸਿੰਘ ਪੂੰਨੀ**

( ਇਸ ਲੇਖ ਤੋਂ ਬਿਨਾਂ ਇਸ ਕਿਤਾਬ ਦੀ ਬਾਕੀ ਸਮੱਗਰੀ ਦੇ ਲੇਖਕ ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ ਹਨ।)

## ਜਾਣ-ਪਛਾਣ

ਇਸ ਕਿਤਾਬ ਵਿੱਚ ਸਭ ਤੋਂ ਪਹਿਲਾਂ ਅਸੀਂ ਸੋਹਣ ਸਿੰਘ ਪੂੰਨੀ ਹੋਰਾਂ ਦਾ ਲੇਖ 'ਕਨੇਡਾ ਦੀ ਹਿੰਦੁਸਤਾਨੀ ਕਮਿਊਨਿਟੀ ਵਿੱਚ ਅਗਾਂਹਵਧੂ ਸਿਆਸੀ ਚੇਤਨਤਾ ਪੈਦਾ ਕਰਨ ਵਿੱਚ ਸੋਸ਼ਲਿਸਟਾਂ ਦਾ ਰੋਲ' ਦੇਣ ਦੀ ਖੁਸ਼ੀ ਲੈ ਰਹੇ ਹਾਂ। ਪੂੰਨੀ ਹੋਰਾਂ ਦਾ ਇਹ ਲੇਖ ਸਾਡੇ ਇਸ ਵਿਚਾਰ ਦੀ ਪੁਸ਼ਟੀ ਕਰਦਾ ਹੈ ਕਿ ਕਨੇਡਾ ਦੇ ਪੰਜਾਬੀ/ਭਾਰਤੀ ਭਾਈਚਾਰੇ ਦੇ ਅਗਾਂਹਵਧੂ ਵਿਚਾਰਧਾਰਾ ਵਾਲੇ ਲੋਕ ਸ਼ੁਰੂ ਤੋਂ ਹੀ ਜੱਦੋਜਹਿਦਾਂ ਨੂੰ ਨਵੀਂਆਂ ਸਥਿਤੀਆਂ ਵਿੱਚ ਸੇਧ ਦਿੰਦੇ ਰਹੇ ਹਨ। ਇਸ ਲੇਖ ਵਿੱਚ ਦਿੱਤੇ ਵਿਸਥਾਰ ਅਤੇ ਵਿਅਕਤੀਆਂ ਦੇ ਰੇਖਾ-ਚਿੱਤਰ ਇਕ ਲੜੀ ਦੀ ਸਿਰਜਣਾ ਕਰਦੇ ਹਨ ਜਿਸ ਨਾਲ ਮਗਰੋਂ ਆਉਣ ਵਾਲੇ ਲੋਕ ਜੁੜਦੇ ਰਹੇ। ਨਵੀਂਆਂ ਸਥਿਤੀਆਂ ਨਾਲ ਨਜਿੱਠਣ ਵਾਸਤੇ ਜਿੱਥੇ ਉਨ੍ਹਾਂ ਨੇ ਆਪਣੇ ਪਿਛੋਕੜ ਤੋਂ ਸ਼ਕਤੀ ਲਈ ਉੱਥੇ ਉਨ੍ਹਾਂ ਨੇ ਨਵੇਂ ਵਿਚਾਰਾਂ ਤੋਂ ਸੇਧ ਲਈ। ਇਹ ਨਵੇਂ ਵਿਚਾਰ ਉਨ੍ਹਾਂ ਨੂੰ ਸਮਾਜਵਾਦੀ ਵਿਚਾਰਧਾਰਾ ਦੇ ਲੋਕਾਂ ਤੋਂ ਮਿਲੇ ਜੋ ਸਮੁੱਚੀ ਮਨੁੱਖਤਾ ਨੂੰ ਇਕ ਕਰ ਕੇ ਦੇਖਦੇ ਸਨ। ਇਨ੍ਹਾਂ ਦੇ ਆਧਾਰ 'ਤੇ ਉਹ ਸਮੱਸਿਆਵਾਂ ਨੂੰ ਉਨ੍ਹਾਂ ਦੇ ਸਹੀ ਰੂਪ ਵਿੱਚ ਸਮਝਣ ਵਿੱਚ ਕਾਮਯਾਬ ਹੋਏ ਅਤੇ ਇਸ ਦੇ ਫਲਸਰੂਪ ਉਨ੍ਹਾਂ ਨੇ ਜੱਦੋਜਹਿਦ ਦੇ ਨਵੇਂ ਰੂਪ ਅਖਤਿਆਰ ਕੀਤੇ। ਇਸ ਅਮਲ ਵਿੱਚ ਉਨ੍ਹਾਂ ਨੇ ਕਨੇਡੀਅਨ ਭਾਈਚਾਰੇ ਵਿਚਲੇ ਅਗਾਂਹਵਧੂ ਲੋਕਾਂ ਨਾਲ ਨੇੜੇ ਦਾ ਰਿਸ਼ਤਾ ਕਾਇਮ ਕੀਤਾ। ਇਸ ਤਰ੍ਹਾਂ ਆਪਣੀ ਸੂਝ, ਹਿੰਮਤ ਤੇ ਸਵੈਮਾਣ ਨੂੰ ਆਧਾਰ ਬਣਾ ਕੇ ਨਵੀਂਆਂ ਅਤੇ ਅਤਿ ਔਖੀਆਂ ਸਥਿਤੀਆਂ ਵਿੱਚ ਦਰਪੇਸ਼ ਮਸਲਿਆਂ ਨਾਲ ਨਜਿੱਠਣ ਵਾਸਤੇ ਜਿਹੜੀ ਸੇਧ ਅਤੇ ਮਾਪਦੰਡ ਸ਼ੁਰੂ ਵਿੱਚ ਇਨ੍ਹਾਂ ਲੋਕਾਂ ਵਲੋਂ ਸਥਾਪਤ ਕੀਤੇ ਗਏ ਉਨ੍ਹਾਂ ਉੱਤੇ ਪਹਿਰਾ ਦੇਣ ਵਾਸਤੇ ਬਾਅਦ ਦੇ ਸਮਿਆਂ ਵਿੱਚ ਵੀ ਲੋਕ ਇਸ ਧਾਰਾ ਨਾਲ ਜੁੜਦੇ ਰਹੇ।

ਸੋਹਣ ਸਿੰਘ ਪੂੰਨੀ ਸਿੱਖ ਇਤਿਹਾਸ ਦੇ ਗੰਭੀਰ ਵਿਦਿਆਰਥੀ ਹਨ। ਇਸ ਲੇਖ ਵਿੱਚ ਪੇਸ਼ ਜਾਣਕਾਰੀ ਉਨ੍ਹਾਂ ਵਲੋਂ ਕੀਤੀ ਲੰਬੀ ਖੋਜ ਦਾ ਸਿੱਟਾ ਹੈ। ਇਹ ਲੇਖ ਲਿਖਣ ਵਾਸਤੇ ਉਨ੍ਹਾਂ ਨੇ ਅਨੇਕਾਂ ਕਿਤਾਬਾਂ ਅਤੇ ਹੋਰ ਦਸਤਾਵੇਜ਼ਾਂ ਦਾ ਅਧਿਐਨ ਕੀਤਾ ਅਤੇ ਪ੍ਰਾਪਤ ਸਮੱਗਰੀ ਨੂੰ ਦੂਜੇ ਵਿਚਾਰਵਾਨਾਂ ਨਾਲ ਲਗਾਤਾਰ ਸਾਂਝਿਆ ਕੀਤਾ। ਨਤੀਜੇ ਵੱਜੋਂ ਇਸ ਬਾਰੇ ਇਹ ਇਕ ਪ੍ਰਮਾਣਕ ਲਿਖਤ ਹੈ। ਪੂੰਨੀ ਹੋਰਾਂ ਵਲੋਂ ਕੀਤੀ ਮਿਹਨਤ ਅਤੇ ਇਸ ਲੇਖ ਲਈ ਲਾਏ ਸਮੇਂ ਅਤੇ ਸ਼ਕਤੀ ਲਈ ਅਸੀਂ ਉਨ੍ਹਾਂ ਦੇ ਤਹਿ ਦਿਲੋਂ ਧੰਨਵਾਦੀ ਹਾਂ।

– ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ

# ਕਨੇਡਾ ਦੀ ਹਿੰਦੁਸਤਾਨੀ ਕਮਿਊਨਿਟੀ ਵਿੱਚ ਅਗਾਂਹਵਧੂ ਸਿਆਸੀ ਚੇਤਨਤਾ ਪੈਦਾ ਕਰਨ ਵਿੱਚ ਸੋਸ਼ਲਿਸਟਾਂ ਦਾ ਰੋਲ

## ਸੋਹਣ ਸਿੰਘ ਪੂੰਨੀ

( ਇਸ ਲੇਖ ਤੋਂ ਬਿਨਾਂ ਇਸ ਕਿਤਾਬ ਦੀ ਬਾਕੀ ਸਮੱਗਰੀ ਦੇ ਲੇਖਕ ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ ਹਨ।)

ਕਨੇਡਾ ਵਿੱਚ ਹਿੰਦੁਸਤਾਨੀ ਅਵਾਸੀ ਵੀਹਵੀਂ ਸਦੀ ਦੇ ਆਰੰਭ ਵਿੱਚ ਆਉਣ ਸ਼ੁਰੂ ਹੋਏ। ਇਨ੍ਹਾਂ ਵਿੱਚੋਂ ਥੋੜ੍ਹੇ ਜਿੰਨਿਆਂ ਨੂੰ ਛੱਡ ਕੇ ਬਾਕੀ ਸਾਰੇ ਦੇ ਸਾਰੇ ਸਿੱਧੇ-ਸਾਦੇ ਪੰਜਾਬੀ ਸਨ ਜੋ ਖੇਤਾਂ ਵਿੱਚ ਕੰਮ ਕਰਦੇ ਜਾਂ ਹਿੰਦੁਸਤਾਨ ਦੀ ਅੰਗਰੇਜ਼ੀ ਫੌਜ ਦੀਆਂ ਨੌਕਰੀਆਂ ਕਰਦੇ ਆਏ ਸਨ। ਸ਼ੁਰੂ ਵਿੱਚ ਇਨ੍ਹਾਂ ਹਿੰਦੁਸਤਾਨੀ ਅਵਾਸੀਆਂ ਵਿੱਚ ਸਿਆਸੀ ਸੂਝ ਬਹੁਤ ਹੀ ਘੱਟ ਸੀ ਅਤੇ ਉਹ ਹਿੰਦੁਸਤਾਨ ਵਿੱਚ ਅੰਗਰੇਜ਼ੀ ਰਾਜ ਨੂੰ ਮਾੜਾ ਨਹੀਂ ਸੀ ਸਮਝਦੇ। ਕਨੇਡਾ ਪੁੱਜ ਕੇ ਇਨ੍ਹਾਂ ਅੰਦਰ ਰਾਜਨੀਤਕ ਜਾਗਰੂਕਤਾ ਬੜੀ ਤੇਜ਼ੀ ਨਾਲ ਆਈ। ਥੋੜ੍ਹੇ ਸਾਲਾਂ ਵਿੱਚ ਹੀ ਇਹ ਹਿੰਦੂ, ਸਿੱਖ, ਮੁਸਲਮਾਨ ਜਾਂ ਪੰਜਾਬੀ, ਬੰਗਾਲੀ, ਗੁਜਰਾਤੀ ਆਦਿ ਦੇ ਵੱਖਰੇਵਿਆਂ ਨੂੰ ਭੁਲਾ ਕੇ ਆਪਣੇ ਆਪ ਨੂੰ ਸਿਰਫ ਹਿੰਦੁਸਤਾਨੀ ਸਮਝਣ ਲੱਗੇ। ਉਹ ਇਹ ਗੱਲ ਵੀ ਸਮਝਣ ਲੱਗੇ ਕਿ ਕਨੇਡਾ ਵਿੱਚ ਉਨ੍ਹਾਂ ਦੀ ਦੁਰਦਸ਼ਾ ਦੀ ਜ਼ਿੰਮੇਵਾਰ ਸਿਰਫ ਕਨੇਡਾ ਦੀ ਨਸਲਵਾਦੀ ਸਰਕਾਰ ਹੀ ਨਹੀਂ ਸਗੋਂ ਇਸ ਦੀ ਮੂਲ ਜੜ੍ਹ ਇੰਗਲੈਂਡ ਦੀ ਸਾਮਰਾਜੀ ਸਰਕਾਰ ਹੈ ਜੋ ਹਿੰਦੁਸਤਾਨ ਨੂੰ ਗੁਲਾਮ ਬਣਾਈ ਬੈਠੀ ਹੈ। ਇਸ ਨਵੀਂ ਮਿਲੀ ਸਿਆਸੀ ਚੇਤਨਤਾ ਕਾਰਨ ਉਨ੍ਹਾਂ ਨੇ ਨਾ ਸਿਰਫ ਕਨੇਡਾ ਵਿੱਚ ਇਕੱਠਿਆਂ ਹੋ ਕੇ ਆਪਣੇ ਹੱਕਾਂ ਲਈ ਘੋਲ ਲੜੇ ਸਗੋਂ ਹਿੰਦੁਸਤਾਨ ਦੀ ਅਜ਼ਾਦੀ ਦੀ ਲੜਾਈ ਵਿੱਚ ਵੀ ਵੱਡੀ ਪੱਧਰ ਉੱਤੇ ਹਿੱਸਾ ਪਾਇਆ। ਜਦੋਂ ਉੱਤਰੀ ਅਮਰੀਕਾ ਵਿੱਚ ਗਦਰ ਪਾਰਟੀ ਬਣੀ ਤਾਂ ਕਨੇਡਾ ਦੇ ਹਿੰਦੁਸਤਾਨੀ ਵੀ ਆਪਣੀਆਂ ਜਾਇਦਾਦਾਂ ਤੇ ਕੰਮਾਂ ਕਾਰਾਂ ਨੂੰ ਤਿਆਗ ਕੇ ਬਰਤਾਨਵੀ ਸਾਮਰਾਜ ਵਿਰੁੱਧ ਹਿੰਦੁਸਤਾਨ ਦੀ ਅਜ਼ਾਦੀ ਲਈ ਵਿੱਢੀ ਜੰਗ ਵਿੱਚ ਕੁੱਦ ਪਏ।

ਕਨੇਡਾ ਆਏ ਹਿੰਦੁਸਤਾਨੀਆਂ ਵਿੱਚ ਸਿਆਸੀ ਚੇਤਨਤਾ ਪੈਦਾ ਕਰਨ ਸਭ ਤੋਂ ਜ਼ਿਆਦਾ ਕੰਮ ਸੋਸ਼ਲਿਸਟਾਂ ਵਲੋਂ ਕੀਤਾ ਗਿਆ। ਪਰ ਹੈਰਾਨੀ ਦੀ ਗੱਲ ਹੈ ਕਿ ਹੁਣ ਤੱਕ ਸੋਸ਼ਲਿਸਟਾਂ ਦੇ ਇਸ ਕੰਮ ਬਾਰੇ ਬਹੁਤ ਹੀ ਘੱਟ ਲਿਖਿਆ ਗਿਆ ਹੈ। ਜੇ ਕਿੱਧਰੇ ਲਿਖਿਆ ਵੀ ਗਿਆ ਹੈ, ਉਹ ਖਿਲਰਵੇਂ ਰੂਪ ਵਿੱਚ ਹੈ, ਜੋ ਸੋਸ਼ਲਿਸਟਾਂ ਦੇ ਕੰਮ ਦੀ ਸਹੀ ਤਸਵੀਰ ਨਹੀਂ ਦਿਖਾਉਂਦਾ। ਇਸ ਹਥਲੇ ਲੇਖ ਦਾ ਮੁੱਖ ਮਕਸਦ ਵੀਹਵੀਂ ਸਦੀ ਦੇ ਪਹਿਲੇ ਡੇਢ ਦਹਾਕੇ ਦੌਰਾਨ ਸੋਸ਼ਲਿਸਟਾਂ ਵਲੋਂ ਕਨੇਡਾ ਦੇ ਹਿੰਦੁਸਤਾਨੀ ਅਵਾਸੀਆਂ ਵਿੱਚ ਰਾਜਨੀਤਕ ਜਾਗਰੂਕਤਾ ਪੈਦਾ ਕਰਨ ਅਤੇ ਉਨ੍ਹਾਂ ਦੇ ਸਿਆਸੀ ਘੋਲਾਂ ਵਿੱਚ ਨਿਭਾਏ ਰੋਲ ਦਾ ਲੇਖਾ ਜੋਖਾ ਕਰਨਾ ਹੈ। ਅਜਿਹਾ ਕਰਨ ਤੋਂ ਪਹਿਲਾਂ ਉਸ ਸਮੇਂ ਦੀਆਂ ਹਾਲਤਾਂ ਅਤੇ ਪਿਛੋਕੜ ਬਾਰੇ ਜਾਣ ਲੈਣਾ ਮਦਦਗਾਰ ਹੋਵੇਗਾ।

## ਪਿਛੋਕੜ

ਵੀਹਵੀਂ ਸਦੀ ਸ਼ੁਰੂ ਤੋਂ ਲੈ ਕੇ 1908 ਤੱਕ ਪੰਜ ਹਜ਼ਾਰ ਤੋਂ ਜ਼ਿਆਦਾ ਹਿੰਦੁਸਤਾਨੀ ਕਨੇਡਾ ਪੁੱਜ ਚੁੱਕੇ ਸਨ। ਇਨ੍ਹਾਂ ਵਿੱਚੋਂ ਥੋੜ੍ਹੇ ਜਿੰਨਿਆਂ ਨੂੰ ਛੱਡ ਕੇ ਬਾਕੀ ਸਾਰੇ ਦੇ ਸਾਰੇ ਪੰਜਾਬੀ ਸਨ। ਪੰਜਾਬੀਆਂ ਨੇ ਅੰਗਰੇਜ਼ ਸਾਮਰਾਜੀਆਂ ਦੀ ਬੜੀ ਸੇਵਾ ਕੀਤੀ ਸੀ। ਉਹ 1857 ਦੇ ਗਦਰ ਵੇਲੇ ਅੰਗਰੇਜ਼ਾਂ ਲਈ ਲੜੇ ਸਨ। ਦਿੱਲੀ ਉਨ੍ਹਾਂ ਦੀ ਮਦਦ ਨਾਲ ਹੀ ਜਿੱਤੀ ਜਾ ਸਕੀ ਸੀ। ਉਹ ਅੰਗਰੇਜ਼ਾਂ ਲਈ ਤਿੱਬਤ, ਚੀਨ, ਬਰਮਾ, ਇਰਾਨ, ਅਫਗਾਨਿਸਤਾਨ ਅਤੇ ਮਿਸਰ ਆਦਿ ਦੇਸ਼ਾਂ ਵਿੱਚ ਜਾ ਕੇ ਲੜੇ ਸਨ। ਅੰਗਰੇਜ਼ਾਂ ਲਈ ਕੀਤੀਆਂ ਫੌਜੀ ਖਿਦਮਤਾਂ ਅਤੇ ਸਾਮਰਾਜੀ ਜੰਗਾਂ ਵਿੱਚ ਮਾਰੀਆਂ ਤੇਗਾਂ ਕਾਰਨ ਉਹ ਆਪਣੇ ਆਪ ਨੂੰ ਅੰਗਰੇਜ਼ੀ ਸਲਤਨਤ ਦੇ ਲਾਡਲੇ ਪੁੱਤਰ ਸਮਝਦੇ ਸਨ। ਕਨੇਡਾ ਆਏ ਹਿੰਦੁਸਤਾਨੀ ਅਵਾਸੀ ਇਹ ਸਮਝਦੇ ਸਨ ਕਿ ਕਨੇਡਾ ਅੰਗਰੇਜ਼ ਸਾਮਰਾਜੀਆਂ ਦੀ ਹੀ ਇਕ ਬਸਤੀ ਹੈ। ਉਹ ਆਪਣੇ ਬਾਦਸ਼ਾਹ ਦੀ ਧਰਤੀ ਆਪਣੀ ਧਰਤੀ ਸਮਝਦੇ ਸਨ। ਮਲਕਾ ਵਿਕਟੋਰੀਆ ਨੇ ਵੀ 1857 ਦੇ ਗਦਰ ਤੋਂ ਬਾਅਦ ਇਹ ਐਲਾਨ ਕਰ ਰੱਖਿਆ ਸੀ ਕਿ ਉਹ ਬਰਤਾਨਵੀ ਸਲਤਨਤ ਦੇ ਸਾਰੇ ਬਸ਼ਿੰਦਿਆਂ ਨੂੰ ਇਕ ਨਿਗ੍ਹਾ ਨਾਲ ਵੇਖੇਗੀ ਜਿਸ ਵਿੱਚ ਹਿੰਦੁਸਤਾਨੀ ਵੀ ਸ਼ਾਮਲ ਹੋਣਗੇ। ਨਤੀਜੇ ਵਜੋਂ ਹਿੰਦੁਸਤਾਨੀ ਕਨੇਡਾ ਵਿੱਚ ਦਾਖਲ ਹੋਣ, ਇੱਥੇ ਰਹਿ ਸਕਣ ਤੇ ਕੰਮ ਕਰ ਸਕਣ ਨੂੰ ਆਪਣਾ ਹੱਕ ਸਮਝਦੇ ਸਨ।

ਪਰ ਇਨ੍ਹਾਂ ਹਿੰਦੁਸਤਾਨੀ ਅਵਾਸੀਆਂ ਨੂੰ ਕਨੇਡਾ ਆ ਕੇ ਬੜੀਆਂ ਤਲਖ ਹਕੀਕਤਾਂ ਦਾ ਸਾਹਮਣਾ ਕਰਨਾ ਪਿਆ। ਉਨ੍ਹਾਂ ਨੂੰ ਨਸਲੀ ਵਿਤਕਰੇ ਦਾ ਸ਼ਿਕਾਰ ਹੋਣਾ ਪਿਆ। ਆਮ ਪਬਲਿਕ ਅਤੇ ਸਰਕਾਰ ਵਲੋਂ ਉਨ੍ਹਾਂ ਨਾਲ ਜਥੇਬੰਦਕ ਢੰਗ ਨਾਲ ਵਿਤਕਰਾ ਕੀਤਾ ਗਿਆ। ਅਵਾਸੀਆਂ ਪ੍ਰਤੀ ਲੋਕਾਂ ਦੇ ਮਨਾਂ ਵਿੱਚ ਜ਼ਹਿਰ ਭਰਨ ਵਿੱਚ ਮੀਡੀਏ ਨੇ ਆਪਣਾ ਪੂਰਾ ਹਿੱਸਾ ਪਾਇਆ। ਅਖਬਾਰਾਂ ਨੇ 'ਹਿੰਦੂ ਕਵਰ ਡੈੱਡ ਬਾਡੀਜ਼ ਵਿੱਦ ਬਟਰ' ਵਰਗੀਆਂ ਨਫਰਤ ਫੈਲਾਉਂਦੀਆਂ ਸੁਰਖੀਆਂ ਲਾਈਆਂ। (1) ਲੋਕਲ ਸਿਆਸਤਦਾਨਾਂ ਨੇ ਵੋਟਾਂ ਦੇ ਲਾਲਚ ਵਿੱਚ ਉਨ੍ਹਾਂ ਵਿਰੁੱਧ ਜ਼ਹਿਰ ਉਗਲਿਆ। ਸਾਲ 1907 ਮੰਦਵਾੜੇ ਦਾ ਵਰ੍ਹਾ ਸੀ। ਮੰਦਵਾੜੇ ਅਤੇ ਨਸਲਵਾਦ ਕਾਰਨ ਕਨੇਡਾ ਦੇ ਮਜ਼ਦੂਰ ਗੈਰ-ਚਿੱਟੇ ਇਮੀਗਰੈਂਟ ਮਜ਼ਦੂਰਾਂ ਨੂੰ ਆਪਣੀ ਰੋਜ਼ੀ ਲਈ ਖਤਰਾ ਸਮਝਦੇ ਸਨ ਅਤੇ ਉਨ੍ਹਾਂ ਦੀ ਆਮਦ ਦਾ ਵਿਰੋਧ ਕਰਦੇ ਸਨ। ਵੈਨਕੂਵਰ ਦੀ ਟਰੇਡ ਐਂਡ ਲੇਬਰ ਕੌਂਸਲ ਨੇ 'ਏਸ਼ੀਆਈਆਂ ਨੂੰ ਬਾਹਰ ਰੱਖਣ ਦੀ ਲੀਗ (ਏਸ਼ੀਆਟਕ ਐਕਸਕਲੂਜ਼ਨ ਲੀਗ' ਨਾਂ ਦੀ ਜਥੇਬੰਦੀ ਬਣਾਈ। ਸਤੰਬਰ 1907 ਵਿੱਚ ਇਸ ਜਥੇਬੰਦੀ ਨੇ ਵੈਨਕੂਵਰ ਵਿੱਚ ਚੀਨਿਆਂ ਅਤੇ ਜਾਪਾਨੀਆਂ ਵਿਰੁੱਧ ਨਸਲੀ ਫਸਾਦ ਕਰਵਾਏ।

ਕਨੇਡੀਅਨ ਸਰਕਾਰ ਨੇ 1908 ਦੇ ਸ਼ੁਰੂ ਵਿੱਚ ਇੰਗਲੈਂਡ ਅਤੇ ਹਿੰਦੁਸਤਾਨ ਦੀ ਸਰਕਾਰ ਨਾਲ ਸਲਾਹ ਕਰਕੇ ਹਿੰਦੁਸਤਾਨੀਆਂ ਦੇ ਕਨੇਡਾ ਵਿੱਚ ਦਾਖਲੇ ਨੂੰ ਰੋਕਣ ਲਈ ਇਮੀਗਰੇਸ਼ਨ ਦੇ ਨਵੇਂ ਕਾਨੂੰਨ ਬਣਾਉਣ ਬਾਰੇ ਸੋਚਿਆ। ਮਾਰਚ 1908 ਵਿੱਚ ਕਨੇਡਾ ਦਾ ਡਿਪਟੀ ਮਨਿਸਟਰ ਆਫ ਲੇਬਰ ਮਕੈਂਜੀ ਕਿੰਗ ਇੰਪੀਰੀਅਲ ਸਰਕਾਰ ਨਾਲ ਸਲਾਹ ਮਸ਼ਵਰਾ ਕਰਨ ਲਈ ਇੰਗਲੈਂਡ ਗਿਆ। ਭਵਿੱਖ ਦੀ ਇਮੀਗਰੇਸ਼ਨ ਪਾਲਸੀ ਉਲੀਕਣ ਬਾਰੇ ਮਕੈਂਜ਼ੀ ਕਿੰਗ ਨੇ 2 ਮਈ 1908 ਨੂੰ ਆਪਣੀ ਰਿਪੋਰਟ ਕਨੇਡੀਅਨ ਸਰਕਾਰ ਪਾਸ ਪੇਸ਼ ਕੀਤੀ ਜਿਸ ਦੇ ਆਧਾਰ 'ਤੇ ਦੋ ਨਵੇਂ ਕਾਨੂੰਨ ਬਣਾਏ ਗਏ। ਸਤਾਈ ਮਈ 1908 ਦੇ ਪਹਿਲੇ ਆਰਡਰ ਇਨ ਕੌਂਸਲ ਮੁਤਾਬਕ "ਏਸ਼ੀਅਨ ਮੂਲ ਦੇ ਕਿਸੇ ਵੀ ਇਮੀਗਰੈਂਟ ਨੂੰ ਕਨੇਡਾ ਵਿੱਚ ਦਾਖਲ ਹੋਣ ਦੀ ਇਜਾਜ਼ਤ ਨਹੀਂ ਹੋਵੇਗੀ ਜੇ ਉਹ ਆਪਣੇ ਜਨਮ ਜਾਂ ਨਾਗਰਿਕਤਾ ਵਾਲੇ ਦੇਸ਼ ਤੋਂ ਸਿੱਧਾ ਸਫਰ ਕਰਕੇ ਨਾ ਆਇਆ ਹੋਵੇ ਅਤੇ ਇਹ ਵੀ ਜ਼ਰੂਰੀ ਹੈ ਕਿ ਉਸ ਨੇ ਇਹ ਟਿਕਟ ਵੀ ਆਪਣੇ ਦੇਸ਼ ਵਿੱਚ ਹੀ ਖ੍ਰੀਦਿਆ ਹੋਵੇ।" ਤਿੰਨ ਜੂਨ 1908 ਦੇ ਦੂਸਰੇ ਆਰਡਰ ਇਨ ਕੌਂਸਲ ਮੁਤਾਬਕ, "ਏਸ਼ੀਅਨ ਮੂਲ ਦੇ ਕਿਸੇ ਵੀ ਇਮੀਗਰੈਂਟ ਨੂੰ ਕਨੇਡਾ ਵਿੱਚ ਦਾਖਲ ਹੋਣ ਦੀ ਇਜਾਜ਼ਤ ਨਹੀਂ ਹੋਵੇਗੀ ਜੇ ਉਸ ਕੋਲ ਦੋ ਸੌ ਡਾਲਰ ਨਾ ਹੋਣ।" ਬੇਸ਼ੱਕ ਇਸ ਕਾਨੂੰਨ ਵਿੱਚ "ਏਸ਼ੀਅਨ" ਮੂਲ ਦੇ ਇਮੀਗਰੈਂਟ ਉੱਤੇ ਰੋਕ ਲਾਉਣ ਦੀ ਗੱਲ ਕੀਤੀ ਗਈ ਸੀ ਪਰ ਇਹ ਦੋਨੋਂ ਕਾਨੂੰਨ ਚੀਨ ਜਾਂ ਜਾਪਾਨ ਆਦਿ ਦੇਸ਼ਾਂ ਤੋਂ ਆਉਣ ਵਾਲੇ ਇਮੀਗਰੈਂਟਾਂ ਉੱਤੇ ਲਾਗੂ ਨਹੀਂ ਸਨ ਹੁੰਦੇ ਕਿਉਂਕਿ ਜਾਪਾਨ ਦੀ ਸਰਕਾਰ ਨਾਲ ਇਮੀਗਰੇਸ਼ਨ ਦੇ ਮਾਮਲੇ ਬਾਰੇ ਕਨੇਡਾ ਸਰਕਾਰ ਦਾ ਇਕ ਖਾਸ ਸਮਝੌਤਾ ਹੋ ਚੁੱਕਾ ਸੀ ਅਤੇ ਚੀਨਿਆਂ ਲਈ ਇਮੀਗਰੇਸ਼ਨ ਦੇ ਵੱਖਰੇ ਕਾਨੂੰਨ ਸਨ। ਅਸਲ ਵਿੱਚ ਇਨ੍ਹਾਂ ਦੋਨਾਂ ਕਾਨੂੰਨਾਂ ਦਾ ਇੱਕੋ ਇੱਕ ਮਕਸਦ ਹਿੰਦੁਸਤਾਨੀਆਂ ਦੇ ਕਨੇਡਾ ਵਿੱਚ ਦਾਖਲੇ ਨੂੰ ਰੋਕਣਾ ਸੀ। ਪਰ ਕਨੇਡੀਅਨ ਸਰਕਾਰ ਨੇ ਇੰਗਲੈਂਡ ਅਤੇ ਹਿੰਦੁਸਤਾਨ ਦੀ ਅੰਗਰੇਜ਼ੀ ਸਰਕਾਰ ਦੀ ਸਲਾਹ ਮੰਨਦਿਆਂ ਇਹ ਗੱਲ ਯਕੀਨੀ ਕਰ ਲਈ ਸੀ ਕਿ ਇਨ੍ਹਾਂ ਆਰਡਰਜ਼ ਇਨ ਕੌਂਸਲ ਦੀ ਭਾਸ਼ਾ ਇਸ ਤਰ੍ਹਾਂ ਦੀ ਹੋਵੇ ਜਿਸ ਤੋਂ ਹਿੰਦੁਸਤਾਨੀ ਇਹ ਨਾ ਆਖ ਸਕਣ ਕਿ ਉਨ੍ਹਾਂ ਨਾਲ ਵਿਤਕਰਾ ਕੀਤਾ ਗਿਆ ਹੈ। ਅਜਿਹੀ ਗੱਲ ਨੂੰ ਹਿੰਦੁਸਤਾਨੀ ਨੈਸ਼ਨਲਿਸਟ ਆਪਣੇ ਮਕਸਦ ਲਈ ਵਰਤ ਸਕਦੇ ਸਨ। ਇਸ ਲਈ ਇਨ੍ਹਾਂ ਦੋਨਾਂ ਕਾਨੂੰਨਾਂ ਦੀ ਭਾਸ਼ਾ ਬੜੀ ਸ਼ੈਤਾਨੀ ਨਾਲ ਲਿਖੀ ਗਈ ਸੀ ਜਿਸ ਵਿੱਚ ਕਿੱਧਰੇ ਵੀ ਸਿੱਧੇ ਤੌਰ 'ਤੇ 'ਈਸਟ ਇੰਡੀਅਨ', 'ਹਿੰਦੂ', ਜਾਂ 'ਸਿੱਖ' ਆਦਿ ਕਿਸੇ ਵੀ ਸ਼ਬਦ ਦੀ ਵਰਤੋਂ ਨਹੀਂ ਸੀ ਕੀਤੀ ਗਈ। (2) ਪਰ ਕਿਉਂਕਿ ਉਸ ਵਕਤ ਕਿਸੇ ਵੀ ਸਟੀਮ ਕੰਪਨੀ ਦਾ ਕੋਈ ਵੀ ਜਹਾਜ਼ ਹਿੰਦੁਸਤਾਨ ਤੋਂ ਚੱਲ ਕੇ ਸਿੱਧਾ ਕਨੇਡਾ ਨਹੀਂ ਸੀ ਆਉਂਦਾ ਇਸ ਲਈ ਸਪਸ਼ਟ ਸੀ ਕਿ ਇਹ ਕਾਨੂੰਨ ਬਣਾਉਣ ਵਾਲਿਆਂ ਦਾ ਅਸਲੀ ਤੇ ਇੱਕੋ ਇੱਕ ਮਕਸਦ ਸਿਰਫ ਹਿੰਦੁਸਤਾਨੀਆਂ ਦੇ ਕਨੇਡਾ ਆਉਣ ਉੱਤੇ ਪਾਬੰਦੀ ਲਾਉਣਾ ਹੀ ਸੀ। ਇਨ੍ਹਾਂ ਕਾਨੂੰਨਾਂ ਦੇ ਬਣਨ ਨਾਲ 1908 ਤੋਂ ਬਾਅਦ ਹਿੰਦੁਸਤਾਨੀਆਂ ਦਾ ਕਨੇਡਾ ਆਉਣਾ ਤਕਰੀਬਨ ਬੰਦ ਹੀ ਹੋ ਗਿਆ।

ਹਿੰਦੁਸਤਾਨੀ ਇਮੀਗਰੈਂਟਾਂ ਦੇ ਕਨੇਡਾ ਆਉਣ ਉੱਤੇ ਪਾਬੰਦੀਆਂ ਲਾਉਣ ਦਾ ਜ਼ਾਹਰਾ ਕਾਰਨ ਨਸਲਵਾਦ ਜਾਪਦਾ ਹੈ। ਉਸ ਵੇਲੇ ਦੀਆਂ ਅਖਬਾਰਾਂ ਤੋਂ ਵੀ ਇਹ ਹੀ ਪ੍ਰਭਾਵ ਪੈਂਦਾ ਹੈ ਕਿ ਕਨੇਡਾ ਦੇ ਬਹੁਗਿਣਤੀ ਲੋਕ ਅਤੇ ਸਰਕਾਰ ਨਸਲਵਾਦੀ ਸਨ ਜੋ ਕਨੇਡਾ ਨੂੰ 'ਸਿਰਫ ਚਿੱਟੇ ਲੋਕਾਂ ਦਾ ਮੁਲਕ' ਰੱਖਣਾ ਚਾਹੁੰਦੇ ਸਨ। ਪਰ ਹਿੰਦੁਸਤਾਨੀਆਂ ਦੇ ਕਨੇਡਾ ਵਿੱਚ ਦਾਖਲੇ ਨੂੰ ਰੋਕਣ ਦਾ ਕਾਰਨ ਸਿਰਫ ਇਹ ਨਸਲਵਾਦ ਹੀ ਨਹੀਂ ਸੀ। ਇਸ ਪਾਲਸੀ ਪਿੱਛੇ ਅਸਲ ਤੇ ਮੁੱਖ ਕਾਰਨ ਰਾਜਨੀਤਕ ਸਨ। ਇਹ ਸੱਭ ਕੁਝ ਇੰਗਲੈਂਡ, ਹਿੰਦੁਸਤਾਨ ਅਤੇ ਕਨੇਡਾ ਦੀਆਂ ਸਰਕਾਰਾਂ ਦੇ ਆਪਸੀ ਸਹਿਯੋਗ ਅਤੇ ਗਿਣੀ ਮਿੱਥੀ ਸਾਜਿਸ਼ ਦੇ ਅਧੀਨ ਹੋ ਰਿਹਾ ਸੀ। ਕਨੇਡਾ ਵਰਗੇ ਆਜ਼ਾਦ ਮੁਲਕ ਵਿੱਚ ਰਹਿਣ ਨਾਲ ਹਿੰਦੁਸਤਾਨੀ ਇਮੀਗਰੈਂਟਾਂ ਨੂੰ ਆਪਣੀ ਗੁਲਾਮੀ ਦਾ ਬੜੀ ਸ਼ਿੱਦਤ ਨਾਲ ਅਹਿਸਾਸ ਹੁੰਦਾ ਸੀ। ਗੋਰੇ ਕਾਮਿਆਂ ਨਾਲ ਇਕੱਠੇ ਕੰਮ ਕਰਦਿਆਂ ਹਿੰਦੁਸਤਾਨੀ ਅਵਾਸੀ ਮਹਿਸੂਸ ਕਰਨ ਲੱਗਦੇ ਸਨ ਕਿ ਗੋਰੇ ਲੋਕ ਹਿੰਦੁਸਤਾਨੀਆਂ ਨਾਲੋਂ ਵਧੀਆ ਨਹੀਂ ਅਤੇ ਨਤੀਜੇ ਵਜੋਂ ਉਨ੍ਹਾਂ ਦੇ ਮਨਾਂ ਵਿੱਚ ਗੋਰਿਆਂ ਲਈ ਬਣਿਆ ਰਵਾਇਤੀ ਸਤਿਕਾਰ ਘੱਟਦਾ ਸੀ। ਹਿੰਦੁਸਤਾਨੀਆਂ ਦੇ ਮਨਾਂ ਵਿੱਚ ਗੋਰਿਆਂ ਦਾ 'ਸਤਿਕਾਰ' ਅਤੇ 'ਵਕਾਰ' ਘਟਣਾ ਰਾਜਨੀਤਕ ਤੌਰ 'ਤੇ ਖਤਰਨਾਕ ਗੱਲ ਸੀ ਕਿਉਂਕਿ ਇਸ 'ਸਤਿਕਾਰ' ਅਤੇ 'ਵਕਾਰ' ਦੇ ਆਸਰੇ ਹੀ ਤਾਂ ਗੋਰੇ

ਹਿੰਦੁਸਤਾਨ ਨੂੰ ਗੁਲਾਮ ਰੱਖ ਰਹੇ ਸਨ। ਇਸ ਤੋਂ ਬਿਨਾਂ ਕਨੇਡਾ, ਅਮਰੀਕਾ ਵਿੱਚ ਰਹਿ ਰਹੇ ਪੰਜਾਬ ਅਤੇ ਬੰਗਾਲ ਦੇ ਇਨਕਲਾਬੀਆਂ ਨੇ ਆਪਣੀਆਂ ਅਖਬਾਰਾਂ ਕੱਢਣੀਆਂ ਸ਼ੁਰੂ ਕਰ ਲਈਆਂ ਸਨ। ਇਨ੍ਹਾਂ ਅਖਬਾਰਾਂ ਰਾਹੀਂ ਉਹ ਕਨੇਡਾ ਦੇ ਹਿੰਦੁਸਤਾਨੀ ਅਵਾਸੀਆਂ ਨੂੰ ਰਾਜਨੀਤਕ ਤੌਰ 'ਤੇ ਜਾਗ੍ਰਿਤ ਕਰਦੇ ਸਨ ਅਤੇ ਹਿੰਦੁਸਤਾਨ ਦੀ ਅਜ਼ਾਦੀ ਲਈ ਸੰਘਰਸ਼ ਕਰਨ ਲਈ ਪ੍ਰੇਰਦੇ ਸਨ।

ਭਾਵੇਂ ਸਰਕਾਰੀ ਰਿਪੋਰਟਾਂ ਵਿੱਚ ਇਨ੍ਹਾਂ ਰਾਜਨੀਤਕ ਕਾਰਨਾਂ ਦਾ ਜ਼ਿਕਰ ਕਰਨੋ ਗੁਰੇਜ਼ ਕੀਤਾ ਗਿਆ ਹੈ ਪਰ ਘੋਖਵੀਂ ਨਜ਼ਰ ਨਾਲ ਵੇਖਿਆਂ ਇਨ੍ਹਾਂ ਰਿਪੋਰਟਾਂ ਵਿੱਚ ਅਜਿਹੇ ਸੰਕੇਤ ਮਿਲ ਜਾਂਦੇ ਹਨ ਜੋ ਇਹ ਸਾਬਤ ਕਰਦੇ ਹਨ ਕਿ ਹਿੰਦੁਸਤਾਨੀ ਇਮੀਗਰੈਂਟਾਂ ਦੇ ਕਨੇਡਾ ਵਿੱਚ ਦਾਖਲੇ ਨੂੰ ਰੋਕਣ ਦੇ ਅਸਲ ਤੇ ਮੁੱਖ ਕਾਰਨ ਰਾਜਨੀਤਕ ਸਨ। ਮਿਸਾਲ ਦੇ ਤੌਰ 'ਤੇ ਦੋ ਮਈ 1908 ਨੂੰ ਮਕੈਂਜ਼ੀ ਕਿੰਗ ਵਲੋਂ ਪੇਸ਼ ਕੀਤੀ ਰਿਪੋਰਟ ਵਿੱਚ ਲਿਖਿਆ ਗਿਆ ਸੀ, "ਕਨੇਡਾ ਪੂਰਬੀ ਲੋਕਾਂ ਦੀ ਇਮੀਗਰੇਸ਼ਨ ਉੱਤੇ ਪਾਬੰਦੀ ਲਾਵੇ, ਇਹ ਸੁਭਾਵਕ ਹੈ ਅਤੇ ਕਨੇਡਾ 'ਚਿੱਟੇ ਲੋਕਾਂ ਦਾ ਦੇਸ਼' ਰੱਖਿਆ ਜਾਵੇ। ਇਸ ਦੀ ਸਿਰਫ ਸਮਾਜਕ ਅਤੇ ਆਰਥਕ ਕਾਰਨਾਂ ਕਰਕੇ ਹੀ ਲੋੜ ਨਹੀਂ ਸਗੋਂ ਇਹ ਰਾਜਨੀਤਕ ਅਤੇ ਕੌਮੀ ਆਧਾਰ 'ਤੇ ਵੀ ਬਹੁਤ ਜ਼ਰੂਰੀ ਹੈ।" (3) ਇਸ ਹੀ ਰਿਪੋਰਟ ਵਿੱਚ ਅੱਗੇ ਜਾ ਕੇ ਲਿਖਿਆ ਸੀ, "ਬੀ ਸੀ ਵਿੱਚ ਰਹਿੰਦੇ ਕੁਝ ਵਿਅਕਤੀ ਜਿਨ੍ਹਾਂ ਵਿੱਚ ਇਕ ਦੋ ਬ੍ਰਾਹਮਣ ਹਨ ਆਪਣੇ ਦੇਸ਼ ਵਾਸੀਆਂ ਨੂੰ 'ਵਰਤਿਆ' ਚਾਹੁੰਦੇ ਹਨ।"(4) ਇੱਥੇ 'ਵਰਤਣ' ਤੋਂ ਭਾਵ ਇਨਕਲਾਬੀ ਕੰਮਾਂ ਲਈ ਜਥੇਬੰਦ ਕਰਨ ਤੋਂ ਸੀ ਅਤੇ ਇਸ਼ਾਰਾ ਤਾਰਕਨਾਥ ਦਾਸ ਅਤੇ ਉਸ ਦੇ ਦੂਸਰੇ ਸਾਥੀਆਂ ਵੱਲ ਸੀ ਜੋ ਵੈਨਕੂਵਰ ਅਤੇ ਉਸ ਦੇ ਆਲੇ-ਦੁਆਲੇ ਵਸਦੇ ਹਿੰਦੁਸਤਾਨੀ ਆਵਾਸੀਆਂ ਨੂੰ ਰਾਜਨੀਤਕ ਤੌਰ 'ਤੇ ਜਾਗਰੂਕ ਕਰ ਰਹੇ ਸਨ। ਇਸੇ ਤਰ੍ਹਾਂ ਲੰਡਨ ਵਿਚਲੇ ਕਾਲੋਨੀਅਲ ਆਫਿਸ ਵਲੋਂ ਹਿੰਦੁਸਤਾਨ ਅਤੇ ਕਨੇਡਾ ਦੀਆਂ ਸਰਕਾਰਾਂ ਨੂੰ ਉਨ੍ਹਾਂ ਮੁੱਖ ਰਾਜਨੀਤਕ ਕਾਰਨਾਂ ਬਾਰੇ ਲਿਖਿਆ ਗਿਆ ਜਿਨ੍ਹਾਂ ਕਰਕੇ ਉਨ੍ਹਾਂ ਨੂੰ ਹਿੰਦੁਸਤਾਨੀਆਂ ਦਾ ਕਨੇਡਾ ਪੁੱਜਣਾ ਬੰਦ ਕਰਨਾ ਚਾਹੀਦਾ ਹੈ। ਇਨ੍ਹਾਂ ਵਿੱਚੋਂ ਪਹਿਲੇ ਕਾਰਨ ਵਿੱਚ ਇਹ ਕਿਹਾ ਗਿਆ ਸੀ ਕਿ "ਹਿੰਦੁਸਤਾਨ ਤਲਵਾਰ ਨਾਲ ਨਹੀਂ ਸਗੋਂ 'ਵਕਾਰ' ਨਾਲ ਗੁਲਾਮ ਰੱਖਿਆ ਜਾ ਰਿਹਾ ਹੈ ਅਤੇ ਕਨੇਡਾ ਵਿੱਚ ਹਿੰਦੁਸਤਾਨੀ ਇਮੀਗਰੈਂਟਾਂ ਦਾ ਗੋਰੇ ਕਾਮਿਆਂ ਨਾਲ ਇਕੱਠੇ ਕੰਮ ਕਰਨਾ ਇਸ ਅੰਗਰੇਜ਼ੀ ਵਕਾਰ ਨੂੰ ਘਟਾਉਂਦਾ ਹੈ।" (5) ਦੂਸਰੇ ਕਾਰਨ ਵਿੱਚ ਇਹ ਕਿਹਾ ਗਿਆ ਸੀ, "ਵੈਨਕੂਵਰ ਵਿੱਚ ਸੋਸ਼ਲਿਸਟ ਪ੍ਰਾਪੇਗੰਡਾਂ ਜ਼ੋਰਾਂ 'ਤੇ ਹੈ, ਨਤੀਜੇ ਵਜੋਂ ਹਿੰਦੁਸਤਾਨੀਆਂ ਦੇ ਸੋਸ਼ਲਿਸਟ ਵਿਚਾਰਧਾਰਾ ਤੋਂ ਪ੍ਰਭਾਵਿਤ ਹੋਣ ਦਾ ਖਤਰਾ ਹੈ।" (6) ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਰਾਜਨੀਤਕ ਕਾਰਨਾਂ ਕਰਕੇ "ਕਨੇਡੀਅਨ ਸਰਕਾਰ ਦੀ ਹਿੰਦੁਸਤਾਨੀ ਇਮੀਗਰੈਂਟਾਂ ਨੂੰ ਕਨੇਡਾ ਤੋਂ ਬਾਹਰ ਰੱਖਣ ਦੀ ਪਾਲਸੀ ਵੱਲ ਬ੍ਰਿਟਿਸ਼ ਸਰਕਾਰ ਨੇ ਨਾ ਸਿਰਫ ਅੱਖਾਂ ਮੀਟੀ ਰੱਖੀਆਂ ਸਗੋਂ ਇਸ ਪਾਲਸੀ ਦੇ ਬਣਾਉਣ ਅਤੇ ਇਸ ਨੂੰ ਲਾਗੂ ਕਰਨ ਵਿੱਚ ਬੜੀ ਸਰਗਰਮੀ ਨਾਲ ਹਿੱਸਾ ਲਿਆ।

ਇਹ ਸਨ ਉਹ ਹਾਲਾਤ ਜਿਨ੍ਹਾਂ ਦਾ ਸਾਹਮਣਾ ਕਨੇਡਾ ਆਉਣ ਵਾਲੇ ਪਹਿਲੇ ਹਿੰਦੁਸਤਾਨੀਆਂ ਨੂੰ ਕਰਨਾ ਪਿਆ। ਇਨ੍ਹਾਂ ਹਾਲਤਾਂ ਨੂੰ ਠੀਕ ਤਰ੍ਹਾਂ ਸਮਝਣ ਅਤੇ ਇਨ੍ਹਾਂ ਦਾ ਸਹੀ ਢੰਗ ਨਾਲ ਸਾਹਮਣਾ ਕਰਨ ਲਈ ਇਹ ਜ਼ਰੂਰੀ ਸੀ ਕਿ ਇਨ੍ਹਾਂ ਨੂੰ ਬਰਤਾਨਵੀ ਸਾਮਰਾਜ ਦੇ ਵੱਡੇ ਪ੍ਰਸੰਗ ਵਿੱਚ ਰੱਖ ਕੇ ਦੇਖਿਆ ਜਾਂਦਾ ਅਤੇ ਕਨੇਡਾ ਆਏ ਹਿੰਦੁਸਤਾਨੀਆਂ ਨੇ ਇਸ ਤਰ੍ਹਾਂ ਹੀ ਕੀਤਾ। ਉਨ੍ਹਾਂ ਵਲੋਂ ਅਜਿਹਾ ਕਰਨ ਪਿੱਛੇ ਇੱਥੇ ਆਏ ਸੋਸ਼ਲਿਸਟ ਵਿਚਾਰਾਂ ਦੇ ਹਿੰਦੁਸਤਾਨੀਆਂ ਅਤੇ ਉਨ੍ਹਾਂ ਦੇ ਗੋਰੇ ਸੋਸ਼ਲਿਸਟ ਮਿੱਤਰਾਂ ਦਾ ਵੱਡਾ ਹੱਥ ਸੀ। ਲੇਖ ਦੇ ਅਗਲੇ ਹਿੱਸੇ ਵਿੱਚ ਵੀਹਵੀਂ ਸਦੀ ਦੇ ਪਹਿਲੇ ਡੇਢ ਦਹਾਕੇ ਦੌਰਾਨ ਕਨੇਡਾ ਦੀ ਹਿੰਦੁਸਤਾਨੀ ਕਮਿਊਨਿਟੀ ਵਿੱਚ ਸਰਗਰਮ ਸੋਸ਼ਲਿਸਟ ਵਿਚਾਰਾਂ ਵਾਲੇ ਵਿਅਕਤੀਆਂ ਅਤੇ ਸੰਸਥਾਵਾਂ ਦਾ ਜ਼ਿਕਰ ਕਰਾਂਗੇ ਅਤੇ ਫਿਰ ਇਸ ਸਮੇਂ ਦੌਰਾਨ ਹਿੰਦੁਸਤਾਨੀ ਕਮਿਊਨਿਟੀ ਵਲੋਂ ਲੜੇ ਘੋਲਾਂ ਵਿੱਚ ਇਨ੍ਹਾਂ ਵਿਅਕਤੀਆਂ ਅਤੇ ਸੰਸਥਾਵਾਂ ਦੇ ਰੋਲ ਨੂੰ ਦੇਖਾਂਗੇ।

## ਸੋਸ਼ਲਿਸਟ ਵਿਚਾਰਾਂ ਵਾਲੇ ਵਿਅਕਤੀ ਅਤੇ ਉਨ੍ਹਾਂ ਦੇ ਕੰਮ

### ਰਾਮਨਾਥ ਪੁਰੀ:

ਉੱਤਰੀ ਅਮਰੀਕਾ ਦੇ ਪੱਛਮੀ ਤੱਟ ਉੱਤੇ ਰਹਿੰਦੇ ਹਿੰਦੁਸਤਾਨੀਆਂ ਨੂੰ ਸਿਆਸੀ ਤੌਰ 'ਤੇ ਜਾਗਰੂਕ ਅਤੇ ਜਥੇਬੰਦ ਕਰਨ ਦਾ ਕੰਮ ਸੱਭ ਤੋਂ ਪਹਿਲਾਂ ਰਾਮਨਾਥ ਪੁਰੀ ਨੇ ਸ਼ੁਰੂ ਕੀਤਾ। ਉਹ ਪੰਜਾਬ ਵਿੱਚ ਖੇਮਕਰਨ, ਜ਼ਿਲ੍ਹਾ ਲਾਹੌਰ (ਹੁਣ ਅੰਮ੍ਰਿਤਸਰ) ਦਾ ਰਹਿਣ ਵਾਲਾ ਸੀ। ਉਹ 1906 ਵਿੱਚ ਅਮਰੀਕਾ ਆਇਆ। ਉਸ ਨੇ 1907 ਦੇ ਸ਼ੁਰੂ ਵਿੱਚ ਅਮਰੀਕਾ ਦੇ ਸ਼ਹਿਰ ਸਾਨਫਰਾਂਸਿਸਕੋ ਵਿੱਚ 'ਹਿੰਦੁਸਤਾਨ ਐਸੋਸੀਏਸ਼ਨ' ਨਾਂ ਦੀ ਜਥੇਬੰਦੀ ਬਣਾਈ। ਇਸ ਦੀਆਂ ਬ੍ਰਾਂਚਾਂ ਅਸਟੋਰੀਆ ਅਤੇ ਕਨੇਡਾ ਦੇ ਸ਼ਹਿਰ ਵੈਨਕੂਵਰ ਵਿੱਚ ਸਨ। (8) ਹਿੰਦੁਸਤਾਨ ਐਸੋਸੀਏਸ਼ਨ ਦੇ ਮੈਂਬਰਾਂ ਲਈ ਜ਼ਰੂਰੀ ਸੀ ਕਿ ਉਹ ਜਾਤ, ਨਸਲ, ਰੰਗ ਜਾਂ ਧਰਮ ਆਦਿ ਦੇ ਵੱਖਰੇਵਿਆਂ ਵਿੱਚ ਯਕੀਨ ਨਹੀਂ ਰੱਖਣਗੇ। ਇਸ ਜਥੇਬੰਦੀ ਦੇ ਪ੍ਰੋਗਰਾਮ ਵਿੱਚ ਹਿੰਦੁਸਤਾਨੀਆਂ ਨੂੰ ਸਿਆਸੀ ਤੌਰ 'ਤੇ ਜਾਗ੍ਰਿਤ ਕਰਨਾ, ਉਨ੍ਹਾਂ ਨੂੰ ਹਥਿਆਰਾਂ ਦੀ ਸਿਖਲਾਈ ਦੇਣੀ ਅਤੇ ਕਨੇਡਾ ਅਮਰੀਕਾ

ਦੇ ਲੋਕਾਂ ਦੀ ਹਿੰਦੁਸਤਾਨੀਆਂ ਦੇ ਸੰਘਰਸ਼ ਲਈ ਹਮਦਰਦੀ ਜਿੱਤਣਾ ਸੀ। (9) ਰਾਮਨਾਥ ਪੁਰੀ ਨੇ ਉਰਦੂ ਵਿੱਚ 'ਸਰਕੂਲਰ -ਇ-ਅਜ਼ਾਦੀ' ਨਾਂ ਦਾ ਸਰਕੂਲਰ ਸ਼ੁਰੂ ਕੀਤਾ। ਇਸ ਰਾਹੀਂ ਹਿੰਦੁਸਤਾਨੀਆਂ ਨੂੰ ਅੰਗਰੇਜ਼ਾਂ ਵਲੋਂ ਹਿੰਦੁਸਤਾਨ ਦੀ ਕੀਤੀ ਜਾ ਰਹੀ ਲੁੱਟ-ਖਸੁੱਟ ਤੋਂ ਜਾਣੂ ਕਰਵਾਇਆ ਜਾਂਦਾ ਸੀ। 'ਸਰਕੂਲਰ-ਇ-ਅਜ਼ਾਦੀ' ਹਿੰਦੁਸਤਾਨੀ ਲੋਕਾਂ ਨੂੰ ਅੰਗਰੇਜ਼ ਸਰਕਾਰ ਵਿਰੁੱਧ ਹਥਿਆਰਬੰਦ ਸੰਘਰਸ਼ ਲਈ ਪ੍ਰੇਰਦਾ ਸੀ। ਫਰਵਰੀ 1907 ਦੇ ਪਹਿਲੇ ਹਫਤੇ ਪੰਜਾਬ ਦੀਆਂ ਫੌਜੀ ਛਾਉਣੀਆਂ ਵਿੱਚ ਇਹ ਸਰਕੂਲਰ ਵੰਡਿਆ ਗਿਆ। ਇਸ ਵਿੱਚ ਹਿੰਦੁਸਤਾਨੀ ਫੌਜੀਆਂ ਨੂੰ ਅੰਗਰੇਜ਼ ਸਰਕਾਰ ਦੀ ਨੌਕਰੀ ਕਰਨ ਲਈ ਲਾਹਨਤਾਂ ਪਾਈਆਂ ਗਈਆਂ ਸਨ ਅਤੇ ਉਨ੍ਹਾਂ ਨੂੰ ਨੌਕਰੀ ਛੱਡਣ ਲਈ ਅਪੀਲ ਕੀਤੀ ਗਈ ਸੀ। (10) 'ਸਰਕੂਲਰ-ਇ-ਅਜ਼ਾਦੀ' ਦੇ 1908 ਦੇ ਇਕ ਅੰਕ ਵਿੱਚ ਲਿਖਿਆ ਗਿਆ ਸੀ, "ਅਸੀਂ ਬਾਦਸ਼ਾਹ ਨੂੰ ਰੱਬ ਦਾ ਭੇਜਿਆ ਨੁਮਾਇੰਦਾ ਨਹੀਂ ਮੰਨਦੇ। ਸਾਨੂੰ ਇਸ ਗੱਲ ਦਾ ਗਿਆਨ ਹੋ ਗਿਆ ਹੈ ਕਿ ਬਾਦਸ਼ਾਹ ਨੂੰ ਤਖਤ ਉੱਤੇ ਬਿਠਾਉਣ ਜਾਂ ਲਾਹੁਣ ਦਾ ਹੱਕ ਲੋਕਾਂ ਕੋਲ ਹੈ।" (11) ਇਸ ਤਰ੍ਹਾਂ ਰਾਮਨਾਥ ਪੁਰੀ ਨੇ ਹਿੰਦੁਸਤਾਨ ਐਸੋਸੀਏਸ਼ਨ ਅਤੇ 'ਸਰਕੂਲਰ-ਇ-ਅਜ਼ਾਦੀ' ਰਾਹੀਂ ਕਨੇਡਾ ਅਤੇ ਅਮਰੀਕਾ ਦੇ ਹਿੰਦੁਸਤਾਨੀ ਅਵਾਸੀਆਂ ਵਿੱਚ ਸਿਆਸੀ ਚੇਤਨਤਾ ਪੈਦਾ ਕਰਨ ਲਈ ਯਤਨ ਕੀਤੇ। ਪੈਸੇ ਦੀ ਘਾਟ ਕਾਰਨ ਸਰਕੂਲਰ-ਇ-ਅਜ਼ਾਦੀ 1908 ਵਿੱਚ ਬੰਦ ਹੋ ਗਿਆ।

### ਤਾਰਕਨਾਥ ਦਾਸ:

ਤਾਰਕਨਾਥ ਦਾਸ ਇਕ ਇਨਕਲਾਬੀ ਬੰਗਾਲੀ ਨੌਜਵਾਨ ਸੀ। ਉੱਨੀ ਸਾਲ ਦੀ ਉਮਰ ਵਿੱਚ ਕਲਕੱਤੇ ਯੂਨੀਵਰਸਿਟੀ ਵਿੱਚ ਪੜ੍ਹਦਿਆਂ ਉਸ ਨੇ ਹਿੰਦੁਸਤਾਨ ਦੀ ਅਜ਼ਾਦੀ ਲਈ ਹਥਿਆਰਬੰਦ ਇਨਕਲਾਬੀ ਸਰਗਰਮੀਆਂ ਵਿੱਚ ਵੱਡਾ ਰੋਲ ਅਦਾ ਕੀਤਾ ਸੀ। ਉਹ ਢਾਕਾ ਅਨੁਸਿਲਨ ਸੰਮਤੀ ਨਾਂ ਦੀ ਗੁਪਤ ਇਨਕਲਾਬੀ ਜਥੇਬੰਦੀ (1905-1906) ਬਣਾਉਣ ਵਾਲਿਆਂ ਵਿੱਚ ਮੂਹਰੀ ਸੀ। ਪੁਲੀਸ ਦਾ ਦਬਾਉ ਪੈਣ ਉੱਤੇ ਉਹ ਜਾਪਾਨਾ ਰਾਹੀਂ ਹੁੰਦਾ ਹੋਇਆ 1906 ਦੇ ਅਖੀਰ ਵਿੱਚ ਅਮਰੀਕਾ ਪੁੱਜ ਗਿਆ ਅਤੇ 1907 ਦੇ ਅੰਤ 'ਤੇ ਉਹ ਸੀਆਟਲ ਤੋਂ ਵੈਨਕੂਵਰ ਅਮਰੀਕਨ ਇਮੀਗਰੇਸ਼ਨ ਡਿਪਾਰਟਮੈਂਟ ਵਿੱਚ ਨੌਕਰੀ ਕਰਨ ਆਇਆ। ਤਾਰਕਨਾਥ ਦਾਸ ਦਾ ਵੈਨਕੂਵਰ ਆਉਣ ਦਾ ਅਸਲ ਮਕਸਦ ਹਿੰਦੁਸਤਾਨ ਦੀ ਅਜ਼ਾਦੀ ਲਈ ਕੰਮ ਕਰਨਾ ਸੀ। ਉਸ ਦੀ ਅੱਖ ਹਿੰਦੁਸਤਾਨ ਦੀ ਅੰਗਰੇਜ਼ੀ ਫੌਜ ਦੇ ਸਿੱਖ ਸਿਪਾਹੀਆਂ ਉੱਤੇ ਸੀ, ਜਿਨ੍ਹਾਂ ਨੂੰ ਉਹ ਹਿੰਦੁਸਤਾਨ ਦੀ ਅੰਗਰੇਜ਼ੀ ਸਰਕਾਰ ਦੇ ਵਿਰੁੱਧ ਕਰਨਾ ਚਾਹੁੰਦਾ ਸੀ। (12) ਇਸ ਲਈ ਵੈਨਕੂਵਰ ਦੇ ਸਿੱਖ ਇਮੀਗਰੈਂਟਾਂ ਵਿੱਚ ਸਿਆਸੀ ਪਰਚਾਰ ਨੂੰ ਉਹ ਖਾਸ ਅਹਿਮੀਅਤ ਦਿੰਦਾ ਸੀ ਕਿਉਂਕਿ ਉਨ੍ਹਾਂ ਦੇ ਭਰਾ, ਰਿਸ਼ਤੇਦਾਰ ਅਤੇ ਮਿੱਤਰ ਹਿੰਦੁਸਤਾਨ ਦੀ ਅੰਗਰੇਜ਼ੀ ਫੌਜ ਵਿੱਚ ਨੌਕਰੀਆਂ ਕਰਦੇ ਸਨ। ਉਨ੍ਹਾਂ ਰਾਹੀਂ ਉਹ ਹਿੰਦੁਸਤਾਨ ਦੇ ਸਿੱਖ ਸਿਪਾਹੀਆਂ ਤੱਕ ਪਹੁੰਚ ਕਰਨਾ ਚਾਹੁੰਦਾ ਸੀ। ਤਾਰਕਨਾਥ ਦਾਸ ਦਾ ਇਹ ਵਿਸ਼ਵਾਸ ਸੀ ਕਿ 1857 ਵਿੱਚ ਗਦਰ ਦੇ ਫੇਲ੍ਹ ਹੋਣ ਦਾ ਵੱਡਾ ਕਾਰਨ ਇਹ ਸੀ ਕਿ ਸਿੱਖ ਫੌਜੀਆਂ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ ਸੀ। ਉਹ ਇਹ ਗੱਲ ਯਕੀਨੀ ਕਰਨਾ ਚਾਹੁੰਦਾ ਸੀ ਕਿ ਇਸ ਵਾਰ ਜਦ ਹਿੰਦੁਸਤਾਨ ਵਿੱਚ ਇਨਕਲਾਬ ਸ਼ੁਰੂ ਹੋਵੇ ਤਾਂ ਸਿੱਖ ਫੌਜਾਂ ਅੰਗਰੇਜ਼ ਵਿਰੁੱਧ ਇਨਕਲਾਬੀਆਂ ਦਾ ਸਾਥ ਦੇਣ।

ਤਾਰਕਨਾਥ ਦਾਸ ਦਾ ਯਕੀਨ ਸੀ "ਹਿੰਦੁਸਤਾਨ ਨੂੰ ਲੁੱਟਣ ਅਤੇ ਉਸ ਦੇ ਲੋਕਾਂ ਨੂੰ ਗੁਲਾਮ ਬਣਾਈ ਰੱਖਣ ਲਈ ਬਰਤਾਨਵੀ ਸਰਕਾਰ ਦੀ ਪਾਲਸੀ ਸੀ ਕਿ ਹਿੰਦੁਸਤਾਨੀਆਂ ਨੂੰ ਅਨਪੜ੍ਹ ਅਤੇ ਅਗਿਆਨੀ ਰੱਖਿਆ ਜਾਵੇ।" (13) ਉਹ ਮਹਿਸੂਸ ਕਰਦਾ ਸੀ ਕਿ ਸਿਰਫ ਵਿਦਿਆ ਹੀ ਹਿੰਦੁਸਤਾਨੀਆਂ ਦੀ ਹਾਲਤ ਬਦਲ ਸਕਦੀ ਹੈ। ਇਸ ਲਈ ਉਨ੍ਹਾਂ ਵਿੱਚ ਪੜ੍ਹਾਈ ਨੂੰ ਉਹ ਬਹੁਤ ਮਹੱਤਤਾ ਦਿੰਦਾ ਸੀ। ਪੜ੍ਹਾਈ ਦੀ ਇਸ ਮਹੱਤਤਾ ਨੂੰ ਸਮਝਦਿਆਂ ਉਸ ਨੇ ਵੈਨਕੂਵਰ ਅਤੇ ਇਸ ਦੇ ਆਲੇ ਦੁਆਲੇ ਦੇ ਹਿੰਦੁਸਤਾਨੀ ਇਮੀਗਰੈਂਟਾਂ ਲਈ ਜਨਵਰੀ 1908 ਵਿੱਚ ਵੈਨਕੂਵਰ ਨੇੜਲੇ ਸ਼ਹਿਰ ਨਿਊ ਵੈਸਟਮਿਨਸਟਰ ਵਿੱਚ ਮਿੱਲਸਾਈਡ ਉੱਤੇ ਇਕ ਸਕੂਲ ਖੋਲ੍ਹਿਆ।(14) ਇਸ ਸਕੂਲ ਵਿੱਚ ਹਿੰਦੁਸਤਾਨੀ ਇਮੀਗਰੈਂਟਾਂ ਨੂੰ ਇਨਕਲਾਬੀ ਰਾਜਨੀਤਕ ਵਿਦਿਆ ਦਿੱਤੀ ਜਾਂਦੀ ਸੀ ਅਤੇ ਉਨ੍ਹਾਂ ਨੂੰ ਹਿੰਦੁਸਤਾਨ ਦੀ ਅਜ਼ਾਦੀ ਦੇ ਸੰਘਰਸ਼ ਲਈ ਤਿਆਰ ਕੀਤਾ ਜਾਂਦਾ ਸੀ। ਅੰਗਰੇਜ਼ਾਂ ਵਲੋਂ ਹਿੰਦੁਸਤਾਨ ਦੀ ਕੀਤੀ ਜਾ ਰਹੀ ਲੁੱਟ-ਖਸੁੱਟ, ਹਿੰਦੁਸਤਾਨੀਆਂ ਦੀ ਦੁਰਦਸ਼ਾ ਅਤੇ ਹਿੰਦੁਸਤਾਨ ਦੀ ਅਜ਼ਾਦੀ ਆਦਿ ਵਿਸ਼ਿਆਂ ਉੱਤੇ ਬੜੇ ਜੋਸ਼ੀਲੇ ਭਾਸ਼ਨ ਦਿੱਤੇ ਜਾਂਦੇ ਸਨ ਅਤੇ ਵਿਚਾਰ ਵਟਾਂਦਰਾ ਕੀਤਾ ਜਾਂਦਾ ਸੀ। ਤਾਰਕਨਾਥ ਦਾਸ ਨੇ 22 ਮਾਰਚ, 1908 ਨੂੰ ਵੈਨਕੂਵਰ ਵਿੱਚ ਇਕ ਵੱਡੀ ਪਬਲਿਕ ਮੀਟਿੰਗ ਸੱਦੀ। ਇਹ ਮੀਟਿੰਗ ਕਨੇਡਾ ਅਤੇ ਹਿੰਦੁਸਤਾਨ ਦੀਆਂ ਸਰਕਾਰਾਂ ਵਲੋਂ ਉਨ੍ਹਾਂ ਨਾਲ ਕੀਤੇ ਜਾ ਰਹੇ ਭੈੜੇ ਵਰਤਾਓ ਵਿਰੁੱਧ ਪ੍ਰੋਟੈਸਟ ਕਰਨ ਲਈ ਬੁਲਾਈ ਗਈ ਸੀ। ਇਸ ਮੀਟਿੰਗ ਵਿੱਚ ਕਨੇਡੀਅਨ ਸਰਕਾਰ ਦੀਆਂ ਨਸਲਵਾਦੀ ਪਾਲਸੀਆਂ ਦੀ ਨਿਖੇਧੀ ਕੀਤੀ ਗਈ। ਹਿੰਦੁਸਤਾਨੀਆਂ ਦੇ ਕਨੇਡਾ ਵਿੱਚ ਦਾਖਲੇ ਉੱਤੇ ਲਗਾਈਆਂ ਜਾ ਰਹੀਆਂ ਪਾਬੰਦੀਆਂ ਅਤੇ ਡੀਪੋਰਟੇਸ਼ਨਾਂ ਵਿਰੁੱਧ ਮੀਟਿੰਗ ਵਿੱਚ ਮਤੇ ਪਾਸ ਕੀਤੇ ਗਏ ਅਤੇ ਅਗਲੇ ਦਿਨ ਲਾਰਡ ਮਾਰਲੇ ਨੂੰ ਇਸ ਬਾਰੇ ਇਕ ਤਾਰ ਭੇਜੀ ਗਈ। ਕਨੇਡੀਅਨ ਸਰਕਾਰ ਨੇ ਤਾਰਕਨਾਥ ਦਾਸ ਦੀਆਂ ਬਰਤਾਨੀਆਂ ਵਿਰੋਧੀ ਸਰਗਰਮੀਆਂ ਬਾਰੇ ਅਮਰੀਕਨ ਸਰਕਾਰ ਪਾਸ ਸ਼ਿਕਾਇਤ ਕੀਤੀ। ਕਨੇਡੀਅਨ ਸਰਕਾਰ ਦੇ ਦਬਾਉ ਥੱਲੇ ਤਾਰਕਨਾਥ ਦਾਸ ਨੂੰ ਅਪ੍ਰੈਲ 1908 ਵਿੱਚ ਅਮਰੀਕਨ ਇਮੀਗਰੇਸ਼ਨ ਡਿਪਾਰਟਮੈਂਟ ਵਿਚਲੀ ਨੌਕਰੀ ਤੋਂ ਹਟਾ ਦਿੱਤਾ ਗਿਆ।

ਨੌਕਰੀ ਤੋਂ ਹਟਾਏ ਜਾਣ ਦੇ ਕੁਝ ਦਿਨ ਪਹਿਲਾਂ ਤਾਰਕਨਾਥ ਦਾਸ ਨੇ ਵੈਨਕੂਵਰ ਤੋਂ ਅੰਗਰੇਜ਼ੀ ਵਿੱਚ 'ਫ੍ਰੀ ਹਿੰਦੁਸਤਾਨ' ਨਾਂ ਦਾ ਅਖਬਾਰ ਕੱਢਿਆ। ਅੱਠ ਸਫਿਆਂ ਦਾ 'ਫ੍ਰੀ ਹਿੰਦੁਸਤਾਨ' ਕਨੇਡਾ ਦੀ ਧਰਤੀ ਉੱਤੇ ਛਪਣ ਵਾਲਾ ਪਹਿਲਾ ਹਿੰਦੁਸਤਾਨੀ ਅਖਬਾਰ ਸੀ। ਇਹ ਇਕ ਨਿਰੋਲ ਰਾਜਨੀਤਕ ਅਖਬਾਰ ਸੀ ਜਿਸ ਦੀ ਵਿਚਾਰਧਾਰਾ ਸੋਸ਼ਲਿਸਟ ਅਤੇ ਇਨਕਲਾਬੀ ਸੀ। 'ਫ੍ਰੀ ਹਿੰਦੁਸਤਾਨ' ਉੱਤਰੀ ਅਮਰੀਕਾ ਵਿੱਚ ਰਹਿੰਦੇ ਜੌਰਜ ਫ੍ਰੀਮੈਨ ਵਰਗੇ ਉਨ੍ਹਾਂ ਆਇਰਸ਼ ਸੋਸ਼ਲਿਸਟਾਂ ਦੇ ਸਹਿਯੋਗ ਨਾਲ ਪਬਲਿਸ਼ ਹੁੰਦਾ ਸੀ ਜੋ ਖੁਦ ਆਇਰਲੈਂਡ ਦੀ ਅਜ਼ਾਦੀ ਲਈ ਲੜ ਰਹੇ ਸਨ। (15) ਇਸ ਅਖਬਾਰ ਦਾ ਮਕਸਦ ਕਨੇਡਾ ਅਮਰੀਕਾ ਵਿੱਚ ਰਹਿ ਰਹੇ ਹਿੰਦੁਸਤਾਨੀਆਂ ਨੂੰ ਸਿਆਸੀ ਤੌਰ 'ਤੇ ਜਾਗ੍ਰਿਤ ਕਰਨਾ ਅਤੇ ਹਿੰਦੁਸਤਾਨ ਨੂੰ ਅਜ਼ਾਦ ਕਰਾਉਣ ਲਈ ਅੰਗਰੇਜ਼ਾਂ ਵਿਰੁੱਧ ਸੰਘਰਸ਼ ਲਈ ਤਿਆਰ ਕਰਨਾ ਸੀ। ਇਸ ਪਰਚੇ ਦਾ ਦੂਸਰਾ ਵੱਡਾ ਮਕਸਦ ਕਨੇਡਾ ਅਮਰੀਕਾ ਦੇ ਲੋਕਾਂ ਨੂੰ ਅੰਗਰੇਜ਼ਾਂ ਵਲੋਂ ਹਿੰਦੁਸਤਾਨ ਦੀ ਕੀਤੀ ਜਾ ਰਹੀ ਲੁੱਟ-ਖਸੁੱਟ ਬਾਰੇ ਜਾਣੂ ਕਰਵਾਉਣਾ ਅਤੇ ਹਿੰਦੁਸਤਾਨ ਦੀ ਅਜ਼ਾਦੀ ਲਈ ਉਨ੍ਹਾਂ ਦੀ ਹਮਦਰਦੀ ਜਿੱਤਣਾ ਸੀ।

ਬਰਤਾਨੀਆ ਸਰਕਾਰ ਰਾਜਨੀਤਕ ਕਾਰਨਾਂ ਕਰਕੇ ਹਿੰਦੁਸਤਾਨੀਆਂ ਨੂੰ ਕਨੇਡਾ, ਅਮਰੀਕਾ ਤੋਂ ਬਾਹਰ ਰੱਖਣਾ ਚਾਹੁੰਦੀ ਸੀ। ਇਸ ਲਈ ਅਮਰੀਕਾ ਦੀ ਰਾਜਧਾਨੀ ਵਸ਼ਿੰਗਟਨ ਵਿਚਲੇ ਬ੍ਰਿਟਿਸ਼ ਅੰਬੈਸਡਰ ਲਾਰਡ ਬਰਾਈਸ ਨੇ 1907-1908 ਵਿੱਚ ਅਮਰੀਕਾ ਦੀ ਸਰਕਾਰ ਨੂੰ ਇਹ ਸਲਾਹ ਦਿੱਤੀ ਕਿ ਉਹ ਹਿੰਦੁਸਤਾਨੀਆਂ ਨੂੰ ਅਮਰੀਕਾ ਤੋਂ ਬਾਹਰ ਰੱਖੇ। ਪਰ ਅਮਰੀਕਨ ਸਰਕਾਰ ਨੇ ਇਹ ਸਲਾਹ ਨਾ ਮੰਨੀ। 'ਫ੍ਰੀ ਹਿੰਦੁਸਤਾਨ' ਦੇ ਅਪ੍ਰੈਲ 1908 ਦੇ ਪਹਿਲੇ ਅੰਕ ਵਿੱਚ ਤਾਰਕਨਾਥ ਦਾਸ ਨੇ ਬ੍ਰਿਟਿਸ਼ ਅੰਬੈਸਡਰ ਵਲੋਂ ਦਿੱਤੇ ਇਸ ਮੂਰਖਤਾ ਭਰੇ ਸੁਝਾਅ ਦੀ ਨਿਖੇਧੀ ਕੀਤੀ ਅਤੇ ਅਮਰੀਕਨ ਸਰਕਾਰ ਦਾ ਧੰਨਵਾਦ ਕੀਤਾ। ਹਿੰਦੁਸਤਾਨੀਆਂ ਦੇ ਕਨੇਡਾ ਵਿੱਚ ਦਾਖਲੇ ਨੂੰ ਰੋਕਣ ਲਈ ਅੰਗਰੇਜ਼ ਸਰਕਾਰ ਵਲੋਂ ਕਨੇਡੀਅਨ ਸਰਕਾਰ ਨਾਲ ਰਲ ਕੇ ਕੀਤੀਆਂ ਜਾ ਰਹੀਆਂ ਸਾਜਿਸ਼ਾਂ ਨੂੰ 'ਫ੍ਰੀ ਹਿੰਦੁਸਤਾਨ' ਦੇ ਪਹਿਲੇ ਅੰਕ ਵਿੱਚ ਨੰਗਾ ਕੀਤਾ ਗਿਆ ਸੀ। ਤਾਰਕਨਾਥ ਦਾਸ ਦਾ ਕਹਿਣਾ ਸੀ ਕਿ "ਅੰਗਰੇਜ਼ ਸਰਕਾਰ ਫੀਜੀ ਨੂੰ ਤਾਂ ਹਿੰਦੁਸਤਾਨੀਆਂ ਦੇ ਜਹਾਜ਼ਾਂ ਦੇ ਜਹਾਜ਼ ਭਰ ਕੇ ਭੇਜ ਰਹੀ ਹੈ ਪਰ ਕਨੇਡਾ ਅਮਰੀਕਾ ਵਿੱਚ ਉਨ੍ਹਾਂ ਦੇ ਦਾਖਲੇ ਉੱਤੇ ਰੋਕਾਂ ਲਗਵਾਈਆਂ ਚਾਹੁੰਦੀ ਹੈ ਕਿਉਂਕਿ ਅੰਗਰੇਜ਼ ਸਰਕਾਰ ਨੂੰ ਡਰ ਹੈ ਕਿ ਕਨੇਡਾ ਅਮਰੀਕਾ ਵਰਗੇ ਅਜ਼ਾਦ ਦੇਸ਼ਾਂ ਵਿੱਚ ਰਹਿ ਕੇ ਹਿੰਦੁਸਤਾਨੀ ਅਜ਼ਾਦੀ ਅਤੇ ਬਰਾਬਰਤਾ ਦੀਆਂ ਗੱਲਾਂ ਸਿੱਖਣਗੇ।" (16) ਆਪਣੇ ਅਖਬਾਰ ਦੇ ਪਹਿਲੇ ਅੰਕ ਵਿੱਚ ਹੀ ਤਾਰਕਨਾਥ ਦਾਸ ਨੇ ਬਰਤਾਨੀਆ ਸਰਕਾਰ ਨੂੰ ਸਖਤ ਤਾੜਨਾ ਕੀਤੀ ਸੀ ਕਿ "ਜੇ ਹਿੰਦੁਸਤਾਨ ਚਿੱਟੀਆਂ ਬ੍ਰਿਟਿਸ਼ ਕਲੋਨੀਆਂ ਵਿੱਚ ਨਹੀਂ ਜਾ ਸਕਦੇ ਤਾਂ ਅੰਗਰੇਜ਼ਾਂ ਨੂੰ ਵੀ ਹਿੰਦੁਸਤਾਨ ਵਿੱਚੋਂ ਬਾਹਰ ਕੱਢਿਆ ਜਾਵੇਗਾ ਅਤੇ ਜੇ ਇਹ ਬੇਇਨਸਾਫੀ ਜਾਰੀ ਰਹੀ ਤਾਂ ਅਜਿਹਾ ਤੂਫਾਨ ਉੱਠੇਗਾ ਜੋ ਅੰਗਰੇਜ਼ੀ ਸਾਮਰਾਜ ਦੇ ਟੋਟੇ ਟੋਟੇ ਕਰ ਦੇਵੇਗਾ।" (17)

ਤਾਰਕਨਾਥ ਦਾਸ ਦੇਸ਼ ਦੀ ਅਜ਼ਾਦੀ ਲਈ ਹਿੰਸਾ ਦੀ ਵਰਤੋਂ ਨੂੰ ਬੁਰਾ ਨਹੀਂ ਸੀ ਸਮਝਦਾ ਪਰ ਉਹ ਯਰਕਾਊ ਨੀਤੀਆਂ ਦੇ ਹੱਕ ਵਿੱਚ ਨਹੀਂ ਸੀ। ਉਸ ਨੇ ਸਪਸ਼ਟ ਕੀਤਾ "ਬੰਬ, ਰੀਵਾਲਵਰ ਜਾਂ ਦੂਸਰੇ ਹਥਿਆਰਾਂ ਦੀ ਵਰਤੋਂ ਦਾ ਖੁਸ਼ੀ ਨਾਲ ਸਵਾਗਤ ਕੀਤਾ ਜਾਂਦਾ ਹੈ, ਜੇ ਇਹ ਕੌਮੀ ਜਾਗ੍ਰਿਤੀ ਦੀ ਨਿਸ਼ਾਨੀ ਹੈ। ਪਰ ਹਿੰਦੁਸਤਾਨ ਦੀ ਅਜ਼ਾਦੀ ਇੱਕਾ-ਦੁੱਕਾ ਬ੍ਰਿਟਿਸ਼ ਅਫਸਰਾਂ ਦੇ ਕਤਲਾਂ ਨਾਲ ਨਹੀਂ ਮਿਲਣੀ। ਇਸ ਲਈ ਜਥੇਬੰਦ ਇਨਕਲਾਬ ਜ਼ਰੂਰੀ ਹੈ। ਜਿਸ ਵਾਸਤੇ ਸਾਰੇ ਹਿੰਦੁਸਤਾਨ ਵਿੱਚ ਇਨਕਲਾਬੀ ਜਥੇਬੰਦੀਆਂ ਦੀ ਲੋੜ ਹੈ।"(18) ਹਿੰਦੁਸਤਾਨ ਵਿੱਚ ਜਥੇਬੰਦ ਇਨਕਲਾਬ ਲਈ ਤਾਰਕਨਾਥ ਦਾਸ ਸਿੱਖਾਂ ਅਤੇ ਖਾਸ ਤੌਰ ਉੱਤੇ ਫੌਜ ਨਾਲ ਸੰਬੰਧਤ ਸਿੱਖਾਂ ਵਿੱਚ ਪਰਚਾਰ ਨੂੰ ਬਹੁਤ ਅਹਿਮੀਅਤ ਦਿੰਦਾ ਸੀ। ਉਸ ਨੇ ਕਨੇਡਾ ਦੇ ਸਿੱਖ ਇਮੀਗਰੈਂਟਾਂ ਨੂੰ ਬ੍ਰਿਟਿਸ਼ ਇੰਡੀਅਨ ਆਰਮੀ ਦੇ ਸਿੱਖ ਫੌਜੀਆਂ ਵਿੱਚ ਸਿਆਸੀ ਪਰਚਾਰ ਕਰਨ ਲਈ ਆਖਿਆ। 'ਫ੍ਰੀ ਹਿੰਦੁਸਤਾਨ' ਅਖਬਾਰ ਵਿੱਚ ਸਿੱਖ ਫੌਜੀਆਂ ਨੂੰ ਸੰਬੰਧਤ ਇਕ ਖੱਤ ਵਿੱਚ ਲਿਖਿਆ ਗਿਆ ਸੀ, "... ਸਿੱਖਾਂ ਨੂੰ ਵਿਦੇਸ਼ੀ ਹਾਕਮਾਂ ਦੇ ਗੁਲਾਮ ਬਣਾਉਣ ਲਈ ਜਿਹੜਾ ਸਿੱਖ ਵੀ ਅੰਗਰੇਜ਼ੀ ਰਾਜ ਦੀ ਮਦਦ ਕਰਦਾ ਹੈ ਉਹ ਸਿੱਖਾਂ ਅਤੇ ਸਿੱਖ ਧਰਮ ਦਾ ਗਦਾਰ ਹੈ। ਹਰ ਸੱਚੇ ਸਿੱਖ ਦਾ ਫਰਜ਼ ਹੈ ਕਿ ਉਹ ਦੇਸ਼ ਨੂੰ ਅਜਿਹੀ ਗੁਲਾਮੀ ਤੋਂ ਅਜ਼ਾਦ ਕਰਵਾਉਣ ਲਈ ਲੜਾਈ ਲੜੇ।" (19) ਲਿਊ ਟਾਲਸਟਾਏ ਅਤੇ ਬ੍ਰਿਟਿਸ਼ ਸੋਸ਼ਲਿਸਟ ਹਿੰਡਮੈਨ ਨੇ ਵੀ ਤਾਰਕਨਾਥ ਦਾਸ ਦੀਆਂ ਇਨ੍ਹਾਂ ਲਿਖਤਾਂ ਵਿੱਚ ਦਿਲਚਸਪੀ ਦਿਖਾਈ। (20)

ਤਾਰਕਨਾਥ ਦਾਸ ਵਲੋਂ ਵੈਨਕੂਵਰ ਦੀ ਹਿੰਦੁਸਤਾਨੀ ਕਮਿਊਨਿਟੀ ਵਿੱਚ ਕੀਤੀਆਂ ਜਾ ਰਹੀਆਂ ਰਾਜਨੀਤਕ ਸਰਗਰਮੀਆਂ ਛੇਤੀ ਹੀ ਕਨੇਡਾ, ਇੰਗਲੈਂਡ ਅਤੇ ਹਿੰਦੁਸਤਾਨ ਦੀਆਂ ਸਰਕਾਰਾਂ ਦੀਆਂ ਨਜ਼ਰਾਂ ਵਿੱਚ ਆਉਣੀਆਂ ਸ਼ੁਰੂ ਹੋ ਗਈਆਂ। ਨਤੀਜੇ ਵਜੋਂ, 1908 ਦੀ ਬਸੰਤ ਰੁੱਤੇ ਕਲਕੱਤੇ ਦਾ ਸਾਬਕਾ ਪੁਲਿਸ ਇਨਸਪੈਕਟਰ ਵਿਲੀਅਮ ਹਾਪਕਿਨਸਨ ਜੋ ਕਿ ਐਂਗਲੋ ਇੰਡੀਅਨ ਸੀ, ਵੈਨਕੂਵਰ ਪੁੱਜਾ। ਉਹ ਕਨੇਡਾ, ਇੰਗਲੈਂਡ ਅਤੇ ਹਿੰਦੁਸਤਾਨ ਦੀ ਅੰਗਰੇਜ਼ ਸਰਕਾਰ ਲਈ ਕੰਮ ਕਰਦਾ ਸੀ। ਉਸ ਦਾ ਮੁੱਖ ਕੰਮ ਕਨੇਡਾ ਦੀ ਹਿੰਦੁਸਤਾਨੀ ਕਮਿਊਨਿਟੀ ਦੀਆਂ ਸਿਆਸੀ ਸਰਗਰਮੀਆਂ ਦੀ ਜਾਸੂਸੀ ਕਰਨਾ ਅਤੇ ਉਨ੍ਹਾਂ ਨੂੰ ਰੋਕਣਾ ਸੀ। ਉਸ ਨੇ ਕਨੇਡੀਅਨ ਸਰਕਾਰ ਨੂੰ ਇਸ ਕਿਸਮ ਦੀਆਂ ਰਿਪੋਰਟਾਂ ਭੇਜੀਆਂ ਕਿ ਵੈਨਕੂਵਰ ਦੇ ਹਿੰਦੁਸਤਾਨੀ

ਬੰਬ ਬਣਾਉਣ ਦੇ ਤਰੀਕਿਆਂ ਬਾਰੇ ਸਾਹਿਤ ਛਪਵਾ ਕੇ ਇੰਡੀਆ ਭੇਜਣ ਲਈ ਪੈਸੇ ਇਕੱਠੇ ਕਰ ਰਹੇ ਹਨ। ਹਾਪਕਿਨਸਨ ਨੇ ਬ੍ਰਿਟਿਸ਼ ਅਤੇ ਕਨੇਡੀਅਨ ਅਖਬਾਰਾਂ ਵਿੱਚ ਤਾਰਕਨਾਥ ਦਾਸ ਦੀਆਂ ਸਰਗਰਮੀਆਂ ਬਾਰੇ ਖਬਰਾਂ ਛਪਵਾਈਆਂ ਕਿ ਹਿੰਦੁਸਤਾਨ ਵਿੱਚ ਚੱਲ ਰਹੀ ਇਨਕਲਾਬੀ ਲਹਿਰ ਉੱਤਰੀ ਅਮਰੀਕਾ ਦੇ ਪੈਸੇਫਿਕ ਤੱਟ ਤੋਂ ਚਲਾਈ ਜਾ ਰਹੀ ਹੈ ਅਤੇ ਵੈਨਕੂਵਰ ਨੇੜਲੇ ਸ਼ਹਿਰ ਨਿਊ ਵੈਸਟਮਿਨਸਟਰ ਵਿਚਲਾ ਮਿੱਲ-ਸਾਈਡ ਵਾਲਾ ਸਕੂਲ ਇਨ੍ਹਾਂ ਰਾਜਸੀ ਸਰਗਰਮੀਆਂ ਦਾ ਸੈਂਟਰ ਹੈ। ਹਾਪਕਿਨਸਨ ਵਲੋਂ ਭੇਜੀਆਂ ਇਨ੍ਹਾਂ ਰਿਪੋਰਟਾਂ ਦੇ ਅਧਾਰ ’ਤੇ ਕਨੇਡੀਅਨ ਸਰਕਾਰ ਨੇ ਤਾਰਕਨਾਥ ਦਾਸ ਵਿਰੁੱਧ ਐਕਸ਼ਨ ਲਿਆ। ਉਸ ਦਾ ਮਿੱਲ-ਸਾਈਡ ਵਾਲਾ ਸਕੂਲ ਬੰਦ ਕਰਵਾ ਦਿੱਤਾ ਗਿਆ। ਕਨੇਡੀਅਨ ਸਰਕਾਰ ਦੇ ਦਬਾਉ ਥੱਲੇ 1908 ਦੇ ਅੱਧ ਦੁਆਲੇ ਤਾਰਕਨਾਥ ਦਾਸ ਨੂੰ ਵੈਨਕੂਵਰ ਛੱਡਣਾ ਪਿਆ ਅਤੇ ਉਹ ਕਨੇਡਾ ਦੀ ਸਰਹੱਦ ਲਾਗੇ ਪੈਂਦੇ ਅਮਰੀਕਾ ਦੇ ਸ਼ਹਿਰ ਸੀਆਟਲ ਚਲਾ ਗਿਆ। ਤਾਰਕਨਾਥ ਦਾਸ ਨੇ ਸੀਆਟਲ ਜਾ ਕੇ ਵੀ ਬ੍ਰਿਟਿਸ਼ ਕੋਲੰਬੀਆ ਦੀ ਹਿੰਦੁਸਤਾਨੀ ਕਮਿਊਨਿਟੀ ਨਾਲੋਂ ਆਪਣੇ ਸੰਬੰਧ ਨਾ ਤੋੜੇ। (21) ਉਸ ਨੇ ਆਪਣੀਆਂ ਸਿਆਸੀ ਸਰਗਰਮੀਆਂ ਸੀਆਟਲ ਤੋਂ ਜਾਰੀ ਰੱਖੀਆਂ। ਤਾਰਕਨਾਥ ਦਾਸ ਨੇ ‘ਫ੍ਰੀ ਹਿੰਦੁਸਤਾਨ’ ਸੀਆਟਲ ਤੋਂ ਪਬਲਿਸ਼ ਕਰਨਾ ਸ਼ੁਰੂ ਕਰ ਦਿੱਤਾ। ਸੀਆਟਲ ਵਿੱਚ ਉਨ੍ਹਾਂ ਯੂਨਾਈਟਿਡ ਇੰਡੀਆ ਹਾਊਸ ਬਣਾਇਆ ਜਿੱਥੇ ਹਰ ਸਨਿਚਰਵਾਰ ਹਿੰਦੁਸਤਾਨੀ ਅਵਾਸੀ ਇਕੱਠੇ ਹੁੰਦੇ ਸਨ। ਇੱਥੇ ਤਾਰਕਨਾਥ ਦਾਸ ਅਤੇ ਦੂਸਰੇ ਬੰਗਾਲੀ ਵਿਦਿਆਰਥੀ ਸਿਆਸੀ ਲੈਕਚਰ ਕਰਦੇ ਸਨ। ਵੈਨਕੂਵਰ ਦੀ ਖਾਲਸਾ ਦੀਵਾਨ ਸੁਸਾਇਟੀ ਅਤੇ ਹਿੰਦੁਸਤਾਨ ਐਸੋਸੀਏਸ਼ਨ ਤੋਂ ਬਾਅਦ ਬਣੀ ਯੂਨਾਈਟਿਡ ਇੰਡੀਆ ਲੀਗ, ਦੇ ਲੀਡਰ ਸਿਆਸੀ ਮਾਮਲਿਆਂ ਵਿੱਚ ਤਾਰਕਨਾਥ ਦਾਸ ਪਾਸੋਂ ਸਲਾਹ-ਮਸ਼ਵਰਾ ਲੈਣ ਲਈ ਸੀਆਟਲ ਆਉਂਦੇ ਜਾਂਦੇ ਰਹਿੰਦੇ ਸਨ। ਕਾਮਾਗਾਟਾਮਾਰੂ ਦੇ ਦਿਨਾਂ ਵਿੱਚ ਵੈਨਕੂਵਰ ਦੇ ਇਨਕਲਾਬੀਆਂ ਦਾ ਸੀਆਟਲ ਦੇ ਇਨਕਲਾਬੀ ਸੈਂਟਰ ਨਾਲ ਲਗਾਤਾਰ ਰਾਬਤਾ ਬਣਿਆ ਹੋਇਆ ਸੀ। ਸਤਾਰਾਂ ਜੁਲਾਈ 1914 ਵਾਲੇ ਦਿਨ ਵੈਨਕੂਵਰ ਦੇ ਇਨਕਲਾਬੀ ਲੀਡਰ, ਖਾਲਸਾ ਦੀਵਾਨ ਸੁਸਾਇਟੀ ਦੇ ਪ੍ਰਧਾਨ ਭਾਈ ਭਾਗ ਸਿੰਘ, ਗੁਰਦਵਾਰੇ ਦੇ ਗ੍ਰੰਥੀ ਭਾਈ ਬਲਵੰਤ ਸਿੰਘ, ਭਾਈ ਮੇਵਾ ਸਿੰਘ ਅਤੇ ਹਰਨਾਮ ਸਿੰਘ ਸਾਹਰੀ ਸਰਹੱਦ ਉੱਤੇ ਅਮਰੀਕਾ ਵਾਲੇ ਪਾਸਿਓਂ ਕਾਮਾਗਾਟਾਮਾਰੂ ਲਈ ਹਥਿਆਰ ਅਤੇ ਅਸਲਾ ਲਿਆਉਂਦੇ ਫੜੇ ਗਏ ਸਨ। ਇਹ ਸਾਰੇ ਹਥਿਆਰ ਅਤੇ ਅਸਲਾ ਉਹ ਤਾਰਕਨਾਥ ਦਾਸ ਪਾਸੋਂ ਲੈ ਕੇ ਆ ਰਹੇ ਸਨ। (22) ਇਸ ਤਰ੍ਹਾਂ ਕਾਮਾਗਾਟਾਮਾਰੂ ਦੇ ਸੰਘਰਸ਼ ਵਿੱਚ ਤਾਰਕਨਾਥ ਦਾਸ ਅਮਰੀਕਾ ਵਾਲੇ ਪਾਸਿਓਂ ਪੂਰੀ ਸਰਗਰਮੀ ਨਾਲ ਹਿੱਸਾ ਲੈ ਰਿਹਾ ਸੀ। ਗਦਰ ਪਾਰਟੀ ਵਿੱਚ ਉਸ ਦੀਆਂ ਸਰਗਰਮੀਆਂ ਕਾਰਨ ਤਾਰਕਨਾਥ ਦਾਸ ਨੂੰ 1917 ਦੇ ਸਾਨਫਰਾਂਸਿਸਕੋ ਸਾਜ਼ਸ ਕੇਸ ਵਿੱਚ 18 ਮਹੀਨੇ ਦੀ ਕੈਦ ਹੋਈ। ਪਹਿਲੇ ਸੰਸਾਰ ਯੁੱਧ ਤੋਂ ਬਾਅਦ ਵੀ ਤਾਰਕਨਾਥ ਦਾਸ, ਨੇ ਬੀ ਸੀ ਦੀ ਹਿੰਦੁਸਤਾਨੀ ਕਮਿਊਨਿਟੀ ਨਾਲ ਆਪਣਾ ਸੰਪਰਕ ਬਣਾਈ ਰੱਖਿਆ। ਬੀ ਸੀ ਦੀ ਹਿੰਦੁਸਤਾਨੀ ਕਮਿਊਨਿਟੀ ਵਿੱਚ ਤਾਰਕਨਾਥ ਦਾਸ ਵਲੋਂ ਕੀਤੇ ਸਿਆਸੀ ਕੰਮਾਂ ਨੂੰ ਵੇਖਦਿਆਂ ਕੇਸਰ ਸਿੰਘ ਨਾਵਲਿਸਟ ਨੇ ਠੀਕ ਹੀ ਲਿਖਿਆ ਹੈ “ਤਾਰਕਨਾਥ ਦਾਸ ਇਕ ਮਹਾਨ ਇਨਕਲਾਬੀ ਸੀ। ਵੈਨਕੂਵਰ ਦੀ ਸਿਆਸੀ ਲਹਿਰ ਦਾ ਉਹ ਅਸਲੀ ਪੀਰ ਸੀ।” (23)

## ਜੀ ਡੀ ਕੁਮਾਰ ਅਤੇ ਹਰਨਾਮ ਸਿੰਘ ਸਾਹਰੀ:

ਗੁਰਾਂਦਿੱਤਾ ਕੁਮਾਰ ਜੋ ਕਿ ਜੀ ਡੀ ਕੁਮਾਰ ਕਰਕੇ ਜਾਣਿਆ ਜਾਂਦਾ ਸੀ, ਹਿੰਦੁਸਤਾਨ ਦੇ ਨਾਰਥ-ਵੈਸਟ ਫਰੰਟੀਅਰ ਸੂਬੇ ਦੇ ਸ਼ਹਿਰ ਬੰਨੂ ਦਾ ਰਹਿਣ ਵਾਲਾ ਸੀ। ਬੰਨੂ ਤੋਂ ਉਹ ਕਲਕੱਤੇ ਚਲਾ ਗਿਆ ਸੀ ਜਿੱਥੇ ਉਸ ਨੇ ਬੰਗਾਲੀ ਨੈਸ਼ਨਲ ਕਾਲਜ ਵਿੱਚ ਥੋੜ੍ਹੀ ਦੇਰ ਲਈ ਹਿੰਦੀ ਅਤੇ ਉਰਦੂ ਪੜ੍ਹਾਇਆ। ਇੱਥੇ ਉਹ ਮਰਾਠਾ ਲੌਜ ਨਾਂ ਦੇ ਬੋਰਡਿੰਗ ਹਾਊਸ ਵਿੱਚ ਰਹਿੰਦਾ ਸੀ ਜੋ ਬੰਗਾਲੀ ਇਨਕਲਾਬੀਆਂ ਦੀਆਂ ਸਰਗਰਮੀਆਂ ਦਾ ਅੱਡਾ ਸੀ। ਇੱਥੇ ਉਸ ਦੀ ਤਾਰਕਨਾਥ ਦਾਸ ਨਾਲ ਵਾਕਫੀ ਹੋਈ ਸੀ। ਅਕਤੂਬਰ 1907 ਵਿੱਚ ਜੀ ਡੀ ਕੁਮਾਰ ਬੀ ਸੀ ਦੇ ਸ਼ਹਿਰ ਵਿਕਟੋਰੀਆ ਪੁੱਜਾ। ਉਸ ਦੇ ਨਾਲ ਹੀ ਹੁਸ਼ਿਆਰਪੁਰ ਜਿਲ੍ਹੇ ਦੇ ਪਿੰਡ ਸਾਹਰੀ ਦਾ ਰਹਿਣ ਵਾਲਾ ਬਾਬੂ ਹਰਨਾਮ ਸਿੰਘ ਵੀ ਵਿਕਟੋਰੀਆ ਪੁੱਜਾ। ਬਾਬੂ ਹਰਨਾਮ ਸਿੰਘ ਸਾਹਰੀ ਨੇ ਕੁੱਝ ਸਮਾਂ ਹਿੰਦੁਸਤਾਨ ਦੀ ਅੰਗਰੇਜ਼ੀ ਫੌਜ ਵਿੱਚ ਘੋੜਸਵਾਰ ਦੀ ਨੌਕਰੀ ਕੀਤੀ ਸੀ ਅਤੇ 1904 ਵਿੱਚ ਉਹ ਫੌਜ ਦੀ ਨੌਕਰੀ ਛੱਡ ਕੇ ਹਾਂਗਕਾਂਗ ਚਲਾ ਗਿਆ ਸੀ। ਵੈਨਕੂਵਰ ਪੁੱਜ ਕੇ ਇਨ੍ਹਾਂ ਤਾਰਕਨਾਥ ਦਾਸ ਨਾਲ ਰਲ ਕੇ ਬੀ ਸੀ ਦੀ ਹਿੰਦੁਸਤਾਨੀ ਕਮਿਊਨਿਟੀ ਵਿੱਚ ਆਪਣੀਆਂ ਸਿਆਸੀ ਸਰਗਰਮੀਆਂ ਸ਼ੁਰੂ ਕਰ ਦਿੱਤੀਆਂ। ਜਦੋਂ ਤਾਰਕਨਾਥ ਦਾਸ ਨੂੰ ਵੈਨਕੂਵਰ ਛੱਡ ਕੇ ਸੀਆਟਲ ਜਾਣਾ ਪਿਆ ਤਾਂ ਵੈਨਕੂਵਰ ਵਿਚਲੀਆਂ ਸਿਆਸੀ ਸਰਗਰਮੀਆਂ ਦੀ ਜ਼ਿੰਮੇਵਾਰੀ ਜੀ ਡੀ ਕੁਮਾਰ ਉੱਤੇ ਆ ਪਈ। ਉਸ ਨੇ 1909 ਦੇ ਅਖੀਰ ਵਿੱਚ ‘ਹਿੰਦੁਸਤਾਨ ਐਸੋਸੀਏਸ਼ਨ’ ਨਾਂ ਦੀ ਸੋਸ਼ਲਿਸਟ ਵਿਚਾਰਧਾਰਾ ਵਾਲੀ ਸਿਆਸੀ ਜਥੇਬੰਦੀ ਬਣਾਈ। ਹਿੰਦੁਸਤਾਨ ਐਸੋਸੀਏਸ਼ਨ ਦਾ ਉਹ ਹੀ ਪ੍ਰੋਗਰਾਮ ਸੀ ਜੋ ਤਾਰਕਨਾਥ ਦਾਸ ਪਰਚਾਰਦਾ ਸੀ। ਹਿੰਦੁਸਤਾਨ ਲਈ ਪੂਰਨ ਅਜ਼ਾਦੀ ਇਸ ਜਥੇਬੰਦੀ ਦਾ ਮੁੱਖ ਨਿਸ਼ਾਨਾ ਸੀ। ਕੌਮੀ ਵਿਦਿਆ, ਹਿੰਦੁਸਤਾਨੀ ਸਨਅਤਾਂ, ਵਪਾਰ ਅਤੇ ਖੇਤੀਬਾੜੀ ਦੀ ਉਨਤੀ ਅਤੇ ਵਿਦੇਸ਼ੀ ਲੁੱਟ-ਖਸੁੱਟ ਤੋਂ ਛੁਟਕਾਰਾ ਇਸ ਦੇ ਹੋਰ ਉਦੇਸ਼ ਸਨ। (24)

ਜੀ ਡੀ ਕੁਮਾਰ ਅਤੇ ਹਰਨਾਮ ਸਿੰਘ ਸਾਹਰੀ ਨੇ ਸ਼ਿਆਮ ਜੀ ਕ੍ਰਿਸ਼ਨ ਵਰਮਾ ਦੇ ਲੰਡਨ ਵਿਚਲੇ ਇੰਡੀਆ ਹਾਊਸ ਦੀ ਲੀਹ ’ਤੇ ਦਸੰਬਰ 1909 ਨੂੰ ਵੈਨਕੂਵਰ ਵਿੱਚ ਸਵਦੇਸ਼ ਸੇਵਕ ਹੋਮ ਬਣਾਇਆ। ਸਵਦੇਸ਼ ਸੇਵਕ ਹੋਮ ਕਹਿਣ ਨੂੰ ਤਾਂ

ਹਿੰਦੁਸਤਾਨੀ ਇਮੀਗਰੈਂਟਾਂ ਲਈ ਅੰਗਰੇਜ਼ੀ ਸਿਖਾਉਣ ਵਾਲਾ ਨਾਈਟ-ਸਕੂਲ ਸੀ ਪਰ ਅਸਲ ਵਿੱਚ ਇਹ ਸੋਸ਼ਲਿਸਟ ਇਨਕਲਾਬੀਆਂ ਦਾ ਸੈਂਟਰ ਸੀ ਜਿੱਥੇ ਹਿੰਦੁਸਤਾਨ ਇਮੀਗਰੈਂਟਾਂ ਨੂੰ ਸਿਆਸੀ ਵਿੱਦਿਆ ਦਿੱਤੀ ਜਾਂਦੀ ਸੀ। (25) ਹਿੰਦੁਸਤਾਨ ਵਿੱਚ ਅੰਗਰੇਜ਼ੀ ਰਾਜ ਨੂੰ ਉਲਟਾਉਣ ਲਈ ਇੱਥੇ ਉਨ੍ਹਾਂ ਨੂੰ ਹਥਿਆਰਬੰਦ ਇਨਕਲਾਬ ਲਈ ਤਿਆਰ ਕੀਤਾ ਜਾਂਦਾ ਸੀ। ਯੂਰਪ ਤੋਂ ਪਬਲਿਸ਼ ਹੁੰਦੇ ਇਨਕਲਾਬੀ ਵਿਚਾਰਾਂ ਵਾਲੇ ਅਖਬਾਰ 'ਤਲਵਾਰ' ਅਤੇ ਮੈਡਮ ਕਾਮ੍ਹਾ ਦਾ 'ਬੰਦੇ ਮਾਤਰਮ' ਵੀ ਸਵਦੇਸ਼ ਸੇਵਕ ਹੋਮ ਵਿੱਚੋਂ ਮਿਲ ਸਕਦੇ ਸਨ। (26) ਜੀ ਡੀ ਕੁਮਾਰ ਅਤੇ ਹਰਨਾਮ ਸਿੰਘ ਸਾਹਰੀ ਨੇ ਜਨਵਰੀ 1910 ਵਿੱਚ ਵੈਨਕੂਵਰ ਤੋਂ 'ਸਵਦੇਸ਼ ਸੇਵਕ' ਨਾਂ ਦਾ ਮਾਸਿਕ ਅਖਬਾਰ ਕੱਢਣਾ ਸ਼ੁਰੂ ਕੀਤਾ। ਕਨੇਡਾ ਵਿੱਚ ਨਿਕਲਣ ਵਾਲਾ ਪੰਜਾਬੀ ਦਾ ਇਹ ਪਹਿਲਾ ਅਖਬਾਰ ਸੀ। ਇਸ ਅਖਬਾਰ ਰਾਹੀਂ ਹਿੰਦੁਸਤਾਨੀ ਇਮੀਗਰੈਂਟਾਂ ਨੂੰ ਸਮਝਾਇਆ ਜਾਂਦਾ ਸੀ ਕਿ ਉਨ੍ਹਾਂ ਦੀ ਦੁਰਦਸ਼ਾ ਦਾ ਅਸਲ ਕਾਰਨ ਹਿੰਦੁਸਤਾਨ ਦਾ ਗੁਲਾਮ ਹੋਣਾ ਸੀ। ਉਨ੍ਹਾਂ ਨੂੰ ਦੱਸਿਆ ਜਾਂਦਾ ਸੀ ਕਿ ਸਰਕਾਰ ਚਿੱਟੇ ਲੋਕਾਂ ਦੇ ਮੁਕਾਬਲੇ ਉਨ੍ਹਾਂ ਨਾਲ ਵਿਤਕਰਾ ਕਿਉਂ ਕਰਦੀ ਸੀ। ਹਿੰਦੁਸਤਾਨੀ ਇਮੀਗਰੈਂਟਾਂ ਨੂੰ ਕਨੇਡਾ ਵਿੱਚ ਵੋਟ ਦਾ ਹੱਕ ਨਾ ਹੋਣ ਦੇ ਸਵਾਲ ਅਤੇ ਕਾਰਨਾਂ ਬਾਰੇ ਲਿਖਿਆ ਜਾਂਦਾ ਸੀ। 'ਸਵਦੇਸ਼ ਸੇਵਕ' ਦੇ ਇਕ ਅੰਕ ਵਿੱਚ ਲਿਖਿਆ ਸੀ ਕਿ "ਦੂਸਰੀ ਬ੍ਰਿਟਿਸ਼ ਪਰਜਾ ਨੂੰ ਵੋਟ ਦਾ ਹੱਕ ਛੇ ਮਹੀਨੇ ਬਾਅਦ ਮਿਲ ਜਾਂਦਾ ਹੈ ਪਰ ਹਿੰਦੁਸਤਾਨੀਆਂ ਨੂੰ ਨਹੀਂ। ਇਸ ਤਰ੍ਹਾਂ ਦਾ ਕੋਈ ਵੀ ਹਿੰਦੁਸਤਾਨੀਆਂ ਵਿਰੋਧੀ ਵਿਤਕਰਾ ਅਮਰੀਕਾ, ਜਰਮਨੀ ਜਾਂ ਜਾਪਾਨ ਵਿੱਚ ਨਹੀਂ ਮਿਲਦਾ। ਕਨੇਡਾ ਦੇ ਕਾਨੂੰਨ ਦਾ ਨਤੀਜਾ ਇਹ ਹੈ ਕਿ ਹਿੰਦੁਸਤਾਨੀਆਂ ਨੂੰ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਬ੍ਰਿਟਿਸ਼ ਰਾਜ ਦੇ ਮੁਕਾਬਲੇ ਵਿਦੇਸ਼ਾਂ ਵਿੱਚ ਉਨ੍ਹਾਂ ਨਾਲ ਚੰਗਾ ਸਲੂਕ ਹੁੰਦਾ ਹੈ।" (27) 'ਸਵੇਦਸ਼ ਸੇਵਕ' ਹਿੰਦੁਸਤਾਨ ਦੀ ਅੰਗਰੇਜ਼ੀ ਫੌਜ ਦੇ ਸਿੱਖ ਸਿਪਾਹੀਆਂ ਨੂੰ ਅੰਗਰੇਜ਼ ਸਰਕਾਰ ਵਿਰੁੱਧ ਬਗਾਵਤ ਲਈ ਵੰਗਾਰਦਾ ਸੀ ਅਤੇ ਵੱਡੀ ਗਿਣਤੀ ਵਿੱਚ ਹਿੰਦੁਸਤਾਨ ਨੂੰ ਵੀ ਭੇਜਿਆ ਜਾਂਦਾ ਸੀ। ਹਿੰਦੁਸਤਾਨ ਦੀ ਸੀ ਆਈ ਡੀ ਦੇ ਵੱਡੇ ਅੰਗਰੇਜ਼ ਅਫਸਰਾਂ ਵਲੋਂ ਬਾਅਦ ਵਿੱਚ 'ਸਵਦੇਸ਼ ਸੇਵਕ' ਬਾਰੇ ਇਹ ਟਿੱਪਣੀ ਕੀਤੀ ਗਈ, "ਹੌਲੀ ਹੌਲੀ ਇਸ ਦੀ ਸੁਰ ਵੱਧ ਤੋਂ ਵੱਧ ਇਤਰਾਜ਼ ਯੋਗ ਹੁੰਦੀ ਗਈ ਅਤੇ ਕਿਉਂਕਿ ਇਹ ਪੇਪਰ ਹਿੰਦੁਸਤਾਨ ਦੀ ਅੰਗਰੇਜ਼ੀ ਫੌਜ ਦੇ ਸਿੱਖ ਸਿਪਾਹੀਆਂ ਨੂੰ ਉਨ੍ਹਾਂ ਦੀ ਆਪਣੀ ਜ਼ਬਾਨ ਵਿੱਚ ਸੰਬੋਧਿਤ ਹੁੰਦਾ ਸੀ ਅਤੇ ਕਾਫੀ ਗਿਣਤੀ ਵਿੱਚ ਹਿੰਦੁਸਤਾਨ ਨੂੰ ਭੇਜਿਆ ਜਾਂਦਾ ਸੀ, ਇਸ ਲਈ ਮਾਰਚ 1911 ਨੂੰ ਇਸ ਦੇ ਹਿੰਦੁਸਤਾਨ ਵਿੱਚ ਦਾਖਲੇ ਉੱਤੇ ਪਾਬੰਦੀ ਲਗਾ ਦਿੱਤੀ ਗਈ।" (28) ਇਨ੍ਹਾਂ ਸਰਗਰਮੀਆਂ ਦੇ ਨਾਲ ਨਾਲ ਵੈਨਕੂਵਰ ਰਹਿੰਦਿਆਂ ਬਾਬੂ ਹਰਨਾਮ ਸਿੰਘ ਸਾਹਰੀ ਨੇ ਬੰਬ ਬਣਾਉਣ ਦੀ ਸਿੱਖਲਾਈ ਹਾਸਲ ਕੀਤੀ। ਹਿੰਦੁਸਤਾਨੀ ਅਵਾਸੀਆਂ ਵਿੱਚ ਉਹ ਬੰਬ ਬਣਾਉਣ ਦਾ ਸੱਭ ਤੋਂ ਜ਼ਿਆਦਾ ਕਾਰੀਗਰ ਸੀ। ਕਾਮਾਗਾਟਾਮਾਰੂ ਦੇ ਦਿਨਾਂ ਵਿੱਚ ਉਸ ਨੇ ਅਸਲਾ ਇਕੱਠਾਂ ਕਰਨ ਦੇ ਯਤਨ ਕੀਤੇ ਤਾਂ ਜੋ ਜਹਾਜ਼ ਦੇ ਹਿੰਦੁਸਤਾਨ ਨੂੰ ਵਾਪਸ ਮੁੜ ਰਹੇ ਮੁਸਾਫਰਾਂ ਨੂੰ ਹਿੰਦੁਸਤਾਨ ਦੇ ਇਨਕਲਾਬ ਲਈ ਹਥਿਆਰਬੰਦ ਕੀਤਾ ਜਾ ਸਕੇ। ਇਸ ਤਰ੍ਹਾਂ ਜੀ ਡੀ ਕੁਮਾਰ ਅਤੇ ਹਰਨਾਮ ਸਿੰਘ ਸਾਹਰੀ ਨੇ ਹਿੰਦੁਸਤਾਨ ਐਸੋਸੀਏਸ਼ਨ ਅਤੇ 'ਸਵਦੇਸ਼ ਸੇਵਕ' ਰਾਹੀਂ ਹਿੰਦੁਸਤਾਨੀ ਇਮੀਗਰੈਂਟਾਂ ਵਿੱਚ ਸਿਆਸੀ ਚੇਤਨਾ ਪੈਦਾ ਕਰਨ ਅਤੇ ਉਨ੍ਹਾਂ ਨੂੰ ਦੇਸ਼ ਦੀ ਅਜ਼ਾਦੀ ਲਈ ਹਥਿਆਰਬੰਦ ਇਨਕਲਾਬ ਦੇ ਰਾਹ ਪਾਉਣ ਵਿੱਚ ਅਹਿਮ ਭੂਮਿਕਾ ਨਿਭਾਈ।

## ਹੁਸੈਨ ਰਹੀਮ ਅਤੇ ਯੂਨਾਈਟਿਡ ਇੰਡੀਆ ਲੀਗ

ਹੁਸੈਨ ਰਹੀਮ ਦਾ ਅਸਲੀ ਨਾਂ ਛਗਨ ਖੈਰਾਜ਼ ਵਰਮਾ ਸੀ। ਹਿੰਦੁਸਤਾਨ ਵਿੱਚ ਉਹ ਪੋਰਬੰਦਰ (ਗੁਜਰਾਤ) ਦਾ ਰਹਿਣ ਵਾਲਾ ਸੀ। ਕੁੱਝ ਦੇਰ ਜਾਪਾਨ ਰਹਿਣ ਤੋਂ ਬਾਅਦ ਉਹ ਜਨਵਰੀ 1910 ਨੂੰ ਮੁਸਲਮਾਨ ਨਾਂ ਥੱਲੇ ਇਕ ਵਿਜ਼ਟਰ ਦੇ ਤੌਰ 'ਤੇ ਵੈਨਕੂਵਰ ਪੁੱਜਾ। ਉਹ ਸੋਸ਼ਲਿਸਟ ਖਿਆਲਾਂ ਵਾਲਾਂ ਇਕ ਵੱਡਾ ਇਨਕਲਾਬੀ ਸੀ ਜੋ ਜਲਦੀ ਹੀ ਹਿੰਦੁਸਤਾਨ ਐਸੋਸੀਏਸ਼ਨ ਦੇ ਲੀਡਰਾਂ ਵਿੱਚ ਗਿਣਿਆ ਜਾਣ ਲੱਗਾ। ਇਮੀਗਰੇਸ਼ਨ ਡਿਪਾਰਟਮੈਂਟ ਵਾਲਿਆਂ ਦੋ ਵਾਰ ਉਸ ਨੂੰ ਕਨੇਡਾ ਤੋਂ ਡਿਪੋਰਟ ਕਰਨ ਦੀ ਕੋਸ਼ਿਸ਼ ਕੀਤੀ ਪਰ ਹੁਸੈਨ ਰਹੀਮ ਦੋਨੋਂ ਵਾਰ ਕੇਸ ਜਿੱਤ ਗਿਆ। ਇਸ ਤੋਂ ਬਾਅਦ ਉਸ ਨੇ ਇਮੀਗਰੇਸ਼ਨ ਦੇ ਮਾਮਲਿਆਂ ਵਿੱਚ ਦੂਸਰੇ ਹਿੰਦੁਸਤਾਨੀਆਂ ਦੀ ਮਦਦ ਕਰਨੀ ਸ਼ੁਰੂ ਕਰ ਦਿੱਤੀ। ਇਮੀਗਰੇਸ਼ਨ ਡਿਪਾਰਟਮੈਂਟ ਵਾਲੇ ਇਸ ਗੱਲ ਤੋਂ ਬੜਾ ਚਿੜ੍ਹਦੇ ਸਨ।

ਬੀ ਸੀ ਦੀ ਕੰਜ਼ਰਵੇਟਿਵ ਸਰਕਾਰ ਨੇ ਮਾਰਚ 1907 ਵਿੱਚ ਹਿੰਦੁਸਤਾਨੀ ਅਵਾਸੀਆਂ ਕੋਲੋਂ ਵੋਟ ਦਾ ਅਧਿਕਾਰ ਖੋਹ ਲਿਆ ਸੀ। ਹੁਸੈਨ ਰਹੀਮ ਇਸ ਨੂੰ ਹਿੰਦੁਸਤਾਨੀ ਅਵਾਸੀਆਂ ਨਾਲ ਧੱਕਾ ਸਮਝਦਾ ਸੀ। ਇਸ ਬੇਇਨਸਾਫੀ ਵਿਰੁੱਧ ਅਵਾਜ਼ ਉਠਾਉਣ ਲਈ ਹੁਸੈਨ ਰਹੀਮ ਨੇ ਕਿਸੇ ਤਰ੍ਹਾਂ ਆਪਣੀ ਵੋਟ ਰਜਿਸਟਰ ਕਰਵਾ ਲਈ। ਮਾਰਚ 1912 ਵਿੱਚ ਹੋਈਆਂ ਬੀ ਸੀ ਦੀਆਂ ਸੂਬਾਈ ਚੋਣਾਂ ਵਿੱਚ ਉਸ ਨੇ ਵੋਟ ਪਾਈ ਅਤੇ ਸੋਸ਼ਲਿਸਟ ਪਾਰਟੀ ਲਈ ਸਕਰੂਟਨੀਅਰ ਦਾ ਕੰਮ ਵੀ ਕੀਤਾ। ਵੋਟ ਪਾਉਣ ਦੇ ਇਲਜ਼ਾਮ ਵਿੱਚ ਹਸੈਨ ਰਹੀਮ ਨੂੰ ਗ੍ਰਿਫਤਾਰ ਕਰ ਲਿਆ ਗਿਆ। ਉਸ ਦੇ ਘਰ ਦੀ ਤਲਾਸ਼ੀ ਲੈਣ 'ਤੇ ਪੁਲੀਸ ਨੂੰ ਉਸ ਦਾ ਸੋਸ਼ਲਿਸਟ ਪਾਰਟੀ ਦੀ ਮੈਂਬਰਸ਼ਿੱਪ ਦਾ ਕਾਰਡ, ਸੋਸ਼ਲਿਸਟ ਵਿਚਾਰਾਂ ਵਾਲੀਆਂ ਬਹੁਤ ਸਾਰੀਆਂ ਕਿਤਾਬਾਂ ਅਤੇ ਉਸ ਵਲੋਂ ਹਿੰਦੁਸਤਾਨੀ ਕਮਿਊਨਿਟੀ ਵਿੱਚੋਂ ਸੋਸ਼ਲਿਸਟ ਪਾਰਟੀ ਲਈ ਇਕੱਠੇ ਕੀਤੇ ਫੰਡ ਦੀਆਂ ਰਸੀਦ ਬੁੱਕਾਂ ਮਿਲੀਆਂ। (29) ਸੋਸ਼ਲਿਸਟ ਪਾਰਟੀ ਲਈ ਇਕੱਠੇ ਕੀਤੇ ਫੰਡ ਦੀਆਂ ਇਨ੍ਹਾਂ ਰਸੀਦ ਬੁੱਕਾਂ ਤੋਂ ਪਤਾ ਲੱਗਦਾ ਸੀ ਕਿ ਹਿੰਦੁਸਤਾਨੀ

ਕਮਿਊਨਿਟੀ ਵਿੱਚ ਸੋਸ਼ਲਿਸਟ ਪਾਰਟੀ ਦਾ ਪ੍ਰਭਾਵ ਬਹੁਤ ਹੀ ਜ਼ਿਆਦਾ ਸੀ। ਹੁਸੈਨ ਰਹੀਮ ਉੱਤੇ ਮੁਕੱਦਮਾ ਚਲਾਇਆ ਗਿਆ ਪਰ ਉਹ ਬਰੀ ਹੋ ਗਿਆ।

ਹੁਸੈਨ ਰਹੀਮ ਯੂਨਾਈਟਿਡ ਇੰਡੀਆ ਲੀਗ ਨਾਂ ਦੀ ਜਥੇਬੰਦੀ ਦਾ ਲੀਡਰ ਸੀ। ਯੂਨਾਈਟਿਡ ਇੰਡੀਆ ਲੀਗ ਸੋਸ਼ਲਿਸਟ ਖਿਆਲਾਂ ਵਾਲੀ ਇਕ ਸਿਆਸੀ ਜਥੇਬੰਦੀ ਸੀ। ਯੂਨਾਈਟਿਡ ਇੰਡੀਆ ਲੀਗ ਦੀ ਥਾਂ ਪਹਿਲਾਂ ਹਿੰਦੁਸਤਾਨ ਐਸੋਸੀਏਸ਼ਨ ਹੁੰਦੀ ਸੀ, ਜਿਸ ਦਾ ਪ੍ਰਧਾਨ ਜੀ ਡੀ ਕੁਮਾਰ ਸੀ। ਉਸ ਨੂੰ 1911 ਵਿੱਚ ਵੈਨਕੂਵਰ ਛੱਡ ਕੇ ਸੀਆਟਲ ਜਾਣਾ ਪਿਆ ਜਿਸ ਕਾਰਨ ਇਹ ਜਥੇਬੰਦੀ ਟੁੱਟ ਗਈ। ਹੁਸੈਨ ਰਹੀਮ ਦੀ ਅਗਵਾਈ ਥੱਲੇ ਸੋਸ਼ਲਿਸਟ ਖਿਆਲਾਂ ਵਾਲੇ ਹਿੰਦੁਸਤਾਨੀਆਂ ਨੇ ਇਸ ਘਾਟੇ ਨੂੰ ਜਲਦੀ ਹੀ ਪੂਰਾ ਕਰ ਲਿਆ। ਉਨ੍ਹਾਂ 15 ਦਸੰਬਰ 1911 ਨੂੰ ਯੂਨਾਈਟਿਡ ਇੰਡੀਆ ਲੀਗ ਬਣਾ ਲਈ। ਹੁਸੈਨ ਰਹੀਮ ਇਸ ਦੇ ਪ੍ਰਧਾਨ ਅਤੇ ਰਾਜਾ ਸਿੰਘ ਬਾੜੀਆਂ ਇਸ ਦੇ ਸਕੱਤਰ ਸਨ। ਗਦਰ ਪਾਰਟੀ ਦਾ ਨਿਧੜਕ ਸਿਪਾਹੀ ਅਤੇ ਮਹਾਨ ਕਮਿਊਨਿਸਟ ਇਨਕਲਾਬੀ ਰਤਨ ਸਿੰਘ ਰਾਇਪੁਰ ਡੱਬਾ ਵੀ ਇਸ ਦਾ ਮੈਂਬਰ ਸੀ। ਇਸ ਜਥੇਬੰਦੀ ਦੇ ਮੁੱਖ ਉਦੇਸ਼ ਕਨੇਡਾ ਵਿੱਚ ਹਿੰਦੁਸਤਾਨੀ ਅਵਾਸੀਆਂ ਦੇ ਹੱਕਾਂ ਲਈ ਅਤੇ ਹਿੰਦੁਸਤਾਨ ਦੀ ਅਜ਼ਾਦੀ ਲਈ ਸੰਘਰਸ਼ ਕਰਨਾ ਸੀ। ਇਸ ਜਥੇਬੰਦੀ ਨੇ ਹਿੰਦੁਸਤਾਨ ਦੀਆਂ ਔਰਤਾਂ ਦੇ ਹੱਕਾਂ ਦੀ ਵੀ ਗੱਲ ਕੀਤੀ। ਯੂਨਾਈਟਿਡ ਇੰਡੀਆ ਲੀਗ ਗੋਰੇ ਲੋਕਾਂ ਦੀਆਂ ਸੋਸ਼ਲਿਸਟ ਵਿਚਾਰਧਾਰਾ ਵਾਲੀਆਂ ਮਜ਼ਦੂਰ ਜਥੇਬੰਦੀਆਂ ਅਤੇ ਕਨੇਡਾ ਦੀ ਸੋਸ਼ਲਿਸਟ ਪਾਰਟੀ ਨਾਲ ਮਿਲ ਰਲ ਕੇ ਕੰਮ ਕਰਦੀ ਸੀ। (30) ਇੰਡਸਟ੍ਰੀਅਲ ਵਰਕਰਜ਼ ਆਫ ਦਾ ਵਰਲਡ (ਆਈ ਡਬਲਿਊ ਡਬਲਿਊ) ਨਾਂ ਦੀ ਸੋਸ਼ਲਿਸਟ ਵਿਚਾਰਧਾਰਾ ਵਾਲੀ ਮਜ਼ਦੂਰ ਜਥੇਬੰਦੀ ਦੀਆਂ ਸਰਗਰਮੀਆਂ ਵਿੱਚ ਹੁਸੈਨ ਰਹੀਮ ਅਤੇ ਉਸ ਦੇ ਦੂਸਰੇ ਹਿੰਦੁਸਤਾਨੀ ਸਾਥੀ ਖੁੱਲ੍ਹ ਕੇ ਹਿੱਸਾ ਲੈਂਦੇ ਸਨ। ਹੜਤਾਲਾਂ ਵਿੱਚ ਫੜੇ ਗਏ ਗੋਰੇ ਮਜ਼ਦੂਰਾਂ ਦੀਆਂ ਇਹ ਕਈ ਵਾਰ ਜ਼ਮਾਨਤਾਂ ਵੀ ਦਿੰਦੇ ਸਨ।

ਜਨਵਰੀ 1914 ਵਿੱਚ ਯੂਨਾਈਟਿਡ ਇੰਡੀਆ ਲੀਗ ਵਲੋਂ ਹੁਸੈਨ ਰਹੀਮ ਦੀ ਰਹਿਨੁਮਾਈ ਥੱਲੇ ਅੰਗਰੇਜ਼ੀ ਵਿੱਚ 'ਹਿੰਦੁਸਤਾਨੀ' ਨਾਂ ਦਾ ਅਖਬਾਰ ਕੱਢਿਆ ਗਿਆ। ਇਹ ਸੋਸ਼ਲਿਸਟ ਵਿਚਾਰਾਂ ਵਾਲਾ ਇਕ ਰਾਜਨੀਤਕ ਅਖਬਾਰ ਸੀ। ਇਸ ਵਿੱਚ ਕਾਰਲ ਮਾਰਕਸ, ਏਂਗਲਜ਼ ਅਤੇ ਰਾਬਰਟ ਓਵਨ ਵਰਗੇ ਮਜ਼ਦੂਰ ਜਮਾਤ ਦੇ ਲਿਖਾਰੀਆਂ ਦੀਆਂ ਲਿਖਤਾਂ ਛਾਪੀਆਂ ਜਾਂਦੀਆਂ ਸਨ। 'ਹਿੰਦੁਸਤਾਨੀ' ਦੇ ਜਨਵਰੀ 1914 ਦੇ ਪਹਿਲੇ ਅੰਕ ਵਿੱਚ ਹੀ ਅਖਬਾਰ ਅਤੇ ਜਥੇਬੰਦੀ ਦੀ ਸੋਸ਼ਲਿਸਟ ਵਿਚਾਰਧਾਰਾ ਨੂੰ ਦਰਸਾਉਂਦਾ ਕਾਰਲ ਮਾਰਕਸ ਦਾ ਜਗਤ ਪ੍ਰਸਿੱਧ ਕਥਨ ਦਿੱਤਾ ਗਿਆ ਸੀ: "ਦਨੀਆ ਭਰ ਦੇ ਮਜ਼ਦੂਰੋ! ਇਕ ਹੋ ਜਾਓ। ਤੁਹਾਡਾ ਆਪਣੀਆਂ ਜੰਜ਼ੀਰਾਂ ਤੋਂ ਬਿਨਾਂ, ਹੋਰ ਕੁੱਝ ਨਹੀਂ ਗਵਾਚਣਾ।" (31) ਯੂਨਾਈਟਿਡ ਇੰਡੀਆ ਲੀਗ ਨੇ ਅਮਰੀਕਾ, ਫਰਾਂਸ, ਜਾਪਾਨ, ਮਿਸਰ ਅਤੇ ਨਟਾਲ ਆਦਿ ਦੇਸ਼ਾਂ ਵਿੱਚ ਰਹਿਣ ਵਾਲੇ ਦੇਸ਼ ਭਗਤ ਹਿੰਦੁਸਤਾਨੀਆਂ ਨਾਲ ਆਪਣੇ ਸੰਬੰਧ ਕਾਇਮ ਕੀਤੇ ਹੋਏ ਸਨ। ਇਹ ਜਥੇਬੰਦੀ ਉਨ੍ਹਾਂ ਦੀਆਂ ਅਖਬਾਰਾਂ ਇੱਥੇ ਮੰਗਵਾਉਂਦੀ ਅਤੇ ਆਪਣੀਆਂ ਅਖਬਾਰਾਂ ਉਨ੍ਹਾਂ ਨੂੰ ਭੇਜਦੀ ਸੀ।

### ਖਾਲਸਾ ਦੀਵਾਨ ਸੁਸਾਇਟੀ:

ਬੀ ਸੀ ਦੇ ਸਿੱਖਾਂ ਨੇ 1907 ਵਿੱਚ ਖਾਲਸਾ ਦੀਵਾਨ ਸੁਸਾਇਟੀ ਬਣਾਈ। ਇਹ ਭਾਵੇਂ ਸਿੱਖਾਂ ਦੀ ਇਕ ਧਾਰਮਿਕ ਜਥੇਬੰਦੀ ਸੀ ਪਰ ਇਸ ਨੇ ਰਾਜਨੀਤਕ ਮਾਮਲਿਆਂ ਵਿੱਚ ਵੀ ਬੜਾ ਸਰਗਰਮ ਰੋਲ ਨਿਭਾਇਆ। ਇਸ ਦੇ ਬਹੁਤੇ ਮੈਂਬਰ ਅਗਾਂਹਵਧੂ ਵਿਚਾਰਾਂ ਵਾਲੇ ਬਣ ਚੁੱਕੇ ਸਨ। ਸੋਸ਼ਲਿਸਟਾਂ ਦੇ ਪਰਚਾਰ ਸਦਕਾ ਇਸ ਜਥੇਬੰਦੀ ਦੇ ਲੀਡਰਾਂ ਦੀ ਸਿਆਸੀ ਵਿਚਾਰਧਾਰਾ ਸੋਸ਼ਲਿਸਟ ਬਣ ਚੁੱਕੀ ਸੀ। ਉਹ ਗੁਰੂ ਸਾਹਿਬਾਨ ਦੇ ਸੱਚੇ-ਸੁੱਚੇ ਸਿੱਖ ਸਨ ਜੋ ਭਾਈ ਲਾਲੋ ਦੇ ਕੈਂਪ ਵਿੱਚ ਖੜ੍ਹੇ ਸਨ। ਉਹ ਸਿੱਖ ਧਰਮ ਦੇ 'ਸਰਬਤ ਦਾ ਭਲਾ', 'ਕਿਰਤ ਕਰਨਾ ਵੰਡ ਛਕਣਾ', ਅਤੇ 'ਬਰਾਬਰਤਾ ਅਤੇ ਸਾਂਝੀਵਾਲਤਾ' ਦੇ ਅਸੂਲਾਂ 'ਤੇ ਚੱਲਣ ਵਾਲੇ ਵਧੀਆ ਸਿੱਖ ਸਨ। ਉਹ ਸਿੱਖ-ਵਿਚਾਰਧਾਰਾ ਅਤੇ ਸੋਸ਼ਲਿਸਟ ਫਿਲਾਸਫੀ ਵਿੱਚ ਕੋਈ ਫਰਕ ਨਹੀਂ ਸਨ ਸਮਝਦੇ। ਇਸੇ ਲਈ ਖਾਲਸਾ ਦੀਵਾਨ ਸੁਸਾਇਟੀ ਦੇ ਬਹੁਤ ਸਾਰੇ ਮੈਂਬਰ ਸੋਸ਼ਲਿਸਟ ਵਿਚਾਰਧਾਰਾ ਵਾਲੀ ਹਿੰਦੁਸਤਾਨ ਐਸੋਸੀਏਸ਼ਨ ਦੇ ਵੀ ਮੈਂਬਰ ਸਨ। ਖਾਲਸਾ ਦੀਵਾਨ ਸੁਸਾਇਟੀ ਦੇ ਅਹੁਦੇਦਾਰ ਭਾਈ ਭਾਗ ਸਿੰਘ ਹਿੰਦੁਸਤਾਨ ਐਸੋਸੀਏਸ਼ਨ ਦੇ ਪ੍ਰਧਾਨ ਅਤੇ ਵੈਨਕੂਵਰ ਗੁਰਦਵਾਰੇ ਦੇ ਗ੍ਰੰਥੀ ਬਲਵੰਤ ਸਿੰਘ ਇਸ ਐਸੋਸੀਏਸ਼ਨ ਦੇ ਖਜ਼ਾਨਚੀ ਸਨ। (32) ਹਿੰਦੁਸਤਾਨ ਐਸੋਸੀਏਸ਼ਨ ਦੇ 1911 ਵਿੱਚ ਟੁੱਟਣ ਤੋਂ ਬਾਅਦ ਹੁਸੈਨ ਰਹੀਮ ਨੇ ਇਸ ਦੀ ਥਾਂ ਯੂਨਾਈਟਿਡ ਇੰਡੀਆ ਲੀਗ ਬਣਾ ਲਈ ਸੀ। ਖਾਲਸਾ ਦੀਵਾਨ ਸੁਸਾਇਟੀ ਦੇ ਸਕੱਤਰ ਭਾਈ ਮਿੱਤ ਸਿੰਘ ਪੰਡੋਰੀ, ਪ੍ਰਧਾਨ ਭਾਈ ਭਾਗ ਸਿੰਘ ਭਿਖੀਵਿੰਡ ਅਤੇ ਵੈਨਕੂਵਰ ਗੁਰਦਵਾਰੇ ਦੇ ਗ੍ਰੰਥੀ ਬਲਵੰਤ ਸਿੰਘ ਖੁਰਦਪੁਰੀ ਸੋਸ਼ਲਿਸਟ ਵਿਚਾਰਾਂ ਵਾਲੀ ਯੂਨਾਈਟਿਡ ਇੰਡੀਆ ਲੀਗ ਦੀ ਐਗਜ਼ੈਕਟਿਵ ਦੇ ਪ੍ਰਮੁੱਖ ਮੈਂਬਰ ਸਨ। (33) ਖਾਲਸਾ ਦੀਵਾਨ ਸੁਸਾਇਟੀ ਅਤੇ ਯੂਨਾਈਟਿਡ ਇੰਡੀਆ ਲੀਗ ਦੇ ਬਹੁਤ ਸਾਰੇ ਜਲਸੇ ਇਕੱਠੇ ਹੁੰਦੇ ਸਨ ਜਿੱਥੇ ਗੋਰੇ ਸੋਸ਼ਲਿਸਟ ਵੀ ਆ ਕੇ ਬੋਲਦੇ ਸਨ। ਇਨ੍ਹਾਂ ਜਲਸਿਆਂ ਵਿੱਚ ਲਾਲ ਝੰਡਾ ਝੁਲਾਇਆ ਜਾਂਦਾ ਸੀ। (34) ਦਰਅਸਲ ਖਾਲਸਾ ਦੀਵਾਨ ਸੁਸਾਇਟੀ ਦੀ ਐਗਜ਼ੈਕਟਿਵ ਕਮੇਟੀ ਦੇ ਅਹੁਦੇਦਾਰ ਕਨੇਡਾ ਦੀ ਸੋਸ਼ਲਿਸਟ ਪਾਰਟੀ ਦੇ ਮੈਂਬਰ ਸਨ। ਬ੍ਰਿਟਿਸ਼ ਕੋਲੰਬੀਆ ਦੀ ਸਾਈਮਨ ਫਰੇਜ਼ਰ ਯੂਨੀਵਰਸਿਟੀ ਵਿੱਚ ਹਿਸਟਰੀ ਦੇ ਪ੍ਰੋਫੈਸਰ

ਡਾਕਟਰ ਹਿਊ ਜਾਹਨਸਨ ਨੇ ਕਨੇਡੀਅਨ ਸਰਕਾਰ ਦੇ ਖੁਫੀਆ ਮਹਿਕਮੇ ਦੀਆਂ ਰਿਪੋਰਟਾਂ ਦੇ ਆਧਾਰ ’ਤੇ ਲਿਖਿਆ ਹੈ ਕਿ, “ਖਾਲਸਾ ਦੀਵਾਨ ਸੁਸਾਇਟੀ ਦੇ ਪ੍ਰਧਾਨ ਭਾਈ ਭਾਗ ਸਿੰਘ ਅਤੇ ਐਗਜ਼ੈਕਟਿਵ ਦੇ ਦੂਸਰੇ ਅਹੁਦੇਦਾਰਾਂ ਨੇ ਹੁਸੈਨ ਰਹੀਮ ਅਤੇ ਜੀ ਡੀ ਕੁਮਾਰ ਵਰਗੇ ਸੋਸ਼ਲਿਸਟਾਂ ਨਾਲ ਰਲ ਕੇ ਵੈਨਕੂਵਰ ਵਿੱਚ ਸੋਸ਼ਲਿਸਟ ਪਾਰਟੀ ਆਫ ਕਨੇਡਾ ਦੀ ਇਕ ਸਪੈਸ਼ਨ ਬ੍ਰਾਂਚ ਤਿਆਰ ਕੀਤੀ ਸੀ।” (35)

## ਹਿੰਦੁਸਤਾਨੀ ਕਮਿਊਨਿਟੀ ਵਲੋਂ ਲੜੇ ਮਹੱਤਵਪੂਰਨ ਘੋਲਾਂ ਅਤੇ ਉਨ੍ਹਾਂ ਵਿੱਚ ‘ਸੋਸ਼ਲਿਸਟਾਂ’ ਦਾ ਰੋਲ

### ਹਾਂਡੂਰਸ ਭੇਜੇ ਜਾਣ ਦੇ ਵਿਰੁੱਧ ਘੋਲ:

ਕਨੇਡੀਅਨ ਸਰਕਾਰ ਨੇ ਹਿੰਦੁਸਤਾਨੀਆਂ ਦੀ ਕਨੇਡਾ ਵਿੱਚ ਆਮਦ ਰੋਕਣ ਲਈ 1908 ਵਿੱਚ ਇਮੀਗਰੇਸ਼ਨ ਦੇ ਨਵੇਂ ਕਾਨੂੰਨ ਬਣਾਏ ਸਨ। ਅਕਤੂਬਰ 1908 ਵਿੱਚ ਕਨੇਡੀਅਨ ਸਰਕਾਰ ਨੇ ਕਨੇਡਾ ਵਿੱਚ ਰਹਿ ਰਹੇ ਹਿੰਦੁਸਤਾਨੀਆਂ ਨੂੰ ਵੀ ਕਨੇਡਾ ਤੋਂ ਬਾਹਰ ਕੱਢਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਹਿੰਦੁਸਤਾਨੀਆਂ ਨੂੰ ਕਨੇਡਾ ਵਿੱਚੋਂ ਕੱਢ ਕੇ ਹਾਂਡੂਰਸ ਭੇਜਣ ਦੀ ਸਾਜ਼ਿਸ਼ ਰਚੀ। ਇਹ ਸਾਰਾ ਕੁੱਝ ਬਰਤਾਨਵੀ ਸਰਕਾਰ ਦੀ ਸਲਾਹ ਨਾਲ ਕੀਤਾ ਜਾ ਰਿਹਾ ਸੀ। ਦਰਅਸਲ ਹਿੰਦੁਸਤਾਨੀਆਂ ਨੂੰ ਕਨੇਡਾ ਵਿੱਚੋਂ ਕੱਢ ਕੇ ਹਾਂਡੂਰਸ ਭੇਜੇ ਜਾਣ ਦਾ ਸਵਾਲ ਉਦੋਂ ਹੀ ਲੰਡਨ ਵਿੱਚ ਵਿਚਾਰ ਲਿਆ ਗਿਆ ਸੀ ਜਦੋਂ ਮਾਰਚ 1908 ਨੂੰ ਮਕੈਂਜ਼ੀ ਕਿੰਗ ਇੰਗਲੈਂਡ ਦੀ ਸਰਕਾਰ ਨਾਲ ਹਿੰਦੁਸਤਾਨੀਆਂ ਦੀ ਇਮੀਗਰੇਸ਼ਨ ਦੇ ਮਸਲੇ ’ਤੇ ਵਿਚਾਰ ਕਰਨ ਗਿਆ ਸੀ। (36) ਕਨੇਡੀਅਨ ਸਰਕਾਰ ਦੇ ਵੱਡੇ ਅਫਸਰ ਦੋ ਹਿੰਦੁਸਤਾਨੀ ਨੁਮਾਇੰਦਿਆਂ ਨੂੰ ਨਾਲ ਲੈ ਕੇ ਹਾਂਡੂਰਸ ਗਏ। ਵਾਪਸੀ ਉੱਤੇ ਹਿੰਦੁਸਤਾਨੀ ਨੁਮਾਇੰਦਿਆਂ ਨੇ ਨਾਂਹ-ਪੱਖੀ ਰਿਪੋਰਟ ਦਿੱਤੀ। ਕਨੇਡੀਅਨ ਸਰਕਾਰ ਨੇ ਬੜਾ ਜ਼ੋਰ ਪਾਇਆ ਪਰੰਤੂ ਹਿੰਦੁਸਤਾਨੀਆਂ ਨੇ ਕਨੇਡਾ ਛੱਡ ਕੇ ਹਾਂਡੂਰਸ ਜਾਣ ਤੋਂ ਸਾਫ ਇਨਕਾਰ ਦਿੱਤਾ। ਕਨੇਡਾ ਵਿੱਚ ਆਪਣੇ ਹੱਕਾਂ ਲਈ ਹਿੰਦੁਸਤਾਨੀਆਂ ਵਲੋਂ ਇਕੱਠੇ ਹੋ ਕੇ ਇਹ ਪਹਿਲਾ ਵੱਡਾ ਘੋਲ ਸੀ ਜਿਸ ਵਿੱਚ ਉਨ੍ਹਾਂ ਨੇ ਜਿੱਤ ਪ੍ਰਾਪਤ ਕੀਤੀ। ਹਾਂਡੂਰਸ ਦੇ ਘੋਲ ਵੇਲੇ ਕਨੇਡਾ ਦੇ ਸੋਸ਼ਲਿਸਟਾਂ ਨੇ ਹਿੰਦੁਸਤਾਨੀਆਂ ਦੀ ਬਹੁਤ ਮਦਦ ਕੀਤੀ। ਕਨੇਡਾ ਦੇ ਸੋਸ਼ਲਿਸਟ ਉਸ ਵੇਲੇ ਅਮਰੀਕਨ ਸੋਸ਼ਲਿਸਟਾਂ ਤੋਂ ਅਗਵਾਈ ਲੈਂਦੇ ਸਨ। ਹਾਂਡੂਰਸ ਦੇ ਘੋਲ ਦੇ ਦਿਨਾਂ ਵਿੱਚ ਅਮਰੀਕਾ ਦੀ ਮਸ਼ਹੂਰ ਸੋਸ਼ਲਿਸਟ ਲੀਡਰ ਐਮਾ ਗੋਲਡਮੈਨ ਕਈ ਵੇਰਾਂ ਵੈਨਕੂਵਰ ਆਈ ਅਤੇ ਉਸ ਨੇ ਹਿੰਦੁਸਤਾਨੀਆਂ ਦੇ ਜਲਸਿਆਂ ਵਿੱਚ ਮਜ਼ਦੂਰ ਏਕਤਾ ਅਤੇ ਹਿੰਦੁਸਤਾਨ ਦੀ ਅਜ਼ਾਦੀ ਦੇ ਹੱਕ ਵਿੱਚ ਤਕਰੀਰਾਂ ਕੀਤੀਆਂ।(37) ਹਿੰਦੁਸਤਾਨੀ ਕਮਿਊਨਿਟੀ ਨੂੰ ਕਨੇਡਾ ਅਮਰੀਕਾ ਦੇ ਗੋਰੇ ਸੋਸ਼ਲਿਸਟਾਂ ਦੀ ਇਹ ਹਮਾਇਤ ਤਾਰਕਨਾਥ ਦਾਸ ਵਰਗੇ ਇਨਕਲਾਬੀਆਂ ਦੇ ਯਤਨਾਂ ਸਦਕਾ ਹੀ ਸੰਭਵ ਹੋ ਸਕੀ ਸੀ।

### ਮੈਡਲਾਂ ਅਤੇ ਵਰਦੀਆਂ ਦੀ ਲੋਹੜੀ:

ਤਾਰਕਨਾਥ ਦਾਸ ਅਤੇ ਜੀ ਡੀ ਕੁਮਾਰ ਵਰਗੇ ਸੋਸ਼ਲਿਸਟਾਂ ਦੇ ਸਿਆਸੀ ਪ੍ਰਚਾਰ ਦਾ ਸਿੱਟਾ ਸੀ ਕਿ ਬੀ ਸੀ ਦੇ ਹਿੰਦੁਸਤਾਨੀ ਇਮੀਗਰੈਂਟ, ਅੰਗਰੇਜ਼ ਸਰਕਾਰ ਅਤੇ ਕਨੇਡੀਅਨ ਸਰਕਾਰ ਦੀ ਅਸਲੀਅਤ ਸਮਝਣ ਲੱਗੇ। ਇੱਥੇ ਵਸਦੇ ਹਿੰਦੁਸਤਾਨੀਆਂ ਵਿੱਚ ਇਕ ਵੱਡੀ ਗਿਣਤੀ ਉਨ੍ਹਾਂ ਸਿੱਖ ਫੌਜੀਆਂ ਦੀ ਵੀ ਸੀ ਜੋ ਹਿੰਦੁਸਤਾਨ ਦੀ ਅੰਗਰੇਜ਼ ਫੌਜ ਵਿੱਚ ਨੌਕਰੀਆਂ ਕਰਦੇ ਆਏ ਸਨ। ਅੰਗਰੇਜ਼ ਸਾਮਰਾਜੀਆਂ ਲਈ ਕੀਤੀਆਂ ਆਪਣੀਆਂ ਸੇਵਾਵਾਂ ’ਤੇ ਉਨ੍ਹਾਂ ਨੂੰ ਬੜਾ ਮਾਣ ਸੀ। ਉਨ੍ਹਾਂ ਕੋਲ ਫੌਜੀ ਵਰਦੀਆਂ, ਤਗਮੇ, ਅੰਗਰੇਜ਼ ਅਫਸਰਾਂ ਵਲੋਂ ਮਿਲੇ ਆਨਰੇਬਲ ਡਿਸਚਾਰਜ ਸਰਟੀਫਿਕੇਟ ਅਤੇ ਹੋਰ ਦਸਤਾਵੇਜ਼ ਸਨ। ਉਹ ਆਪਣੀਆਂ ਵਰਦੀਆਂ ਪਾ ਕੇ, ਹਿੱਕਾਂ ’ਤੇ ਮੈਡਲ ਸਜਾ ਕੇ ਅਤੇ ਜੇਬਾਂ ਵਿੱਚ ਅੰਗਰੇਜ਼ ਅਫਸਰਾਂ ਵਲੋਂ ਦਿੱਤੇ ਸਿਫਾਰਸ਼ੀ ਖੱਤ ਪਾ ਕੇ ਬਾਹਰ ਨਿਕਲਦੇ ਸਨ ਤਾਂ ਜੁ ਗੋਰਿਆਂ ਨੂੰ ਦੱਸ ਸਕਣ ਕਿ ਉਹ ਅੰਗਰੇਜ਼ੀ ਰਾਜ ਦੇ ਖਾਸ ਵਫਾਦਾਰ ਬੰਦੇ ਸਨ। (38) ਪਰ ਉਨ੍ਹਾਂ ਨੂੰ ਜਲਦੀ ਹੀ ਪਤਾ ਲੱਗ ਗਿਆ ਕਿ ਕਨੇਡੀਅਨ ਸਰਕਾਰ ਜਾਂ ਕਨੇਡੀਅਨ ਗੋਰਿਆਂ ਨੂੰ ਇਸ ਗੱਲ ਦੀ ਕੋਈ ਪਰਵਾਹ ਨਹੀਂ। ਤਾਰਕਨਾਥ ਦਾਸ ਅਤੇ ਜੀ ਡੀ ਕੁਮਾਰ ਵਰਗੇ ਅਗਾਂਹਵਧੂ ਸੋਸ਼ਲਿਸਟ ਇਨਕਲਾਬੀਆਂ ਦੇ ਯਤਨਾਂ ਸਦਕਾ ਆਈ ਸਿਆਸੀ ਸੂਝ ਕਾਰਨ ਉਹ ਮਹਿਸੂਸ ਕਰਨ ਲੱਗੇ ਕਿ ਹਿੰਦੁਸਤਾਨ ਦੀ ਅੰਗਰੇਜ਼ੀ ਫੌਜ ਵਿੱਚ ਉਨ੍ਹਾਂ ਦਾ ਰੋਲ ਗੁਰੂ ਗੋਬਿੰਦ ਸਿੰਘ ਦੇ ਉਨ੍ਹਾਂ ਸਿੱਖਾਂ ਵਾਲਾ ਨਹੀਂ ਸੀ, ਜਿਨ੍ਹਾਂ ਹਿੰਦੁਸਤਾਨ ਦੇ ਲੋਕਾਂ ਦੀਆਂ ਧੀਆਂ ਭੈਣਾਂ ਦੀ ਇੱਜ਼ਤ ਆਪਣੇ ਘੋੜਿਆਂ ਦੇ ਸੁੰਮਾਂ ਥੱਲੇ ਲਿਤਾੜਨ ਵਾਲੇ ਪਠਾਣਾਂ ਦੇ ਘੋੜਿਆਂ ਦੀਆਂ ਨਾ ਸਿਰਫ ਵਾਗਾਂ ਨੂੰ ਹੱਥ ਪਾ ਲਿਆ ਸੀ ਸਗੋਂ ਉਨ੍ਹਾਂ ਜਰਵਾਣਿਆਂ ਦੇ ਮੂੰਹ ਪੂਰਬ ਤੋਂ ਪੱਛਮ ਵੱਲ ਘੁਮਾ ਉਨ੍ਹਾਂ ਨੂੰ ਦੱਰਾ ਖੈਬਰ ਤੋਂ ਪਾਰ ਧੱਕ ਦਿੱਤਾ ਸੀ। ਇਨ੍ਹਾਂ ਸਾਬਕਾ ਫੌਜੀਆਂ ਨੇ ਸ਼ਰਮ ਮਹਿਸੂਸ ਕੀਤੀ ਕਿ ਹਿੰਦੁਸਤਾਨ ਦੀ ਅੰਗਰੇਜ਼ੀ ਫੌਜ ਵਿੱਚ ਉਨ੍ਹਾਂ ਦਾ ਰੋਲ ਤਾਂ ਭਾੜੇ ਦੇ ਉਨ੍ਹਾਂ ਟੱਟੂਆਂ (ਮਰਸਨਰੀ ਸੋਲਜੀਅਰਜ਼) ਵਾਲਾ ਸੀ ਜਿਨ੍ਹਾਂ ਨੇ ਨਾ ਸਿਰਫ ਹਿੰਦੁਸਤਾਨ ਨੂੰ ਗੁਲਾਮ ਬਣਾਈ ਰੱਖਣ ਵਿੱਚ ਅੰਗਰੇਜ਼ ਦੀ ਮਦਦ ਕੀਤੀ ਸੀ ਸਗੋਂ ਉਹਦੀ ਗੁਲਾਮੀ ਹਿੰਦੁਸਤਾਨ ਤੋਂ ਬਾਹਰ ਦੂਸਰੇ ਮੁਲਕਾਂ ਵੱਲ ਵੀ ਢੋਈ ਸੀ। ਸੋਸ਼ਲਿਸਟਾਂ ਵਲੋਂ ਮਿਲੀ ਸਿਆਸੀ

ਚੇਤਨਤਾ ਕਾਰਨ ਉਨ੍ਹਾਂ ਨੂੰ ਆਪਣੀਆਂ ਵਰਦੀਆਂ, ਤਗਮਿਆਂ ਅਤੇ ਸਰਟੀਫਿਕੇਟਾਂ ਤੋਂ ਸ਼ਰਮ ਆਉਣ ਲੱਗੀ। ਇਨ੍ਹਾਂ ਅਸਰਾਂ ਅਧੀਨ 3 ਅਕਤੂਬਰ 1909 ਨੂੰ ਵੈਨਕੂਵਰ ਦੇ ਗੁਰਦੁਆਰੇ ਵਿੱਚ ਇਕ ਬਹੁਤ ਹੀ ਮਹੱਤਵਪੂਰਨ ਘਟਨਾ ਵਾਪਰੀ।

ਭਾਈ ਨੱਥਾ ਸਿੰਘ ਜੋ ਬਹੁਤ ਹੀ ਵਧੀਆ ਸਿੱਖ ਅਤੇ ਸੋਸ਼ਲਿਸਟ ਵਿਚਾਰਧਾਰਾ ਵਾਲੀ ਰਾਜਨੀਤਕ ਜਥੇਬੰਦੀ ਹਿੰਦੁਸਤਾਨ ਐਸੋਸੀਏਸ਼ਨ ਦਾ ਸਰਗਰਮ ਮੈਂਬਰ ਸੀ, ਸੰਗਤ ਸਾਹਮਣੇ ਖੜ੍ਹਾ ਹੋਇਆ। ਉਸ ਨੇ ਹਿੰਦੁਸਤਾਨ, ਦੁਨੀਆ ਦੇ ਦੂਸਰੇ ਹਿੱਸਿਆਂ ਅਤੇ ਖਾਸ ਤੌਰ 'ਤੇ ਬ੍ਰਿਟਿਸ਼ ਕਲੋਨੀਆਂ ਵਿੱਚ ਹਿੰਦੁਸਤਾਨੀਆਂ ਦੀ ਭੈੜੀ ਹਾਲਤ ਬਾਰੇ ਵਖਿਆਨ ਦਿੱਤਾ। ਉਸ ਨੇ ਦਲੀਲ ਦਿੱਤੀ ਕਿ, "ਜੋ ਮੈਡਲ ਉਹ ਲਗਾਈ ਫਿਰਦੇ ਹਨ ਉਨ੍ਹਾਂ ਤੋਂ ਸਿਰਫ ਇਹ ਹੀ ਪਤਾ ਲੱਗਦਾ ਹੈ ਕਿ ਉਹ ਭਾੜੇ ਦੇ ਫੌਜੀ ਹਨ ਜੋ ਅੰਗਰੇਜ਼ਾਂ ਲਈ ਆਪਣੇ ਦੇਸ਼ ਵਾਸੀਆਂ ਅਤੇ ਦੂਸਰੇ ਅਜ਼ਾਦ ਲੋਕਾਂ ਦੇ ਵਿਰੁੱਧ ਲੜੇ। ਅੰਗਰੇਜ਼ੀ ਫੌਜ ਲਈ ਲੜਾਈਆਂ ਲੜ ਕੇ ਲਏ ਮੈਡਲ ਬਹਾਦਰੀ ਦੇ ਨਹੀਂ ਸਗੋਂ ਗੁਲਾਮੀ ਦੇ ਮੈਡਲ ਕਹੇ ਜਾਣੇ ਚਾਹੀਦੇ ਹਨ।" (39) ਇਸ ਤੋਂ ਬਾਅਦ ਉਸ ਨੇ ਮਤਾ ਰੱਖਿਆ ਕਿ "ਗੁਰਦੁਆਰੇ ਦੀ ਐਗਜ਼ੈਕਟਿਵ ਕਮੇਟੀ ਦਾ ਕੋਈ ਵੀ ਮੈਂਬਰ ਕੋਈ ਅਜਿਹਾ ਤਗਮਾ, ਬਟਨ, ਵਰਦੀ ਜਾਂ ਇਨਸਿਗਨੀਆਂ ਨਹੀਂ ਪਹਿਨੇਗਾ ਜਿਸ ਤੋਂ ਇਹ ਪਤਾ ਲੱਗੇ ਕਿ ਇਸ ਨੂੰ ਪਹਿਨਣ ਵਾਲਾ ਅੰਗਰੇਜ਼ਾਂ ਦੇ ਇਕ ਗੁਲਾਮ ਤੋਂ ਵੱਧ ਕੁਝ ਨਹੀਂ।" (40) ਜੈਕਾਰਿਆਂ ਦੀ ਗੂੰਜ ਵਿੱਚ ਮਤਾ ਸਰਬ-ਸੰਮਤੀ ਨਾਲ ਪਾਸ ਹੋਇਆ। ਖਾਲਸਾ ਦੀਵਾਨ ਸੁਸਾਇਟੀ ਦੇ ਉੱਪ-ਪ੍ਰਧਾਨ, ਚੌਦਵੀਂ ਸਿੱਖ ਰਜਮੈਂਟ ਦੇ ਸਾਬਕਾ ਫੌਜੀ, ਭਾਈ ਗਰੀਬ ਸਿੰਘ ਨੇ ਚੀਨ ਵਿੱਚ ਬਾਕਸਰ ਵਿਦਰੋਹ ਵੇਲੇ ਵਿਖਾਈ ਬਹਾਦਰੀ ਕਾਰਨ ਮਿਲਿਆ ਤਗਮਾ ਲਾਹ ਦਿੱਤਾ ਅਤੇ ਸਕੱਤਰ ਭਾਈ ਭਾਗ ਸਿੰਘ, ਜਿਨ੍ਹਾਂ ਨੇ ਦਸਵੀਂ ਬੰਗਾਲ ਲੈਂਸਰ ਰਜਮੈਂਟ ਵਿੱਚ ਪੰਜ ਸਾਲ ਨੌਕਰੀ ਕੀਤੀ ਸੀ, ਨੇ ਆਪਣੀ ਵਰਦੀ ਤੇ ਆਨਰੇਬਲ ਡਿਸਚਾਰਜ ਸਰਟੀਫਿਕੇਟ ਨੂੰ ਅੱਗ ਲਾ ਦਿੱਤੀ। ਬਹੁਤ ਸਾਰੇ ਹੋਰ ਫੌਜੀਆਂ ਨੇ ਵੀ ਆਪਣੇ ਮੈਡਲ, ਵਰਦੀਆਂ, ਫੋਟੋਆਂ ਅਤੇ ਸਰਟੀਫਿਕੇਟ ਅਗਨ ਭੇਟ ਕਰ ਦਿੱਤੇ। ਇਸ ਘਟਨਾ ਉੱਪਰ ਖੁਸ਼ੀ ਜ਼ਾਹਰ ਕਰਦਿਆਂ ਤਾਰਕਨਾਥ ਦਾਸ ਨੇ ਆਪਣੇ ਅਖਬਾਰ 'ਫ੍ਰੀ ਹਿੰਦੁਸਤਾਨ' ਵਿੱਚ ਲਿਖਿਆ, "ਸਿੱਖ ਫੌਜ ਇੰਡੀਆ ਵਿਚਲੀ ਬਰਤਾਨਵੀ ਸਲਤਨਤ ਦੀ ਰੀੜ੍ਹ ਦੀ ਹੱਡੀ ਸਮਝੀ ਜਾਂਦੀ ਹੈ। ਇਹ ਜਾਣ ਕੇ ਖੁਸ਼ੀ ਹੁੰਦੀ ਹੈ ਕਿ ਸਿੱਖ ਜਾਗਰੂਕ ਹੋ ਰਹੇ ਹਨ ਤੇ ਉਨ੍ਹਾਂ ਨੂੰ ਇਹ ਗੱਲਾਂ ਸਮਝ ਆਉਣ ਲੱਗੀਆਂ ਹਨ ਕਿ ਉਹ ਗੁਲਾਮਾਂ ਤੋਂ ਵੱਧ ਕੁਝ ਵੀ ਨਹੀਂ ਅਤੇ ਉਹ ਹਿੰਦੁਸਤਾਨ ਨੂੰ ਗੁਲਾਮ ਬਣਾਈ ਰੱਖਣ ਵਿੱਚ ਅੰਗਰੇਜ਼ ਸਰਕਾਰ ਦੀ ਮਦਦ ਕਰ ਰਹੇ ਹਨ।" (41)

ਮੈਡਲ, ਵਰਦੀਆਂ ਸਾੜਨ ਵਾਲੀ ਇਹ ਘਟਨਾ ਕੋਈ ਸਾਧਾਰਨ ਘਟਨਾ ਨਹੀਂ ਸੀ। ਇਹ ਉਹ ਸਮਾਂ ਸੀ ਜਦੋਂ ਪੰਜਾਬ ਦੇ ਆਮ ਲੋਕ ਘੁਕ ਸੁੱਤੇ ਪਏ ਸਨ। ਸਿੱਖ ਰਾਜੇ, ਸਰਦਾਰ, ਜਗੀਰਦਾਰ ਅਤੇ ਚੀਫ ਖਾਲਸਾ ਦੀਵਾਨ ਵਾਲੇ ਅੰਗਰੇਜ਼-ਪ੍ਰਸਤ ਬਣੀ ਬੈਠੇ ਸਨ। ਹਰਮੰਦਰ ਸਾਹਿਬ ਦੇ ਅੰਗਰੇਜ਼ ਪ੍ਰਸਤ ਪੁਜਾਰੀਆਂ ਨੇ ਤਾਂ ਅਕਾਲ ਤਖਤ ਤੋਂ ਹੁਕਨਾਮਾ ਕੱਢ ਕੇ 1914-15 ਵਿੱਚ ਵੀ ਕਨੇਡਾ, ਅਮਰੀਕਾ ਤੋਂ ਗਏ ਗਦਰੀ ਬਾਬਿਆਂ ਨੂੰ ਗਦਾਰ ਅਤੇ ਡਾਕੂ ਗਰਦਾਨ ਦਿੱਤਾ ਸੀ। (42) ਜਲ੍ਹਿਆਂਵਾਲੇ ਬਾਗ ਦੇ ਕਾਤਲ ਜਨਰਲ ਡਾਇਰ ਨੂੰ ਅਕਾਲ ਤਖਤ 'ਤੇ ਸੱਦ ਕੇ ਸਰੋਪਾ ਦਿੱਤਾ ਸੀ ਅਤੇ ਉਸ ਨੂੰ ਸਿੰਘ ਸਜਾਉਣ ਦਾ ਬੇਸ਼ਰਮ ਨਾਟਕ ਕੀਤਾ ਸੀ। (43) ਪਰ ਅਕਤੂਬਰ 1909 ਨੂੰ ਵੈਨਕੂਵਰ ਦੇ ਗੁਰਦਵਾਰੇ ਵਿੱਚ ਅੰਗਰੇਜ਼ ਦੀ ਗੁਲਾਮੀ ਦੇ ਚਿੰਨ - ਵਰਦੀਆਂ, ਤਗਮੇ ਅਤੇ ਸਰਟੀਫਿਕੇਟ - ਸਾੜਨ ਵਾਲੀ ਇਸ ਘਟਨਾ ਦਾ ਵਾਪਰ ਜਾਣਾ ਕੋਈ ਸਬੱਬੀ ਨਹੀਂ ਸੀ। ਵੈਨਕੂਵਰ ਦੇ ਸਿੱਖਾਂ ਦੀ ਸੋਚ ਵਿੱਚ ਇਹ ਇਨਕਲਾਬੀ ਤਬਦੀਲੀ ਐਵੇਂ ਨਹੀਂ ਸੀ ਆਈ। ਇਹ ਤਾਰਕਨਾਥ ਦਾਸ, ਜੀ ਡੀ ਕੁਮਾਰ, ਹਰਨਾਮ ਸਿੰਘ ਸਾਹਰੀ, ਭਾਈ ਬਲਵੰਤ ਸਿੰਘ ਅਤੇ ਭਾਈ ਭਾਗ ਸਿੰਘ ਵਰਗੇ ਅਗਾਂਹਵਧੂ, ਇਨਕਲਾਬੀ ਸੋਸ਼ਲਿਸਟਾਂ ਵਲੋਂ ਕੀਤੇ ਪ੍ਰਚਾਰ ਦਾ ਸਿੱਟਾ ਸੀ।

### ਬਾਦਸ਼ਾਹ ਜਾਰਜ ਪੰਜਵੇਂ ਦੀ ਤਾਜਪੋਸ਼ੀ ਦੇ ਜਸ਼ਨ:

ਸੋਸ਼ਲਿਸਟਾਂ ਵਲੋਂ ਕੀਤੇ ਪਰਚਾਰ ਸਦਕਾ ਬੀ ਸੀ ਦੀ ਹਿੰਦੁਸਤਾਨੀ ਕਮਿਊਨਿਟੀ ਵਿੱਚ ਆਈ ਸਿਆਸੀ ਚੇਤਨਤਾ ਨੂੰ ਦਰਸਾਉਂਦੀ ਇਕ ਹੋਰ ਵੱਡੀ ਘਟਨਾ ਸਤੰਬਰ 1912 ਵਿੱਚ ਵਾਪਰੀ। ਬਾਦਸ਼ਾਹ ਜਾਰਜ ਪੰਜਵੇਂ ਦੀ ਤਾਜਪੋਸ਼ੀ ਦੇ ਜਸ਼ਨ ਮਨਾਏ ਜਾ ਰਹੇ ਸਨ। ਕਨੇਡਾ ਦਾ ਗਵਰਨਰ ਜਨਰਲ ਬੀ ਸੀ ਦੇ ਦੌਰੇ 'ਤੇ ਸੀ। ਵੈਨਕੂਵਰ ਵਿੱਚ 19 ਸਤੰਬਰ ਨੂੰ ਹੋਣ ਵਾਲੇ ਜਸ਼ਨ ਦਾ ਉਸ ਨੇ ਮੁੱਖ ਮਹਿਮਾਨ ਹੋਣਾ ਸੀ। ਵੈਨਕੂਵਰ ਦੇ ਮੇਅਰ ਵਲੋਂ ਖਾਲਸਾ ਦੀਵਾਨ ਸੁਸਾਇਟੀ ਦੇ ਪ੍ਰਧਾਨ ਭਾਈ ਭਾਗ ਸਿੰਘ ਨੂੰ ਸਾਬਕਾ ਸਿੱਖ ਫੌਜੀਆਂ ਸਮੇਤ ਇਸ ਜਸ਼ਨ ਅਤੇ ਫੌਜੀ ਪਰੇਡ ਵਿੱਚ ਸ਼ਾਮਲ ਹੋਣ ਲਈ ਸੱਦਾ ਪੱਤਰ ਭੇਜਿਆ ਗਿਆ। (44) ਪਰੰਤੂ ਭਾਈ ਭਾਗ ਸਿੰਘ ਨੇ ਹੁਸੈਨ ਰਹੀਮ ਅਤੇ ਦੂਸਰੇ ਸੋਸ਼ਲਿਸਟ ਸਾਥੀਆਂ ਨਾਲ ਸਲਾਹ ਕਰਕੇ ਇਹ ਸੱਦਾ ਪੱਤਰ ਕਬੂਲ ਕਰਨੋ ਨਾਂਹ ਕਰ ਦਿੱਤੀ। ਭਾਈ ਭਾਗ ਸਿੰਘ ਨੇ ਵੈਨਕੂਵਰ ਦੇ ਮੇਅਰ ਨੂੰ ਖੱਤ ਲਿਖਿਆ ਕਿ ਬ੍ਰਿਟਿਸ਼ ਇੰਡੀਅਨ ਆਰਮੀ ਦੇ ਸਾਬਕਾ ਸਿੱਖ ਫੌਜੀ ਇਸ ਸਵਾਗਤੀ ਜਸ਼ਨ ਅਤੇ ਫੌਜੀ ਪਰੇਡ ਵਿੱਚ "ਬਹੁਤ ਸਾਰੇ ਉਨ੍ਹਾਂ ਕਾਰਨਾਂ ਕਰਕੇ ਸ਼ਾਮਲ ਨਹੀਂ ਹੋ ਸਕਦੇ ਜਿਨ੍ਹਾਂ ਨੂੰ ਸ਼ਹਿਰ ਦੇ ਸਰਕਾਰੀ ਅਫਸਰ ਅਤੇ ਇਮੀਗਰੇਸ਼ਨ ਡਿਪਾਰਟਮੈਂਟ ਵਾਲੇ ਪਹਿਲਾਂ ਹੀ ਜਾਣਦੇ ਹਨ।" ਭਾਈ ਭਾਗ ਸਿੰਘ ਦਾ ਇਹ ਖੱਤ ਇਕ ਮਸ਼ਹੂਰ ਕਲੋਨੀਅਲ ਸੋਸ਼ਲਿਸਟ ਵਲੋਂ 9 ਸਤੰਬਰ 1912 ਨੂੰ

ਮੇਅਰ ਨੂੰ ਦਿੱਤਾ ਗਿਆ। (45) ਖਾਲਸਾ ਦੀਵਾਨ ਸੁਸਾਇਟੀ ਵਲੋਂ ਇਹ ਸੱਦਾ-ਪੱਤਰ ਕਬੂਲ ਨਾ ਕਰਨਾ ਕੋਈ ਸਾਧਾਰਨ ਘਟਨਾ ਨਹੀਂ ਸੀ ਅਤੇ ਨਾ ਹੀ ਇਹ ਸਬੱਬੀ ਵਾਪਰੀ ਸੀ। ਅਕਤੂਬਰ 1909 ਵਿੱਚ ਵਰਦੀਆਂ, ਤਗਮੇ ਸਾੜਨ ਵਾਲੀ ਘਟਨਾ ਵਾਂਗ ਇਹ ਵੀ ਕਮਿਊਨਿਟੀ ਵਿੱਚ ਆਈ ਉਸ ਸਿਆਸੀ ਚੇਤਨਤਾ ਦੀ ਹੀ ਨਿਸ਼ਾਨੀ ਸੀ ਜਿਹੜੀ ਕਿ ਸੋਸ਼ਲਿਸਟਾਂ ਦੇ ਯਤਨਾਂ ਸਦਕਾ ਆਈ ਸੀ।

### ਪਰਿਵਾਰਾਂ ਨੂੰ ਕਨੇਡਾ ਮੰਗਵਾਉਣ ਦਾ ਘੋਲ:

ਹਿੰਦੁਸਤਾਨੀ ਇਮੀਗਰੈਂਟਾਂ ਵਲੋਂ ਆਪਣੇ ਪਰਿਵਾਰ ਕਨੇਡਾ ਲਿਆ ਸਕਣ ਲਈ ਲੜੇ ਘੋਲ ਵਿੱਚ ਵੀ ਸੋਸ਼ਲਿਸਟਾਂ ਨੇ ਅਹਿਮ ਰੋਲ ਨਿਭਾਇਆ। ਕਨੇਡੀਅਨ ਸਰਕਾਰ ਵਲੋਂ 1908 ਵਿੱਚ ਇਮੀਗਰੇਸ਼ਨ ਦੇ ਬਣਾਏ ਗੈਰ-ਮਨੁੱਖੀ ਕਾਨੂੰਨਾਂ ਕਾਰਨ ਹਿੰਦੁਸਤਾਨੀ ਇਮੀਗਰੈਂਟ ਆਪਣੀਆਂ ਪਤਨੀਆਂ ਅਤੇ ਬੱਚੇ ਵੀ ਕਨੇਡਾ ਨਹੀਂ ਸਨ ਮੰਗਵਾ ਸਕਦੇ। ਇਨ੍ਹਾਂ ਕਾਨੂੰਨਾਂ ਵਿਰੁੱਧ ਕਨੇਡੀਅਨ ਸਰਕਾਰ ਕੋਲ ਫਰਿਆਦ ਕਰਨ ਲਈ ਨਵੰਬਰ 1911 ਵਿੱਚ ਹਿੰਦੁਸਤਾਨੀ ਕਮਿਊਨਿਟੀ ਨੇ ਸੰਤ ਤੇਜਾ ਸਿੰਘ ਦੀ ਅਗਵਾਈ ਥੱਲੇ ਇਕ ਚਾਰ ਮੈਂਬਰੀ ਡੈਪੂਟੇਸ਼ਨ ਔਟਵਾ ਨੂੰ ਭੇਜਿਆ। ਸੰਤ ਤੇਜਾ ਸਿੰਘ ਕੋਈ ਵੀ ਗੱਲ ਨਾ ਮੰਨਵਾ ਸਕਿਆ। ਇਸ ਬੇਇਨਸਾਫੀ ਵਿਰੁੱਧ, ਹਿੰਦੁਸਤਾਨੀ ਇਮੀਗਰੈਂਟਾਂ ਵਿੱਚ ਬੜਾ ਭਾਰਾ ਰੋਹ ਸੀ। ਹੁਸੈਨ ਰਹੀਮ ਵਰਗੇ ਸੋਸ਼ਲਿਸਟ ਕਾਰਕੁੰਨ ਹਿੰਦੁਸਤਾਨੀਆਂ ਦੇ ਇਸ ਰੋਹ ਨੂੰ ਹਿੰਦੁਸਤਾਨ ਦੀ ਅਜ਼ਾਦੀ ਦੇ ਸੰਘਰਸ਼ ਵਿੱਚ ਤਬਦੀਲ ਕਰਨ ਲਈ ਯਤਨਸ਼ੀਲ ਸਨ।

ਹੁਣ ਯੂਨਾਈਟਿਡ ਇੰਡੀਆ ਲੀਗ ਅਤੇ ਖਾਲਸਾ ਦੀਵਾਨ ਸੁਸਾਇਟੀ ਨੇ ਇੰਡੀਆ ਨੂੰ ਡੈਪੂਟੇਸ਼ਨ ਭੇਜਣ ਦਾ ਫੈਸਲਾ ਕੀਤਾ। ਉਨ੍ਹਾਂ ਦਾ ਅਸਲ ਮਕਸਦ ਆਪਣੇ ਨਾਲ ਹੋ ਰਹੇ ਵਿਤਕਰਿਆਂ ਬਾਰੇ ਇੰਡੀਆ ਦੇ ਲੋਕਾਂ ਨੂੰ ਜਾਣੂ ਕਰਵਾਉਣਾ, ਉਨ੍ਹਾਂ ਨੂੰ ਸਿਆਸੀ ਤੌਰ 'ਤੇ ਜਾਗਰੂਕ ਕਰਨਾ ਅਤੇ ਹਿੰਦੁਸਤਾਨ ਦੀ ਅਜ਼ਾਦੀ ਦੇ ਸੰਘਰਸ਼ ਲਈ ਤਿਆਰ ਕਰਨਾ ਸੀ। ਸੰਤ ਤੇਜਾ ਸਿੰਘ ਵਰਗੇ ਨਰਮ-ਦਲੀਏ ਦਾ ਨਾਂ ਇਸ ਡੈਪੂਟੇਸ਼ਨ ਲਈ ਪਰਵਾਨ ਨਾ ਕੀਤਾ ਗਿਆ। (46) ਭਾਈ ਬਲਵੰਤ ਸਿੰਘ ਦੀ ਅਗਵਾਈ ਥੱਲੇ ਤਿੰਨ ਮੈਂਬਰੀ ਡੈਪੂਟੇਸ਼ਨ ਜੂਨ 1913 ਨੂੰ ਇੰਡੀਆ ਪੁੱਜਾ। ਤਾਰਕਨਾਥ ਦਾਸ, ਜੀ ਡੀ ਕੁਮਾਰ ਅਤੇ ਹੁਸੈਨ ਰਹੀਮ ਵਰਗੇ ਸੋਸ਼ਲਿਸਟਾਂ ਦੇ ਸਾਥ ਸਦਕਾ ਭਾਈ ਬਲਵੰਤ ਸਿੰਘ ਜੀ ਦੀ ਸਿਆਸੀ ਸੂਝ ਪਰਪੱਕ ਹੋ ਚੁੱਕੀ ਸੀ। ਭਾਈ ਬਲਵੰਤ ਸਿੰਘ ਜੀ ਨੇ ਇੰਡੀਆ ਵਿੱਚ ਕੀਤੇ ਆਪਣੇ ਭਾਸ਼ਨਾਂ ਦੌਰਾਨ ਕਨੇਡਾ ਵਿੱਚ ਹਿੰਦੁਸਤਾਨੀਆਂ ਦੀ ਦੁਰਦਸ਼ਾ ਲਈ ਲੰਡਨ ਅਤੇ ਦਿੱਲੀ ਦੀਆਂ ਸਰਕਾਰਾਂ ਨੂੰ ਜ਼ਿੰਮੇਵਾਰ ਠਹਿਰਾਇਆ। ਲਾਹੌਰ ਵਿੱਚ ਦਿੱਤੇ ਇਕ ਭਾਸ਼ਨ ਦੌਰਾਨ ਭਾਈ ਬਲਵੰਤ ਸਿੰਘ ਨੇ ਲੋਕਾਂ ਨੂੰ ਸੰਬੋਧਤ ਹੁੰਦਿਆਂ ਆਖਿਆ, " ਅੰਗਰੇਜ਼ੀ ਸਾਮਰਾਜ ਤੁਹਾਨੂੰ ਸੱਪ ਦੀ ਤਰ੍ਹਾਂ ਕੁੰਡਲ ਮਾਰੀ ਬੈਠਾ ਹੈ। ਇਸ ਤੋਂ ਛੁਟਕਾਰੇ ਲਈ ਜ਼ਰੂਰੀ ਹੈ ਕਿ ਇਸ ਦਾ ਸਿਰ ਕੰਡਿਆਂ 'ਤੇ ਰਗੜਿਆ ਜਾਵੇ।" (47) ਇਹ ਡੈਪੂਟੇਸ਼ਨ ਪੰਜਾਬ ਦੇ ਲੈਫਟੀਨੈਂਟ ਗਵਰਨਰ ਮਾਈਕਲ ਓਡਵਾਇਰ ਅਤੇ ਬਾਅਦ ਵਿੱਚ ਹਿੰਦੁਸਤਾਨ ਦੇ ਵਾਇਸਰਾਏ ਲਾਡਰ ਹਾਰਡਿੰਗ ਨੂੰ ਵੀ ਮਿਲਿਆ। ਓਡਵਾਇਰ ਨਾਲ ਮੁਲਾਕਾਤ ਵੇਲੇ ਭਾਈ ਬਲਵੰਤ ਸਿੰਘ ਜੀ ਸਿਰ ਉਠਾ ਕੇ ਅਤੇ ਓਡਵਾਇਰ ਦੀ ਅੱਖ ਵਿੱਚ ਅੱਖ ਪਾ ਕੇ ਗੱਲ ਕਰਦੇ ਸਨ। ਓਡਵਾਇਰ ਨੂੰ ਭਾਈ ਬਲਵੰਤ ਸਿੰਘ ਤੋਂ ਡਰ ਲੱਗਿਆ ਸੀ। ਇਸ ਬਾਰੇ ਓਡਵਾਇਰ ਲਿਖਦਾ ਹੈ, "... ਅਤੇ ਇਸ ਤੀਸਰੇ ਬੰਦੇ ਦੇ ਤੌਰ ਤਰੀਕੇ ਇਕ ਖਤਰਨਾਕ ਇਨਕਲਾਬੀ ਵਰਗੇ ਜਾਪਦੇ ਸਨ। ਉਹ ਵਾਇਸਰਾਏ ਨੂੰ ਮਿਲਣਾ ਚਾਹੁੰਦੇ ਸਨ। ਉਨ੍ਹਾਂ ਨੂੰ ਵਾਇਸਰਾਏ ਕੋਲ ਭੇਜਦਿਆਂ ਮੈਂ ਵਾਇਸਰਾਏ ਨੂੰ ਇਸ ਤੀਸਰੇ ਬੰਦੇ ਤੋਂ ਖਾਸ ਤੌਰ 'ਤੇ ਸਾਵਧਾਨ ਰਹਿਣ ਲਈ ਆਖਿਆ ਹੈ।" (48) ਇੰਡੀਆ ਗਏ ਇਸ ਡੈਪੂਟੇਸ਼ਨ ਨੂੰ ਪਰਿਵਾਰ ਮੰਗਵਾਉਣ ਦੇ ਘੋਲ ਵਿੱਚ ਹਿੰਦ ਸਰਕਾਰ ਵਲੋਂ ਕੋਈ ਮਦਦ ਨਾ ਮਿਲੀ ਪਰ ਮੀਡੀਏ, ਸਿਆਸੀ ਜਥੇਬੰਦੀਆਂ ਅਤੇ ਲੋਕਾਂ ਵਲੋਂ ਭਰਵਾਂ ਹੁੰਗਾਰਾ ਮਿਲਿਆ। ਕਨੇਡਾ ਪੁੱਜਣ 'ਤੇ ਵੈਨਕੂਵਰ ਹੋਏ ਜਲਸੇ ਵਿੱਚ ਭਾਈ ਬਲਵੰਤ ਸਿੰਘ ਜੀ ਨੇ ਤਕਰੀਰ ਕਰਦਿਆਂ ਆਖਿਆ ਕਿ ਹਿੰਦੁਸਤਾਨ ਦੇ ਲੋਕ ਅੰਗਰੇਜ਼ ਵਿਰੋਧੀ ਗਦਰ ਵਿੱਚ ਸ਼ਾਮਲ ਹੋਣ ਲਈ ਤਿਆਰ ਬੈਠੇ ਹਨ। ਦੂਸਰੇ ਪਾਸੇ ਹਿੰਦੁਸਤਾਨ ਦੀ ਸਰਕਾਰ ਨੂੰ ਡਰ ਸੀ ਕਿ "ਇਨ੍ਹਾਂ ਡੈਲੀਗੇਟਾਂ ਦੀ ਸਕੀਮ ਪੰਜਾਬ ਦੀਆਂ ਫੌਜੀ ਛਾਉਣੀਆਂ ਵਿੱਚ ਜਾ ਕੇ ਪਰਚਾਰ ਕਰਨ ਦੀ ਸੀ।" (49) ਓਡਵਾਇਰ ਇਨ੍ਹਾਂ ਡੈਲੀਗੇਟਾਂ ਬਾਰੇ ਲਿਖਦਾ ਹੈ, "... ਭਾਵੇਂ ਸਾਨੂੰ ਉਸ ਵਕਤ ਨਹੀਂ ਸੀ ਪਤਾ, ਪਰ ਉਹ ਗਦਰ ਪਾਰਟੀ ਦੇ ਐਡਵਾਂਸ ਏਜੰਟ ਸਨ।" (50)

### ਕਾਮਾਗਾਟਾਮਾਰੂ ਦਾ ਘੋਲ:

ਕਾਮਾਗਾਟਾਮਾਰੂ ਦੇ ਘੋਲ ਵਿੱਚ ਵੀ ਸੋਸ਼ਲਿਸਟਾਂ ਨੇ ਮਹੱਤਵਪੂਰਨ ਰੋਲ ਨਿਭਾਇਆ। ਕਾਮਾਗਾਟਾਮਾਰੂ ਆਪਣੇ 376 ਹਿੰਦੁਸਤਾਨੀ ਮੁਸਾਫਰਾਂ ਨਾਲ 23 ਮਈ 1914 ਨੂੰ ਵੈਨਕੂਵਰ ਪੁੱਜਾ। ਇਮੀਗਰੇਸ਼ਨ ਡਿਪਾਰਟਮੈਂਟ ਨੇ ਮੁਸਾਫਰਾਂ ਨੂੰ ਉੱਤਰਨ ਨਾ ਦਿੱਤਾ। ਜਹਾਜ਼ ਨੂੰ ਹਥਿਆਰਬੰਦ ਪਹਿਰੇ ਅਧੀਨ ਸਮੁੰਦਰ ਵਿੱਚ ਖੜ੍ਹਾ ਕਰ ਦਿੱਤਾ ਗਿਆ। ਮੁਸਾਫਰਾਂ ਦੀ ਮਦਦ ਲਈ ਯੂਨਾਈਟਿਡ ਇੰਡੀਆ ਲੀਗ ਅਤੇ ਖਾਲਸਾ ਦੀਵਾਨ ਸੁਸਾਇਟੀ ਨੇ ਰਲ ਕੇ ਕੰਮ ਕੀਤਾ। ਦੋਨਾਂ ਜਥੇਬੰਦੀਆਂ ਨੇ 31

ਮਈ 1914 ਨੂੰ ਇਕ ਸਾਂਝੀ ਮੀਟਿੰਗ ਬੁਲਾਈ। ਇਹ ਮੀਟਿੰਗ ਵੈਨਕੂਵਰ ਸਿਟੀ ਸੈਂਟਰ ਵਿੱਚ ਕਿਰਾਏ ਉੱਤੇ ਲਏ ਇਕ ਹਾਲ ਵਿੱਚ ਕੀਤੀ ਗਈ। ਹਿੰਦੁਸਤਾਨੀਆਂ ਦੀ ਇਸ ਮੀਟਿੰਗ ਵਿੱਚ ਸੋਸ਼ਲਿਸਟ ਗੋਰੇ ਆਪਣੀਆਂ ਪਤਨੀਆਂ ਸਮੇਤ ਸ਼ਾਮਲ ਹੋਏ। (51) ਸੋਸ਼ਲਿਸਟ ਹੁਸੈਨ ਰਹੀਮ ਦੀ ਪ੍ਰਧਾਨਗੀ ਥੱਲੇ ਹੋਈ ਇਸ ਮੀਟਿੰਗ ਵਿੱਚ ਕਾਮਾਗਾਟਾਮਾਰੂ ਦੇ ਮੁਸਾਫਰਾਂ ਲਈ ਪੰਜ ਹਜ਼ਾਰ ਡਾਲਰ ਨਕਦ ਇਕੱਠਾ ਹੋਇਆ ਅਤੇ ਛਿਆਹਠ ਹਜ਼ਾਰ ਡਾਲਰ ਦੇਣ ਦੀਆਂ ਲੋਕਾਂ ਨੇ ਸਹੁੰਆਂ ਚੁੱਕੀਆਂ। ਜਹਾਜ਼ ਦੀ ਅਗਲੀ ਕਿਸ਼ਤ ਗਿਆਰਾਂ ਜੂਨ ਤੱਕ ਤਾਰਨੀ ਜ਼ਰੂਰੀ ਸੀ। ਇਮੀਗਰੇਸ਼ਨ ਅਧਿਕਾਰੀਆਂ ਨੂੰ ਇਸ ਗੱਲ ਦੀ ਬੜੀ ਆਸ ਸੀ ਕਿ ਹਿੰਦੁਸਤਾਨੀ ਸਮੇਂ ਸਿਰ ਜਹਾਜ਼ ਦੀ ਕਿਸ਼ਤ ਨਹੀਂ ਤਾਰ ਸਕਣਗੇ ਅਤੇ ਨਤੀਜੇ ਵਜੋਂ ਜਾਪਾਨੀ ਆਪਣੇ ਜਹਾਜ਼ ਵਿੱਚ ਇਸ ਦੇ ਮੁਸਾਫਰਾਂ ਨੂੰ ਵਾਪਸ ਲੈ ਜਾਣਗੇ। ਉਨ੍ਹਾਂ ਬੜੇ ਦਾਓ-ਪੇਚ ਵਰਤੇ ਤਾਂ ਜੁ ਹਿੰਦੁਸਤਾਨੀ ਮੌਕੇ ਸਿਰ ਜਹਾਜ਼ ਦੀ ਕਿਸ਼ਤ ਨਾ ਤਾਰ ਸਕਣ। ਪਰ ਸੋਸ਼ਲਿਸਟ ਵਿਚਾਰਧਾਰਾ ਨੇ ਹਿੰਦੁਸਤਾਨੀਆਂ ਨੂੰ ਮਜ਼ਹਬੀ ਮੱਤ-ਭੇਦ ਭੁਲਾ ਕੇ ਇਕੱਠੇ ਹੋ ਕੇ ਸੰਘਰਸ਼ ਕਰਨ ਦੀ ਜਾਚ ਸਿਖਾ ਦਿੱਤੀ ਸੀ। ਇਸ ਲਈ ਯੂਨਾਈਟਿਡ ਇੰਡੀਆ ਲੀਗ ਦੇ ਪ੍ਰਧਾਨ ਹੁਸੈਨ ਰਹੀਮ ਅਤੇ ਖਾਲਸਾ ਦੀਵਾਨ ਸੁਸਾਇਟੀ ਪ੍ਰਧਾਨ ਭਾਈ ਭਾਗ ਸਿੰਘ ਨੇ ਸਾਂਝੇ ਤੌਰ 'ਤੇ ਹਿੰਦੀਆਂ ਨੂੰ ਮਾਇਕ ਸਹਾਇਤਾ ਲਈ ਇਕੱਠੇ ਹੋ ਕੇ ਸੰਘਰਸ਼ ਕਰਨ ਲਈ ਅਪੀਲ ਕਰਦੀ ਇਕ ਵੱਡੀ ਚਿੱਠੀ (ਪੈਂਫਲਿਟ) ਕੱਢੀ। ਇਸ ਚਿੱਠੀ ਵਿੱਚ ਲਿਖਿਆ ਸੀ, "ਭਰਾਓ ਇਕ ਉਹ ਵਕਤ ਸੀ ਕਿ ਹਿੰਦੁਸਤਾਨੀ ਕੌਮਾਂ ਆਪਣੇ ਧਰਮ ਅਸਤਾਨਾਂ ਤੋਂ ਲੜਦੀਆਂ ਸਨ ਅਰ ਨਫਰਤ ਨਾਲ ਦੂਰ ਦੂਰ ਰੈਂਹਦੀਆਂ ਸਨ। ਅੱਜ ਏਹ ਵਕਤ ਹੈ ਕਿ ਕਾਮਾਗਾਟਾਮਾਰੂ ਜਹਾਜ਼ ਵਿੱਚ ਇਕ ਤ੍ਰਫ ਗੁਰਦਵਾਰਾ ਤੇ ਇਕ ਤਰਫ ਮਸੀਤ ਹੈ। ... ਹਿੰਦੁਸਤਾਨੀ ਭਰਾਓ ਤੁਹਾਡਾ ਫਰਜ਼ ਹੈ ਕਿ ਤੇਤੀ ਕਰੋੜ ਹਿੰਦੁਸਤਾਨੀਆਂ ਦੀ ਕਿਸਮਤ ਦਾ ਫੈਸਲਾ ਕਰਨ ਲਈ ਗਫ਼ਲਤ ਦੀ ਨੀਂਦ ਤੋਂ ਜਾਗੋ।" (52) ਹਿੰਦੁਸਤਾਨੀ ਇਮੀਗਰੈਂਟਾਂ ਨੇ ਕਾਮਾਗਾਟਾਮਾਰੂ ਦੇ ਮੁਸਾਫਰਾਂ ਲਈ ਦਿਲ ਖੋਲ੍ਹ ਕੇ ਮਾਇਕ ਸਹਾਇਤਾ ਦਿੱਤੀ। ਹੁਸੈਨ ਰਹੀਮ ਨੇ ਦਸ ਜੂਨ ਨੂੰ ਗਿਆਰਾਂ ਹਜ਼ਾਰ ਡਾਲਰ ਦਾ ਚੈੱਕ ਦੇ ਕੇ ਕਿਸ਼ਤ ਤਾਰ ਦਿੱਤੀ ਅਤੇ ਕਨੇਡੀਅਨ ਸਰਕਾਰ ਦੀਆਂ ਕਾਮਾਗਾਟਾਮਾਰੂ ਨੂੰ ਵਾਪਸ ਭੇਜਣ ਦੀਆਂ ਸਕੀਮਾਂ 'ਤੇ ਪਾਣੀ ਫੇਰ ਦਿੱਤਾ। ਹਿੰਦੁਸਤਾਨੀਆਂ ਨੇ ਇਕੱਠੇ ਹੋ ਕੇ ਵੀਹ ਜੂਨ ਤੱਕ ਅਠਾਰਾਂ ਹਜ਼ਾਰ ਡਾਲਰ ਹੋਰ ਇਕੱਠਾ ਕਰ ਲਿਆ ਅਤੇ ਬਕਾਇਦਾ ਪੈਸੇ ਦੇ ਕੇ ਜਹਾਜ਼ ਦਾ ਪਟਾ ਜਹਾਜ਼ ਲਿਆਉਣ ਵਾਲੇ ਗੁਰਦਿੱਤ ਸਿੰਘ ਤੋਂ ਬਦਲ ਕੇ ਵੈਨਕੂਵਰ ਦੇ ਦੋ ਸੋਸ਼ਲਿਸਟਾਂ ਹੁਸੈਨ ਰਹੀਮ ਅਤੇ ਭਾਗ ਸਿੰਘ ਦੇ ਨਾਂ ਕਰਵਾ ਲਿਆ।

ਹੁਸੈਨ ਰਹੀਮ ਅਤੇ ਉਸ ਦੇ ਦੋਸਤਾਂ ਨੇ ਕਾਮਾਗਾਟਾਮਾਰੂ ਦੇ ਮੁਸਾਫਰਾਂ ਲਈ ਜੋ ਵਕੀਲ ਕੀਤਾ ਉਹ ਇਕ ਵਚਨਬੱਧ ਸੋਸ਼ਲਿਸਟ ਸੀ। ਇਸ ਸੋਸ਼ਲਿਸਟ ਵਕੀਲ ਦਾ ਨਾਂ ਜੇ. ਐਡਵਰਡ ਬਰਡ ਸੀ। ਉਹ ਹਿੰਦੁਸਤਾਨੀਆਂ ਦਾ ਇਕ ਬਹੁਤ ਹੀ ਵਧੀਆ ਦੋਸਤ ਸੀ। ਹਿੰਦੁਸਤਾਨੀਆਂ, ਨੇਟਿਵ ਇੰਡੀਅਨਾਂ ਅਤੇ ਹੋਰ ਦੱਬੇ-ਕੁਚਲੇ ਲੋਕਾਂ ਦੇ ਹੱਕਾਂ ਲਈ ਸੰਘਰਸ਼ ਕਰਨਾ ਬਰਡ ਦਾ ਜੀਵਨ ਮਕਸਦ ਸੀ। ਉਸ ਵਕਤ ਮੀਡੀਏ ਨੇ ਗੋਰਿਆਂ ਦੇ ਮਨਾਂ ਵਿੱਚ ਹਿੰਦੁਸਤਾਨੀਆਂ ਪ੍ਰਤੀ ਬੜੀ ਨਫਰਤ ਭਰ ਰੱਖੀ ਸੀ। ਅਜਿਹੇ ਮਾਹੌਲ ਵਿੱਚ ਕਿਸੇ ਗੋਰੇ ਵਕੀਲ ਵਲੋਂ ਹਿੰਦੁਸਤਨੀਆਂ ਦਾ ਕੇਸ ਲੜਨਾ ਬੜੇ ਹੌਸਲੇ ਦੀ ਗੱਲ ਸੀ। ਕਾਮਾਗਾਟਾਮਾਰੂ ਦਾ ਕੇਸ ਲੜਨ ਨਾਲ ਮਿਸਟਰ ਬਰਡ ਦਾ ਬੜਾ ਨੁਕਸਾਨ ਹੋਇਆ। ਉਸ ਨੂੰ ਵਕਾਲਤ ਵਿੱਚ ਬੜਾ ਘਾਟਾ ਉਠਾਉਣਾ ਪਿਆ। ਬਰਡ ਨੂੰ ਨਸਲੀ ਗੋਰਿਆਂ ਵਲੋਂ ਚਿੱਠੀਆਂ ਰਾਹੀਂ ਧਮਕੀਆਂ ਦਿੱਤੀਆਂ ਗਈਆਂ ਕਿ ਜੇ ਉਸ ਨੇ ਕਾਮਾਗਾਟਾਮਾਰੂ ਦਾ ਕੇਸ ਲੜਿਆ ਤਾਂ ਉਸ ਨੂੰ ਗੋਲੀ ਮਾਰ ਦਿੱਤੀ ਜਾਵੇਗੀ। ਇੰਸ਼ੋਰੈਂਸ ਕੰਪਨੀ ਵਲੋਂ ਮਿਸਟਰ ਬਰਡ ਉੱਤੇ 'ਜਾਣ-ਬੁੱਝ ਕੇ ਆਪਣੀ ਜਾਨ ਨੂੰ ਖਤਰੇ ਵਿੱਚ ਪਾਉਣ" ਦਾ ਇਲਜ਼ਾਮ ਲਗਾ ਕੇ ਉਸ ਦੀ ਇੰਸ਼ੋਰੈਂਸ ਪਾਲਸੀ ਕੈਂਸਿਲ ਕਰ ਦਿੱਤੀ ਗਈ। (53) ਅਜਿਹੇ ਹਾਲਾਤ ਵਿੱਚ ਇਕ ਆਮ ਵਕੀਲ ਵਲੋਂ ਕਾਮਾਗਾਟਾਮਾਰੂ ਦਾ ਕੇਸ ਲੜਨਾ ਸੰਭਵ ਨਹੀਂ ਸੀ। ਪਰ ਦੱਬੇ-ਕੁਚਲੇ ਲੋਕਾਂ ਦੇ ਇਸ ਸੋਸ਼ਲਿਸਟ ਮਿੱਤਰ ਨੇ ਕਾਮਾਗਾਟਾਮਾਰੂ ਦਾ ਕੇਸ ਬੜੇ ਹੌਸਲੇ ਅਤੇ ਨਿਡਰਤਾ ਨਾਲ ਲੜਿਆ। ਉਹ ਇਹ ਸੱਭ ਕੁੱਝ ਤਾਂ ਹੀ ਕਰ ਸਕਿਆ ਕਿਉਂਕਿ ਸੋਸ਼ਲਿਸਟ ਵਿਚਾਰਧਾਰਾ ਨੇ ਉਸ ਨੂੰ ਲੋਕਾਂ ਲਈ ਹਰ ਕੁਰਬਾਨੀ ਦੇ ਕੇ ਸੰਘਰਸ਼ ਕਰਨਾ ਸਿਖਾਇਆ ਸੀ। ਕਾਮਾਗਾਟਾਮਾਰੂ ਦੀ ਪਛੱਤਰਵੀਂ ਵਰ੍ਹੇ ਗੰਢ ਉੱਤੇ ਮਿਸਟਰ ਜੇ. ਐਡਵਰਡ ਦੇ ਪੋਤਰੇ ਰਿਚਰਡ ਬਰਡ (ਡੰਕਨ, ਬੀ ਸੀ ਵਿੱਚ ਵਕੀਲ) ਨੇ 'ਵੈਨਕੂਵਰ ਸੰਨ' ਦੀ ਰਿਪੋਰਟਰ ਕਿਮ ਬੋਲਨ ਨੂੰ ਇੰਟਰਵਿਊ ਦਿੰਦਿਆਂ ਸੱਚ ਹੀ ਆਖਿਆ ਸੀ ਕਿ " ਉਸ ਦੇ ਦਾਦੇ ਨੇ ਹਿੰਦੁਸਤਾਨੀਆਂ ਦਾ ਅਨਪਾਪੂਲਰ ਕੇਸ ਇਸ ਕਰਕੇ ਲੜਿਆ ਕਿਉਂਕਿ ਉਹ ਇਕ ਵਚਨਬੱਧ ਸੋਸ਼ਲਿਸਟ ਅਤੇ ਬੇਇਨਸਾਫੀ ਵਿਰੁੱਧ ਲੜਨ ਵਾਲਾ ਇਨਸਾਨ ਸੀ।" (54)

ਸੋਸ਼ਲਿਸਟ ਪਾਰਟੀ ਆਫ ਕਨੇਡਾ ਵਲੋਂ ਕਾਮਾਗਾਟਾਮਾਰੂ ਦੇ ਮੁਸਾਫਰਾਂ ਦੀ ਮਦਦ ਲਈ ਬਹੁਤ ਕੁੱਝ ਕੀਤਾ ਗਿਆ। ਉਸ ਸਮੇਂ ਕਨੇਡਾ ਦੀਆਂ ਦੂਸਰੀਆਂ ਸਿਆਸੀ ਪਾਰਟੀਆਂ - ਲਿਬਰਲ ਅਤੇ ਟੋਰੀ- ਆਦਿ ਹਿੰਦੁਸਤਾਨੀਆਂ ਵਿਰੁੱਧ ਨਸਲਵਾਦੀ ਨੀਤੀਆਂ ਨੂੰ ਸ਼ਰੇਆਮ ਅਪਣਾ ਰਹੀਆਂ ਸਨ। ਸਿਆਸਤਦਾਨ ਗੋਰੀਆਂ ਵੋਟਾਂ ਦੇ ਲਾਲਚ ਕਾਰਨ ਪੂਰੀ ਤਰ੍ਹਾਂ ਨਸਲਵਾਦੀ ਬਣੇ ਬੈਠੇ ਸਨ ਅਤੇ ਕਾਮਾਗਾਟਾਮਾਰੂ ਦੇ ਮੁਸਾਫਰਾਂ ਦੀ ਵਿਰੋਧਤਾ ਕਰ ਰਹੇ ਸਨ। ਉਸ ਵਕਤ, ਜਦੋਂ ਕਿ ਸਭ ਲੋਕ ਹਿੰਦੁਸਤਾਨੀਆਂ ਦੇ ਦੁਸ਼ਮਣ ਬਣੀ ਬੈਠੇ ਸਨ, ਸਿਰਫ ਸੋਸ਼ਲਿਸਟ ਪਾਰਟੀ ਆਫ ਕਨੇਡਾ ਨੇ ਹਿੰਦੁਸਤਾਨੀਆਂ ਦਾ ਸਾਥ ਦਿੱਤਾ। ਕਿਉਂਕਿ ਸੋਸ਼ਲਿਸਟ ਵਿਚਾਰਧਾਰਾ 'ਬਰਾਬਰਤਾ ਅਤੇ ਸਾਂਝੀਵਾਲਤਾ' ਦੀ ਗੱਲ ਕਰਦੀ ਹੈ ਅਤੇ ਮਨੁੱਖ ਹੱਥੋਂ ਹੁੰਦੀ ਮਨੁੱਖ ਦੀ ਲੁੱਟ-ਖਸੁੱਟ ਦੀ ਵਿਰੋਧਤਾ ਕਰਦੀ ਹੈ, ਇਸ ਲਈ ਸੋਸ਼ਲਿਸਟ ਪਾਰਟੀ ਆਫ ਕਨੇਡਾ ਨੇ ਗੋਰਿਆਂ ਦੀਆਂ ਵੋਟਾਂ

ਦੀ ਪਰਵਾਹ ਨਾ ਕਰਦਿਆਂ ਹਿੰਦੁਸਤਾਨੀਆਂ ਨਾਲ ਹੋ ਰਹੀ ਬੇਇਨਸਾਫੀ ਵਿਰੁੱਧ ਸਟੈਂਡ ਲਿਆ। ਸੋਸ਼ਲਿਸਟ ਪਾਰਟੀ ਨੇ ਜੂਨ 1914 ਦੇ ਅੱਧ ਵਿੱਚ ਮਤਾ ਪਾਸ ਕੀਤਾ ਕਿ "ਜਮਾਤੀ ਸੁਭਾਅ ਵਾਲੀ ਕਨੇਡੀਅਨ ਸਰਕਾਰ ਕਾਮਾਗਾਟਾਮਾਰੂ ਦੇ ਮੁਸਾਫਰਾਂ ਨਾਲ ਬੇਇਨਸਾਫੀ ਕਰ ਰਹੀ ਹੈ ਅਤੇ ਸੋਸ਼ਲਿਸਟ ਪਾਰਟੀ ਕਨੇਡੀਅਨ ਸਰਕਾਰ ਦੇ ਇਸ ਬੇਇਨਸਾਫੀ ਵਾਲੇ ਅਤੇ ਨਸਲਵਾਦੀ ਰਵੱਈਏ ਦੀ ਨਿਖੇਧੀ ਕਰਦੀ ਹੈ ਅਤੇ ਮੰਗ ਕਰਦੀ ਹੈ ਕਿ ਕਾਮਾਗਾਟਾਮਾਰੂ ਦੇ ਮੁਸਾਫਰਾਂ ਨੂੰ ਇਨਸਾਫ ਦਿੱਤਾ ਜਾਵੇ।" (55)

ਯੂਨਾਈਟਿਡ ਇੰਡੀਆ ਲੀਗ ਅਤੇ ਖਾਲਸਾ ਦੀਵਾਨ ਸੁਸਾਇਟੀ ਵਲੋਂ 21 ਜੂਨ 1914 ਨੂੰ ਵੈਨਕੂਵਰ ਦੇ ਡੁਮੀਨੀਅਨ ਹਾਲ ਵਿੱਚ ਕਾਮਾਗਾਟਾਮਾਰੂ ਦੇ ਮੁਸਾਫਰਾਂ ਦੇ ਹੱਕ ਵਿੱਚ ਇਕ ਹੋਰ ਵੱਡੀ ਮੀਟਿੰਗ ਕੀਤੀ ਗਈ। ਇਸ ਵਿੱਚ 800 ਹਿੰਦੁਸਤਾਨੀ ਅਤੇ ਲਗਭਗ 200 ਗੋਰੇ ਸ਼ਾਮਲ ਹੋਏ। ਇਸ ਮੀਟਿੰਗ ਵਿੱਚ ਸ਼ਾਮਲ ਸਾਰੇ ਦੇ ਸਾਰੇ ਗੋਰੇ ਸੋਸ਼ਲਿਸਟ ਪਾਰਟੀ ਆਫ ਕਨੇਡਾ ਦੇ ਮੈਂਬਰ ਸਨ। (56) ਮੀਟਿੰਗ ਦਾ ਮਾਹੌਲ ਬਹੁਤ ਹੀ ਜੋਸ਼ ਅਤੇ ਰੋਹ ਭਰਿਆ ਸੀ। ਸਾਰਾ ਹਾਲ ਵੱਡੇ ਵੱਡੇ ਲਾਲ ਝੰਡਿਆਂ ਨਾਲ ਸਜਾਇਆ ਹੋਇਆ ਸੀ। ਲੋਕਾਂ ਨੇ ਛੋਟੇ ਛੋਟੇ ਲਾਲ ਝੰਡੇ ਹੱਥਾਂ ਵਿੱਚ ਫੜੇ ਹੋਏ ਸਨ। ਬੁਲਾਰਿਆਂ ਦੇ ਭਾਸ਼ਨਾਂ ਵਿਚਕਾਰ ਲੋਕ ਜ਼ੋਰ ਜ਼ੋਰ ਨਾਲ ਤਾੜੀਆਂ ਮਾਰ ਰਹੇ ਸਨ ਅਤੇ ਹੱਥਾਂ ਵਿੱਚ ਫੜੇ ਝੰਡਿਆਂ ਨੂੰ ਲਹਿਰਾਉਂਦੀਆਂ ਹੋਇਆਂ 'ਸਰਮਾਏਦਾਰੀ ਮੁਰਦਾਬਾਦ' ਦੇ ਨਾਹਰੇ ਲਾ ਰਹੇ ਸਨ। (57) ਇਸ ਇਤਿਹਾਸਕ ਮੀਟਿੰਗ ਦਾ ਮੁੱਖ ਬੁਲਾਰਾ ਕਾਮਾਗਾਟਾਮਾਰੂ ਦਾ ਕੇਸ ਲੜ ਰਿਹਾ, ਸੋਸ਼ਲਿਸਟ ਵਕੀਲ ਐਡਵਰਡ ਬਰਡ ਸੀ। ਕਨੇਡਾ - ਅਮਰੀਕਾ ਦਾ ਮਸ਼ਹੂਰ ਸੋਸ਼ਲਿਸਟ, ਬੀ ਸੀ ਦੀ ਸੋਸ਼ਲਿਸਟ ਪਾਰਟੀ ਦਾ ਲੀਡਰ ਫਿਟਜ਼ੈਰਲਡ ਵੀ ਸਟੇਜ 'ਤੇ ਹਾਜ਼ਰ ਸੀ। ਮੀਟਿੰਗ ਦੇ ਪ੍ਰਧਾਨ ਹੁਸੈਨ ਰਹੀਮ ਨੇ ਬੁਲਾਰਿਆਂ ਦਾ ਤੁਆਰਫ ਕਰਵਾਉਂਦਿਆਂ ਆਖਿਆ, "... ਸਾਡੇ ਵਿਚਕਾਰ ਮਿਸਟਰ ਜੇ. ਐਡਵਰਡ ਬਰਡ ਵੀ ਹਾਜ਼ਰ ਹੈ, ਜੋ ਕਿ ਹਮੇਸ਼ਾਂ ਮਜ਼ਦੂਰਾਂ ਦਾ ਦੋਸਤ ਰਿਹਾ ਹੈ। ... ਸਾਡੇ ਵਿਚਕਾਰ ਕਾਮਰੇਡ ਫਿਟਜ਼ੈਰਲਡ ਵੀ ਹਾਜ਼ਰ ਹੈ...।"

ਮੀਟਿੰਗ ਦੇ ਮੁੱਖ ਬੁਲਾਰੇ ਮਿਸਟਰ ਬਰਡ ਨੇ ਕਨੇਡੀਅਨ ਸਰਕਾਰ ਦੀਆਂ ਨਸਲਵਾਦੀ ਨੀਤੀਆਂ ਦੀ ਆਲੋਚਨਾ ਕੀਤੀ। ਉਸ ਨੇ ਇਮੀਗਰੇਸ਼ਨ ਅਧਿਕਾਰੀਆਂ ਦੇ ਆਪ-ਹੁੱਦਰੇ ਰਵੱਈਏ ਦੀ ਨਿਖੇਧੀ ਕੀਤੀ। ਉਸ ਨੇ ਅਖਬਾਰਾਂ ਵਲੋਂ ਹਿੰਦੁਸਤਾਨੀਆਂ ਵਿਰੁੱਧ ਕੀਤੇ ਜਾ ਰਹੇ ਪ੍ਰਾਪੇਗੰਡੇ ਅਤੇ ਸੋਸ਼ਲਿਸਟਾਂ ਵਿਰੁੱਧ ਲਾਏ ਜਾਂਦੇ ਇਲਜ਼ਾਮਾਂ ਦਾ ਜਵਾਬ ਦਿੰਦਿਆਂ ਆਖਿਆ, "ਮੈਂ ਅਜਿਹੀਆਂ ਗੱਲਾਂ ਸੁਣੀਆਂ ਹਨ ਕਿ ਇਹ ਬੰਦੇ ਅਨਾਰਕਿਸਟ ਹਨ, ਸਾਰੇ ਦੇ ਸਾਰੇ ਭੈੜੇ ਹਨ ਅਤੇ ਸੋਸ਼ਲਿਸਟ ਹਨ। ਮੈਨੂੰ ਮਾਣ ਹੈ ਕਿ ਮੈਂ ਖੁਦ ਕਈਆਂ ਸਾਲਾਂ ਤੋਂ ਕਨੇਡਾ ਦੀ ਸੋਸ਼ਲਿਸਟ ਪਾਰਟੀ ਦਾ ਮੈਂਬਰ ਹਾਂ ਅਤੇ ਮੈਂ ਕਦੇ ਕੋਈ ਅਜਿਹਾ ਸੋਸ਼ਲਿਸਟ ਨਹੀਂ ਵੇਖਿਆ ਜੋ ਚੰਗਾ ਬੰਦਾ ਨਾ ਹੋਵੇ। ਫਰਕ ਸਿਰਫ ਇਤਨਾ ਹੈ ਕਿ ਇਕ ਸੋਸ਼ਲਿਸਟ ਆਪਣੀਆਂ ਸਮੱਸਿਆਵਾਂ ਬਾਰੇ ਸਹੀ ਢੰਗ ਨਾਲ ਸੋਚਦਾ ਹੈ, ਆਪਣੇ ਭਵਿੱਖ ਬਾਰੇ ਸਹੀ ਨਿਰਣੇ ਕਰਦਾ ਹੈ ਅਤੇ ਇਕ ਆਮ ਆਦਮੀ ਆਪਣੇ ਵੱਡੇ ਵਡੇਰਿਆਂ ਵਲੋਂ ਧਰਮ ਤੇ ਰਾਜਨੀਤੀ ਬਾਰੇ ਚਲਾਈਆਂ ਰਵਾਇਤਾਂ ਤੇ ਹੀ ਤੁਰਦਾ ਹੈ।" (58) ਮਿਸਟਰ ਬਰਡ ਤੋਂ ਬਾਅਦ ਬੀ ਸੀ ਦੀ ਸੋਸ਼ਲਿਸਟ ਪਾਰਟੀ ਦੇ ਲੀਡਰ ਫਿਟਜ਼ੈਰਲਡ ਨੇ ਆਪਣੇ ਭਾਸ਼ਨ ਦੌਰਾਨ ਬਰਤਾਨਵੀ ਹਕੂਮਤ ਵਲੋਂ ਹਿੰਦੁਸਤਾਨ ਦੀ ਕੀਤੀ ਜਾ ਰਹੀ ਲੁੱਟ-ਖਸੁੱਟ ਦੀ ਨਿੰਦਿਆ ਕੀਤੀ। ਆਪਣੇ ਭਾਸ਼ਨ ਦੇ ਅਖੀਰ 'ਤੇ ਉਸ ਨੇ ਹਿੰਦੁਸਤਾਨੀਆਂ ਨੂੰ ਸੰਬੋਧਨ ਕਰਦਿਆਂ ਕਿਹਾ, "... ਜੇ ਹਿੰਦੁਸਤਾਨ ਵਿੱਚ ਇੱਥੇ ਨਾਲੋਂ ਜ਼ਿਆਦਾ ਭੁੱਖਮਰੀ ਹੈ ਤਾਂ ਯਾਦ ਰੱਖੋ ਕਿ ਇਹੋ ਜਿਹੀਆਂ ਹਾਲਤਾਂ ਵਿੱਚ ਇਨਕਲਾਬ ਪੈਦਾ ਹੁੰਦੇ ਹਨ। ਇਨਕਲਾਬੀ ਜਜ਼ਬਾਤਾਂ ਨਾਲ ਭਰੇ ਹੋਏ ਆਪਣੇ ਦੇਸ਼ ਮੁੜੋ, ਉੱਥੋਂ ਦੇ ਲੋਕਾਂ ਨੂੰ ਨਾਲ ਲਵੋ ਅਤੇ ਉਨ੍ਹਾਂ ਵਿਰੁੱਧ ਲੜੋ ਜਿਨ੍ਹਾਂ ਵਿਰੁੱਧ ਅਸੀਂ ਉੱਤਰੀ ਅਮਰੀਕਾ ਦੇ ਸੋਸ਼ਲਿਸਟ ਲੜ ਰਹੇ ਹਾਂ।" (59) ਸਾਰਾ ਹਾਲ ਸਰਮਾਏਦਾਰੀ ਮੁਰਦਾਬਾਦ ਦੇ ਨਾਹਰਿਆਂ ਨਾਲ ਗੂੰਜ ਰਿਹਾ ਸੀ। ਮੀਟਿੰਗ ਤੋਂ ਅਗਲੇ ਦਿਨ 'ਸੰਨ' ਅਖਬਾਰ ਨੇ ਮੀਟਿੰਗ ਬਾਰੇ ਸੁਰਖੀ ਲਾਈ, "ਹਿੰਦੂਆਂ ਵਲੋਂ ਮੀਟਿੰਗ-ਬਗਾਵਤ ਦਾ ਪਰਚਾਰ।" (60)

ਨਸਲੀ ਗੋਰੇ ਸਿਆਸਤਦਾਨਾਂ ਵਲੋਂ 23 ਜੂਨ ਦੀ ਸ਼ਾਮ ਨੂੰ ਉਸੇ ਡੁਮੀਨੀਅਨ ਹਾਲ ਵਿੱਚ ਹਿੰਦੁਸਤਾਨੀਆਂ ਵਿਰੁੱਧ ਇਕ ਵੱਡੀ ਮੀਟਿੰਗ ਸੱਦੀ ਗਈ। ਦੋ ਹਜ਼ਾਰ ਨਸਲੀ ਗੋਰਿਆਂ ਨਾਲ ਹਾਲ ਭਰਿਆ ਪਿਆ ਸੀ। ਕਈ ਹਜ਼ਾਰ ਨਸਲੀ ਗੋਰਿਆਂ ਨੂੰ ਹਾਲ ਤੋਂ ਬਾਹਰ ਖੜ੍ਹਨਾ ਪੈ ਰਿਹਾ ਸੀ। ਹੁਸੈਨ ਰਹੀਮ ਅਤੇ ਬੀ ਸੀ ਦੀ ਸੋਸ਼ਲਿਸਟ ਪਾਰਟੀ ਦਾ ਪ੍ਰਧਾਨ ਫਿਟਜ਼ੈਰਲਡ ਹਿੰਦੁਸਤਾਨੀਆਂ ਦਾ ਪੱਖ ਦੱਸਣ ਦੇ ਇਰਾਦੇ ਨਾਲ ਹਾਲ ਵਿੱਚ ਪੁੱਜੇ ਹੋਏ ਸਨ। ਜਦੋਂ ਹੁਸੈਨ ਰਹੀਮ ਨੇ ਬਾਲਕੋਨੀ ਵਿੱਚ ਖੜ੍ਹੇ ਹੋ ਕੇ ਕਾਮਾਗਾਟਾਮਾਰੂ ਦੇ ਮੁਸਾਫਰਾਂ ਦਾ ਪੱਖ ਦੱਸਣਾ ਚਾਹਿਆ ਤਾਂ ਪੁਲੀਸ ਵਾਲਿਆਂ ਨੇ ਉਸ ਨੂੰ ਬਾਲਕੋਨੀ ਤੋਂ ਥੱਲੇ ਸੁੱਟ ਦਿੱਤਾ। ਸੋਸ਼ਲਿਸਟ ਪਾਰਟੀ ਦੇ ਲੀਡਰ ਫਿਟਜ਼ੈਰਲਡ ਨੂੰ ਵੀ ਬੋਲਣ ਨਾ ਦਿੱਤਾ ਗਿਆ। ਨਸਲੀ ਗੁੰਡਿਆਂ ਨੇ ਉਸ ਦੀ ਟੋਪੀ ਲਾਹ ਕੇ ਵਗਾਹ ਮਾਰੀ ਅਤੇ ਉਸ ਨੂੰ ਹਟ ਹਟ ਕੇ ਮੁੱਕੇ ਅਤੇ ਠੁੱਡੇ ਮਾਰੇ। (61) ਇਸ ਤਰ੍ਹਾਂ ਸੋਸ਼ਲਿਸਟਾਂ ਦੀ ਅਗਵਾਈ ਥੱਲੇ ਹਿੰਦੁਸਤਾਨੀਆਂ ਨੇ ਕਾਮਾਗਾਟਾਮਾਰੂ ਦਾ ਮਹਾਨ ਸੰਘਰਸ਼ ਲੜਿਆ। ਉਨ੍ਹਾਂ ਮੁਸਾਫਰਾਂ ਨੂੰ ਇੱਥੇ ਰੱਖਣ ਲਈ ਬਹੁਤ ਯਤਨ ਕੀਤੇ। ਪਰ ਕਨੇਡੀਅਨ ਸਰਕਾਰ ਨੇ 23 ਜੁਲਾਈ 1914 ਨੂੰ ਕਾਮਾਗਾਟਾਮਾਰੂ ਦੇ ਮੁਸਾਫਰਾਂ ਨੂੰ ਡਿਪੋਰਟ ਕਰ ਦਿੱਤਾ।

## ਗਦਰ ਲਹਿਰ ਵਿੱਚ ਹਿੱਸਾ:

ਅਮਰੀਕਾ ਦੇ ਪੱਛਮੀ ਪਾਸੇ ਦੀਆਂ ਵਸ਼ਿੰਗਟਨ, ਔਰੇਗਨ ਅਤੇ ਕੈਲੇਫੋਰਨੀਆਂ ਸਟੇਟਾਂ ਵਿੱਚ ਰਹਿੰਦੇ ਹਿੰਦੁਸਤਾਨੀ ਵੀ ਇਸ ਸਮੇਂ ਰਾਜਨੀਤਕ ਤੌਰ ਉੱਤੇ ਜਾਗਰੂਕ ਹੋ ਰਹੇ ਸਨ। ਉਨ੍ਹਾਂ 21 ਅਪ੍ਰੈਲ 1913 ਦੇ ਦਿਨ ਔਰਗੇਨ ਸਟੇਟ ਦੇ ਸ਼ਹਿਰ ਅਸਟੋਰੀਆ ਵਿੱਚ ਗਦਰ ਪਾਰਟੀ ਦੀ ਸਥਾਪਨਾ ਕੀਤੀ। ਗਦਰ ਪਾਰਟੀ ਅਗਾਂਹਵਧੂ ਵਿਚਾਰਾਂ ਵਾਲੀ ਜਥੇਬੰਦੀ ਸੀ ਜਿਸ ਦਾ ਮੁੱਖ ਨਿਸ਼ਾਨਾ ਹਿੰਦੁਸਤਾਨ ਨੂੰ ਹਥਿਆਰਬੰਦ ਇਨਕਲਾਬ ਰਾਹੀਂ ਅੰਗਰੇਜ਼ਾਂ ਦੀ ਗੁਲਾਮੀ ਤੋਂ ਅਜ਼ਾਦ ਕਰਵਾਕੇ ਉੱਥੇ ਅਜ਼ਾਦੀ, ਬਰਾਬਰਤਾ ਅਤੇ ਧਰਮ ਨਿਰਪੱਖਤਾ ਉੱਤੇ ਆਧਾਰਿਤ ਡੈਮੋਕਰੈਟਿਕ ਰੀਪਬਲਿਕ ਦੀ ਸਥਾਪਨਾ ਕਰਨਾ ਸੀ। (62) ਇਸ ਡੈਮੋਕਰੈਟਿਕ ਰੀਪਬਲਿਕ ਦੀ ਵਾਗਡੋਰ ਕਿਰਤੀ ਕਿਸਾਨਾਂ ਦੇ ਹੱਥ ਹੋਣੀ ਸੀ। ਕਨੇਡਾ ਦੇ ਹਿੰਦੁਸਤਾਨੀ ਪਹਿਲਾਂ ਹੀ ਅਜਿਹੇ ਰਾਜ ਦੀ ਦੀ ਸਥਾਪਨਾ ਲਈ ਹਥਿਆਰਬੰਦ ਇਨਕਲਾਬ ਵਿੱਚ ਫੈਸਲਾ ਕਰੀ ਬੈਠੇ ਸਨ। ਕਨੇਡਾ ਦੇ ਹਿੰਦੁਸਤਾਨੀ ਵੀ ਧੜਾ-ਧੜ ਗਦਰ ਪਾਰਟੀ ਦੇ ਮੈਂਬਰ ਬਣਨ ਲੱਗੇ। ਉਨ੍ਹਾਂ ਨੇ ਥਾਂ ਥਾਂ ਜਾ ਕੇ ਗਦਰ ਪਾਰਟੀ ਲਈ ਫੰਡ ਇਕੱਠਾ ਕੀਤਾ। ਬਹੁਤ ਸਾਰਿਆਂ ਨੇ ਆਪਣੀ ਸਾਰੀ ਉਮਰ ਦੀ ਕਮਾਈ ਪਾਰਟੀ ਫੰਡ ਵਿੱਚ ਦੇ ਦਿੱਤੀ। ਇਨ੍ਹਾਂ ਵਿੱਚ ਰਾਮ ਸਿੰਘ ਧੁਲੇਤਾ ਵਰਗਾ ਧਨੀ ਗਦਰੀ ਵੀ ਸੀ ਜਿਸ ਦੀ ਸਮੁੱਚੀ ਜਾਇਦਾਦ ਇਕ ਲੱਖ ਪਚਾਸੀ ਹਜ਼ਾਰ ਡਾਲਰ ਸੀ।

ਗਦਰ ਪਾਰਟੀ ਦੇ ਲੀਡਰਾਂ ਨੂੰ ਸੰਸਾਰ ਜੰਗ ਲੱਗਣ ਬਾਰੇ ਭਾਵੇਂ ਪੂਰਾ ਯਕੀਨ ਸੀ ਪਰ ਉਨ੍ਹਾਂ ਦਾ ਅੰਦਾਜ਼ਾ ਸੀ ਕਿ ਇਹ ਜੰਗ ਅੱਠ-ਦੱਸ ਸਾਲ ਤੱਕ ਲੱਗੇਗੀ। ਉਨ੍ਹਾਂ ਨੇ ਆਪਣੇ ਸਾਰੇ ਪਲੈਨ ਇਸ ਮੁਤਾਬਕ ਹੀ ਬਣਾਏ ਸਨ। ਪਰ ਸੰਸਾਰ ਜੰਗ 4 ਅਗਸਤ 1914 ਨੂੰ ਸ਼ੁਰੂ ਹੋ ਗਈ। ਸਾਨਫਰਾਂਸਿਸਕੋ ਵਿੱਚ ਗਦਰ ਪਾਰਟੀ ਦੇ ਹੈੱਡ-ਕੁਆਰਟਰ ਯੁਗਾਂਤਰ ਆਸ਼ਰਮ ਵਿੱਚ ਗਦਰੀ ਲੀਡਰਾਂ ਦੀ ਮੀਟਿੰਗ ਬੁਲਾਈ ਗਈ। ਕਨੇਡਾ ਤੋਂ ਭਾਈ ਬਲਵੰਤ ਸਿੰਘ, ਬਾਬੂ ਹਰਨਾਮ ਸਿੰਘ ਸਾਹਰੀ, ਸ਼ੇਰ ਸਿੰਘ ਵੇਂਈ ਪੋਈਂ, ਭਾਗ ਸਿੰਘ ਉੱਪਲ ਅਤੇ ਹੋਰ ਗਦਰੀ ਲੀਡਰ ਇਸ ਮੀਟਿੰਗ ਵਿੱਚ ਸ਼ਾਮਲ ਹੋਏ। (63) ਗਦਰੀ ਲੀਡਰ ਜਾਣਦੇ ਸਨ ਕਿ ਗਦਰ ਪਾਰਟੀ ਹਾਲੇ ਹਥਿਆਰਬੰਦ ਇਨਕਲਾਬ ਲਈ ਤਿਆਰ ਨਹੀਂ ਪਰ ਉਹ ਅੰਗਰੇਜ਼ੀ ਹਕੂਮਤ ਦੇ ਸੰਸਾਰ ਜੰਗ ਵਿੱਚ ਫਸੇ ਹੋਣ ਦੇ ਸੁਨਹਿਰੀ ਮੌਕੇ ਨੂੰ ਵੀ ਅਜਾਈਂ ਹੱਥੋਂ ਨਹੀਂ ਸੀ ਗਵਾਉਣਾ ਚਾਹੁੰਦੇ। ਗਦਰ ਪਾਰਟੀ ਨੇ ਅੰਗਰੇਜ਼ੀ ਹਕੂਮਤ ਵਿਰੁੱਧ ਜੰਗ ਦਾ ਐਲਾਨ ਕਰ ਦਿੱਤਾ। ਗਦਰ ਪਾਰਟੀ ਦੇ ਸੱਦੇ ਉੱਤੇ ਕਨੇਡਾ ਤੋਂ ਸੈਂਕੜੇ ਗਦਰੀ ਆਪਣੀਆਂ ਜਾਇਦਾਦਾਂ ਅਤੇ ਨੌਕਰੀਆਂ ਨੂੰ ਤਿਆਗ ਕੇ ਹਿੰਦੁਸਤਾਨ ਦੀ ਅਜ਼ਾਦੀ ਲਈ ਵਿੱਢੀ ਜੰਗ ਵਿੱਚ ਕੁੱਦ ਪਏ। ਕਨੇਡਾ ਦੇ ਗਦਰੀਆਂ ਨੂੰ ਲੈ ਕੇ ਸਭ ਤੋਂ ਪਹਿਲਾਂ ਜਹਾਜ਼ 22 ਅਗਸਤ 1914 ਨੂੰ ਵੈਨਕੂਵਰ ਤੋਂ ਰਵਾਨਾ ਹੋਇਆ। ਇਸ ਵਿੱਚ 26 ਗਦਰੀ ਸਨ। ਹੁਸ਼ਿਆਰਪੁਰ ਜ਼ਿਲ੍ਹੇ ਦੇ ਭਾਈ ਜਵੰਦ ਸਿੰਘ ਨੰਗਲ ਕਲਾਂ, ਬੀਰ ਸਿੰਘ ਬਾਹੋਵਾਲ ਅਤੇ ਜਲੰਧਰ ਜ਼ਿਲ੍ਹੇ ਦੇ ਹਰੀ ਸਿੰਘ ਸੂੰਢ ਵਰਗੇ ਮਸ਼ਹੂਰ ਗਦਰੀ ਇਨ੍ਹਾਂ ਵਿੱਚ ਸਨ। ਜਲਦੀ ਹੀ ਦੋ ਹੋਰ ਜਹਾਜ਼ ਗਦਰੀਆਂ ਨੂੰ ਲੈ ਕੇ ਵੈਨਕੂਵਰ ਤੋਂ ਰਵਾਨਾ ਹੋਏ। ਪਹਿਲੇ ਜਹਾਜ਼ ਦੇ ਗਦਰੀਆਂ ਦਾ ਲੀਡਰ ਭਾਈ ਸ਼ੇਰ ਸਿੰਘ ਵੇਈਂ ਪੋਈਂ ਅਤੇ ਦੂਸਰੇ ਦਾ ਭਾਈ ਸੱਜਣ ਸਿੰਘ ਬੀਲ੍ਹਾ ਸੀ। ਬਾਅਦ ਵਿੱਚ ਹੋਰ ਜਹਾਜ਼ਾਂ ਉੱਪਰ ਸੈਂਕੜੇ ਕਨੇਡੀਅਨ ਗਦਰੀ ਹਿੰਦੁਸਤਾਨ ਪਹੁੰਚੇ। ਕਨੇਡਾ ਦੇ ਮਹਾਨ ਗਦਰੀ ਪੰਡਿਤ ਸੋਹਣ ਲਾਲ ਪਾਠਕ (ਪੱਟੀ) ਅਤੇ ਬਾਬੂ ਹਰਨਾਮ ਸਿੰਘ ਸਾਹਰੀ ਦੀ ਦੂਰ-ਪੂਰਬ ਦੇ ਦੇਸ਼ਾਂ ਵਿੱਚ ਗਦਰ ਲਈ ਡਿਊਟੀ ਲੱਗੀ। ਹਿੰਦੁਸਤਾਨ ਦੀ ਅੰਗਰੇਜ਼ੀ ਸਰਕਾਰ ਨੂੰ ਉਨ੍ਹਾਂ ਦੇ ਸੂਹਿਆਂ ਨੇ ਗਦਰੀਆਂ ਦੇ ਆਉਣ ਦੀਆਂ ਰਿਪੋਰਟਾਂ ਪਹਿਲਾਂ ਹੀ ਭੇਜ ਦਿੱਤੀਆਂ ਸਨ। ਨਤੀਜੇ ਵਜੋਂ ਬਹੁਤ ਸਾਰੇ ਗਦਰੀ ਲੀਡਰ ਜਹਾਜ਼ੋਂ ਉੱਤਰਦੇ ਕਲਕੱਤੇ ਹੀ ਗ੍ਰਿਫਤਾਰ ਕਰ ਲਏ ਗਏ। ਪਰ ਫਿਰ ਵੀ ਬਹੁਤ ਸਾਰੇ ਗਦਰੀ ਪੰਜਾਬ ਪਹੁੰਚਣ ਵਿੱਚ ਕਾਮਯਾਬ ਹੋ ਗਏ। ਕੁੱਝ ਗਦਰੀ ਮਦਰਾਸ ਅਤੇ ਕੋਲੰਬੋ (ਲੰਕਾ) ਰਾਹੀਂ ਹਿੰਦੁਸਤਾਨ ਪੁੱਜਣ ਵਿੱਚ ਕਾਮਯਾਬ ਹੋ ਗਏ।

ਗਦਰੀਆਂ ਨੇ ਪੰਜਾਬ ਦੇ ਲੋਕਾਂ ਵਿੱਚ ਗਦਰ ਪਾਰਟੀ ਲਈ ਪਰਚਾਰ ਕਰਨਾ ਸ਼ੁਰੂ ਕਰ ਦਿੱਤਾ। ਜਿਲ੍ਹਾ ਜਲੰਧਰ ਦੇ ਪਿੰਡ ਸੰਘਵਾਲ, ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਪੰਡੋਰੀ ਲੱਧਾ ਸਿੰਘ, ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਸੁਰਸਿੰਘ ਅਤੇ ਫਿਰੋਜ਼ਪੁਰ (ਹੁਣ ਮੋਗਾ) ਜ਼ਿਲ੍ਹੇ ਦੇ ਪਿੰਡ ਢੁੱਡੀਕੇ ਦੇ ਪਰਚਾਰ ਸੈਂਟਰਾਂ ਵਿੱਚ ਕਨੇਡਾ ਦੇ ਗਦਰੀਆਂ ਨੇ ਬਹੁਤ ਮਹੱਤਵਪੂਰਨ ਰੋਲ ਨਿਭਾਇਆ। (64) ਗਦਰ ਪਾਰਟੀ ਨੇ ਪੰਜਾਬ ਅਤੇ ਪੰਜਾਬ ਤੋਂ ਬਾਹਰ ਦੀਆਂ ਫੌਜੀ ਛਾਉਣੀਆਂ ਵਿੱਚ ਪਰਚਾਰ ਕਰਕੇ ਬਹੁਤ ਸਾਰੇ ਫੌਜੀਆਂ ਨੂੰ ਬਗਾਵਤ ਕਰਨ ਲਈ ਰਜ਼ਾਮੰਦ ਕਰ ਲਿਆ। ਬਗਾਵਤ ਦੀ ਤਰੀਕ 21 ਫਰਵਰੀ 1915 ਮਿੱਥੀ ਗਈ। ਪੁਲਿਸ ਮੁਖਬਰ ਕਿਰਪਾਲ ਸਿੰਘ ਨੇ ਇਸ ਤਰੀਕ ਬਾਰੇ ਸਰਕਾਰ ਨੂੰ ਸੂਚਿਤ ਕਰ ਦਿੱਤਾ। ਗਦਰੀਆਂ ਬਗਾਵਤ ਦੀ ਤਰੀਕ 21 ਦੀ ਥਾਂ 19 ਫਰਵਰੀ ਕਰ ਦਿੱਤੀ। ਸਰਕਾਰ ਨੂੰ ਇਸ ਤਰੀਕ ਦਾ ਵੀ ਪਤਾ ਲੱਗ ਗਿਆ। ਬਗਾਵਤ ਦੇ ਸਮੇਂ ਤੋਂ ਕੁਛ ਦੇਰ ਪਹਿਲਾਂ ਸ਼ੱਕੀ ਪਲਟਨਾਂ ਦੇ ਹਥਿਆਰ ਰਖਵਾ ਲਏ ਗਏ ਗਏ। ਕਿਰਪਾਲ ਸਿੰਘ ਦੀ ਗਦਾਰੀ ਕਾਰਨ ਗਦਰ ਦੀ ਸਕੀਮ ਫੇਲ੍ਹ ਹੋ ਗਈ। ਬਹੁਤ ਸਾਰੇ ਗਦਰੀ ਗ੍ਰਿਫਤਾਰ ਕਰ ਲਏ ਗਏ। ਕਨੇਡਾ ਦਾ ਮਸ਼ਹੂਰ ਗਦਰੀ ਜਗਤ ਸਿੰਘ ਸੁਰਸਿੰਘ ਮਾਰਚ 1915 ਨੂੰ ਕਰਤਾਰ ਸਿੰਘ ਸਰਾਭੇ ਦੇ ਨਾਲ ਗ੍ਰਿਫਤਾਰ ਕਰ ਲਿਆ ਗਿਆ। ਅਪ੍ਰੈਲ 1915 ਨੂੰ ਲਾਹੌਰ ਸੈਂਟਰਲ ਜੇਲ੍ਹ ਵਿੱਚ 61 ਗਦਰੀਆਂ ਉੱਤੇ ਲਾਹੌਰ ਸਾਜ਼ਿਸ਼ ਨਾਮ ਦਾ ਮੁਕੱਦਮਾ ਚਲਾਇਆ ਗਿਆ। ਸਤੰਬਰ 1915 ਨੂੰ 24 ਗਦਰੀਆਂ ਨੂੰ ਫਾਂਸੀ ਦੀ ਸਜ਼ਾ, 27 ਨੂੰ ਉਮਰ ਕੈਦ ਕਾਲੇ ਪਾਣੀ ਅਤੇ ਬਾਕੀਆਂ ਨੂੰ ਉਮਰ ਕੈਦ ਤੋਂ ਕੁੱਝ ਘੱਟ ਸਜ਼ਾਵਾਂ ਹੋਈਆਂ। ਹਿੰਦੁਸਤਾਨ ਦੇ ਵਾਇਸਰਾਏ ਲਾਰਡ ਹਾਰਡਿੰਗ ਨੇ ਆਪ ਦਖਲ ਦੇ ਕੇ 17 ਗਦਰੀਆਂ ਦੀ ਫਾਂਸੀ ਦੀ ਸਜ਼ਾ ਉਮਰ ਕੈਦ ਵਿੱਚ

ਬਦਲ ਦਿੱਤੀ। ਭਾਈ ਜਗਤ ਸਿੰਘ ਸੁਰਸਿੰਘ ਨੂੰ ਖਤਰਨਾਕ ਸਮਝਦਿਆਂ ਅੰਗਰੇਜ਼ੀ ਸਰਕਾਰ ਨੇ 17 ਨਵੰਬਰ, 1915 ਨੂੰ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ।

ਫਰਵਰੀ 1915 ਦੇ ਗਦਰ ਦੀ ਅਸਫਲਤਾ ਤੋਂ ਬਾਅਦ ਬਾਹਰ ਬਚੇ ਗਦਰੀਆਂ ਨੇ ਪਾਰਟੀ ਦੇ ਕੰਮ ਨੂੰ ਨਵੇਂ ਸਿਰੇ ਤੋਂ ਜਥੇਬੰਦ ਕਰਨਾ ਸ਼ੁਰੂ ਕੀਤਾ। ਉਨ੍ਹਾਂ ਨਵੀਂ ਲਾਈਨ ਅਪਣਾਈ ਜਿਸ ਅਨੁਸਾਰ ਗਦਰ ਪਾਰਟੀ ਦੀ ਤਾਕਤ ਬਣਾਉਣ ਲਈ ਪੈਸੇ ਅਤੇ ਹਥਿਆਰ ਪ੍ਰਾਪਤ ਕੀਤੇ ਜਾਣੇ ਸਨ ਅਤੇ ਸਰਕਾਰ ਦੀ ਤਾਕਤ ਘਟਾਉਣ ਲਈ ਝੋਲੀ ਚੁੱਕਾਂ ਦਾ ਸਫਾਇਆ ਕੀਤਾ ਜਾਣਾ ਸੀ। ਗਦਰੀਆਂ ਨੂੰ ਵਿਦੇਸ਼ਾਂ ਵਿੱਚ ਪੈਸੇ ਦੀ ਕਦੀ ਕਮੀ ਨਹੀਂ ਸੀ ਆਈ ਪਰ ਹਿੰਦੁਸਤਾਨ ਵਿੱਚ ਪਾਰਟੀ ਨੂੰ ਹਥਿਆਰਾਂ ਅਤੇ ਪੈਸੇ ਦੀ ਬਹੁਤ ਘਾਟ ਸੀ। ਫੰਡ ਦੀ ਘਾਟ ਨੂੰ ਪੂਰਾ ਕਰਨ ਲਈ ਮਜਬੂਰੀ ਵਸ ਪਾਰਟੀ ਨੂੰ ਸਿਆਸੀ ਡਾਕੇ ਮਾਰਨੇ ਪਏ। ਇਨ੍ਹਾਂ ਡਾਕਿਆਂ ਵਿੱਚ ਕਨੇਡਾ ਤੋਂ ਪਰਤੇ ਭਾਈ ਜਵੰਦ ਸਿੰਘ ਨੰਗਲ ਕਲਾਂ, ਭਾਈ ਬੀਰ ਸਿੰਘ ਬਾਹੋਵਾਲ, ਭਾਈ ਜਗਤ ਸਿੰਘ ਸੁਰਸਿੰਘ, ਉੱਤਮ ਸਿੰਘ ਹਾਂਸ, ਨਿਰੰਜਣ ਸਿੰਘ ਪੰਡੋਰੀ, ਲੱਧਾ ਸਿੰਘ ਅਤੇ ਈਸ਼ਰ ਸਿੰਘ ਢੁੱਡੀਕੇ ਵਰਗੇ ਦਰਜਨਾਂ ਗਦਰੀਆਂ ਨੇ ਹਿੱਸਾ ਲਿਆ। ਕਪੂਰਥਲੇ ਦਾ ਅਸਲਾਖਾਨਾ ਲੁੱਟਣ ਦੀ ਪਲੈਨ ਬਣਾਈ ਗਈ ਜਿਸ ਲਈ ਬੰਦੂਕਾਂ ਦੀ ਲੋੜ ਸੀ। ਕਨੇਡੀਅਨ ਗਦਰੀ ਭਾਈ ਬੀਰ ਸਿੰਘ ਬਾਹੋਵਾਲ ਅਤੇ ਜਵੰਦ ਸਿੰਘ ਨੰਗਲ ਕਲਾਂ ਦੀ ਡਿਊਟੀ ਲੱਗੀ ਕਿ ਉਹ ਅੰਮ੍ਰਿਤਸਰ ਜ਼ਿਲ੍ਹੇ ਵਿੱਚ 'ਵੱਲੇ' ਨਹਿਰ ਦੇ ਪੁੱਲ ਉੱਤੇ ਲੱਗੀ ਗਾਰਦ ਦੀਆਂ ਬੰਦੂਕਾਂ ਖੋਹਣ। ਦੋਨੋਂ ਕਨੇਡੀਅਨ ਗਦਰੀਆਂ ਨੇ ਆਪਣੇ ਸਾਥੀਆਂ ਦੀ ਟੋਲੀ ਲੈ ਕੇ ਰਾਤ ਵੇਲੇ ਸੰਤਰੀ ਮਾਰ ਦਿੱਤੇ ਅਤੇ ਉਨ੍ਹਾਂ ਦੀਆਂ ਬੰਦੂਕਾਂ ਖੋਹ ਲਈਆਂ। ਪੁਲਿਸ ਮਗਰ ਲੱਗ ਤੁਰੀ। ਗਦਰੀਆਂ ਨੇ 36 ਘੰਟੇ ਪੁਲੀਸ ਦਾ ਮੁਕਾਬਲਾ ਕੀਤਾ। ਕਨੇਡੀਅਨ ਗਦਰੀ ਭਾਈ ਬੀਰ ਸਿੰਘ ਬਾਹੋਵਾਲ ਚਿੱਟੀ ਪਿੰਡ ਤੋਂ ਪਕੜੇ ਗਏ। (65) ਉਨ੍ਹਾਂ ਨੂੰ ਮਾਰਚ 1916 ਨੂੰ ਦੂਸਰੇ ਲਾਹੌਰ ਸਾਜਿਸ਼ ਕੇਸ ਵਿੱਚ ਫਾਂਸੀ ਦੀ ਸਜ਼ਾ ਦਿੱਤੀ ਗਈ।

ਪਾਰਟੀ ਵਲੋਂ ਝੋਲੀ ਚੁੱਕਾਂ ਨੂੰ ਸੋਧਣ ਦੇ ਹੁਕਮ ਅਨੁਸਾਰ ਕਨੇਡੀਅਨ ਗਦਰੀਆਂ ਨੇ ਬਹੁਤ ਸਾਰੇ ਝੋਲੀ ਚੁੱਕਾਂ ਦਾ ਸਫਾਇਆ ਕੀਤਾ। ਨੰਗਲ ਕਲਾਂ (ਹੁਸ਼ਿਆਰਪੁਰ) ਦੇ ਜ਼ੈਲਦਾਰ ਚੰਦਾ ਸਿੰਘ ਨੇ ਕਨੇਡਾ ਤੋਂ ਪਰਤੇ ਗਦਰੀ ਪਿਆਰਾ ਸਿੰਘ ਲੰਗੇਰੀ ਨੂੰ 12 ਅਪ੍ਰੈਲ, 1915 ਨੂੰ ਫੜਾ ਦਿੱਤਾ। ਭਾਈ ਸਾਹਿਬ ਦੇ ਸਾਥੀ ਕਨੇਡੀਅਨ ਗਦਰੀਆਂ, ਭਾਈ ਜਵੰਦ ਸਿੰਘ ਨੰਗਲ ਕਲਾਂ ਅਤੇ ਉੱਤਮ ਸਿੰਘ ਹਾਂਸ (ਲੁਧਿਆਣਾ) ਨੇ ਅਮਰੀਕਾ ਤੋਂ ਪਰਤੇ ਗਦਰੀ ਬੰਤਾ ਸਿੰਘ ਸੰਘਵਾਲ ਨਾਲ ਰਲ ਕੇ 25 ਅਪ੍ਰੈਲ ਨੂੰ ਜ਼ੈਲਦਾਰ ਚੰਦਾ ਸਿੰਘ ਦਾ ਕਤਲ ਕਰ ਦਿੱਤਾ। ਬੰਤਾ ਸਿੰਘ ਸੰਘਵਾਲ ਪਕੜੇ ਜਾਣ ਤੋਂ ਬਾਅਦ 12 ਅਗਸਤ 1915 ਨੂੰ ਫਾਂਸੀ ਲਾਏ ਗਏ। ਭਾਈ ਜਵੰਦ ਸਿੰਘ ਨੰਗਲ ਪੁਲਿਸ ਦੇ ਹੱਥ ਨਾ ਆਏ ਅਤੇ ਉਹ ਮਫ਼ਰੂਰ ਕਰਾਰ ਦਿੱਤੇ ਗਏ। ਉਨ੍ਹਾਂ ਨੇ ਤਕਰੀਬਨ ਸਾਰੇ ਹੀ ਗਦਰੀ ਮੁਕਾਬਲਿਆਂ ਵਿੱਚ ਹਿੱਸਾ ਲਿਆ ਸੀ। ਉਹ ਬਾਅਦ ਵਿੱਚ 28 ਮਾਰਚ 1917 ਨੂੰ ਗ੍ਰਿਫਤਾਰ ਕੀਤੇ ਗਏ। ਉਨ੍ਹਾਂ ਨੂੰ ਪੰਜਵੇਂ ਲਾਹੌਰ ਸਾਜਿਸ਼ ਕੇਸ ਵਿੱਚ 26 ਮਈ 1917 ਨੂੰ ਫਾਂਸੀ ਅਤੇ ਘਰ-ਘਾਟ ਜ਼ਬਤ ਦੀ ਸਜ਼ਾ ਦਿੱਤੀ ਗਈ।

ਕਨੇਡਾ ਵਿੱਚ ਹਿੰਦੁਸਤਾਨੀਆਂ ਦੀ ਇਨਕਲਾਬੀ ਲਹਿਰ ਦੇ ਪ੍ਰਮੁੱਖ ਨੇਤਾ ਭਾਈ ਬਲਵੰਤ ਸਿੰਘ ਜੀ ਖੁਰਦਪੁਰੀ ਨੂੰ ਬੈਂਕਾਕ ਹਸਪਤਾਲ ਵਿੱਚੋਂ ਗ੍ਰਿਫਤਾਰ ਕਰ ਲਿਆ ਗਿਆ। ਸਿਆਮੀ ਸਰਕਾਰ ਨੇ ਉਨ੍ਹਾਂ ਨੂੰ ਸਿੰਘਾਪੁਰ ਦੀ ਪੁਲੀਸ ਦੇ ਹਵਾਲੇ ਕਰ ਦਿੱਤਾ ਜਿਸ ਨੇ ਭਾਈ ਜੀ ਉੱਤੇ ਬੇਤਹਾਸ਼ਾ ਤਸ਼ੱਦਦ ਕੀਤਾ। ਉਨ੍ਹਾਂ ਨੂੰ ਲਾਹੌਰ ਲਿਆ ਕੇ ਤੀਸਰੇ ਸਾਜਿਸ਼ ਕੇਸ ਵਿੱਚ ਸ਼ਾਮਲ ਕਰ ਲਿਆ ਗਿਆ। ਭਾਈ ਬਲਵੰਤ ਸਿੰਘ ਜੀ ਨਾਲ ਕਨੇਡਾ ਤੋਂ ਆਏ ਕਰਤਾਰ ਸਿੰਘ ਨਵਾਂ ਚੰਦ (ਮੋਗਾ) ਨੂੰ ਵੀ ਇਸ ਕੇਸ ਵਿੱਚ ਸ਼ਾਮਲ ਕਰ ਲਿਆ। (ਕਰਤਾਰ ਸਿੰਘ ਭਾਈ ਜੀ ਦੇ ਬੱਚਿਆਂ ਨੂੰ ਖੁਰਦਪੁਰ ਛੱਡਣ ਗਿਆ ਸੀ।) ਕਨੇਡਾ ਤੋਂ ਆਏ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਫਤਿਹਗੜ੍ਹ ਦੇ ਹਰਨਾਮ ਸਿੰਘ ਸੈਣੀ ਅਤੇ ਬਾਬੂ ਰਾਮ ਨੂੰ ਵੀ ਤੀਸਰੇ ਲਾਹੌਰ ਸਾਜਿਸ਼ ਕੇਸ ਵਿੱਚ ਸ਼ਾਮਲ ਕਰ ਲਿਆ ਗਿਆ। ਬਾਬੂ ਰਾਮ ਉੱਤੇ ਮੰਡੀ ਰਿਆਸਤ ਦੇ ਰਾਜੇ ਦੇ ਭਤੀਜੇ ਠਾਕਰ ਜਵਾਹਰ ਸਿੰਘ ਨੂੰ ਗਦਰ ਪਾਰਟੀ ਨਾਲ ਜੋੜਨ ਦਾ ਇਲਜ਼ਾਮ ਸੀ। ਇਨ੍ਹਾਂ ਸਭਨਾਂ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ। ਕਰਤਾਰ ਸਿੰਘ ਨਵਾਂ ਚੰਦ ਦੀ ਫਾਂਸੀ ਦੀ ਸਜ਼ਾ ਬਾਅਦ ਵਿੱਚ ਵਾਇਸਰਾਏ ਵਲੋਂ ਉਮਰ ਕੈਦ ਵਿੱਚ ਬਦਲ ਦਿੱਤੀ ਗਈ। ਪਰੰਤੂ ਭਾਈ ਬਲਵੰਤ ਸਿੰਘ ਖੁਰਦਪੁਰੀ, ਹਰਨਾਮ ਸਿੰਘ ਸੈਣੀ ਅਤੇ ਬਾਬੂ ਰਾਮ ਕਨੇਡੀਅਨ ਗਦਰੀਆਂ ਨੂੰ 16 ਮਾਰਚ 1917 ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ। ਹੋਰ ਕਈ ਕੇਸਾਂ ਵਿੱਚ ਬਹੁਤ ਸਾਰੇ ਕਨੇਡੀਅਨ ਗਦਰੀਆਂ ਨੂੰ ਉਮਰ ਕੈਦਾਂ, ਉਮਰ ਕੈਦ ਤੋਂ ਘੱਟ ਕੈਦਾਂ ਜਾਂ ਪਿੰਡਾਂ ਵਿੱਚ ਨਜ਼ਰਬੰਦੀਆਂ ਹੋਈਆਂ।

ਦੂਰ-ਪੂਰਬ ਦੇ ਦੇਸ਼ਾਂ ਵਾਲੇ ਫਰੰਟ ਉੱਤੇ ਵੀ ਕਨੇਡਾ ਅਮਰੀਕਾ ਵਿੱਚੋਂ ਬਹੁਤ ਸਾਰੇ ਗਦਰੀ ਪੁੱਜੇ। ਉਨ੍ਹਾਂ ਦਾ ਮੁੱਖ ਕੰਮ ਉੱਥੇ ਵਸਦੇ ਹਿੰਦੁਸਤਾਨੀ ਲੋਕਾਂ ਅਤੇ ਉਨ੍ਹਾਂ ਦੇਸ਼ਾਂ ਵਿੱਚ ਹਿੰਦੁਸਤਾਨ ਦੀ ਅੰਗਰੇਜ਼ੀ ਫੌਜ ਦੇ ਹਿੰਦੁਸਤਾਨੀ ਫੌਜੀਆਂ ਵਿੱਚ ਗਦਰ ਦਾ ਪਰਚਾਰ ਕਰਨਾ ਅਤੇ ਉਨ੍ਹਾਂ ਨੂੰ ਗਦਰ ਲਈ ਜਥੇਬੰਦ ਕਰਨਾ ਸੀ। ਇਨ੍ਹਾਂ ਵਿੱਚ ਵੈਨਕੂਵਰ ਤੋਂ ਗਏ ਸੂਰਬੀਰ ਗਦਰੀ ਪੰਡਿਤ ਸੋਹਣ ਲਾਲ ਪਾਠਕ (ਪੱਟੀ) ਅਤੇ ਬਾਬੂ ਹਰਨਾਮ ਸਿੰਘ ਸਾਹਰੀ (ਹੁਸ਼ਿਆਰਪੁਰ) ਦੇ ਨਾਂ ਖਾਸ ਤੌਰ 'ਤੇ ਵਰਨਣਯੋਗ ਹਨ। ਬਰਮਾ ਦੀ ਮਯਾਬੋਈ ਦੀ ਫੌਜੀ ਛਾਉਣੀ ਵਿੱਚ ਪੰਡਿਤ ਸੋਹਣ ਲਾਲ ਪਾਠਕ ਨੇ ਕਾਫੀ ਅਸਰ ਰਸੂਖ ਪੈਦਾ

ਕਰ ਲਿਆ ਸੀ। ਪਰ ਸਾਰੇ ਫੌਜੀਆਂ ਵਿੱਚ ਹਾਲੇ ਰਾਜਸੀ ਚੇਤਨਤਾ ਨਹੀਂ ਸੀ ਆਈ। ਅਗਸਤ 1915 ਦੇ ਇੱਕ ਦਿਨ 23 ਨਵੰਬਰ ਨੂੰ ਤੋਪਖਾਨੇ ਦੇ ਪੰਜਾਬੀ ਫੌਜੀਆਂ ਨੂੰ ਮਿਲਣ ਗਏ ਪੰਡਿਤ ਸੋਹਣ ਲਾਲ ਪਾਠਕ ਨੂੰ ਇਨ੍ਹਾਂ ਫੌਜੀਆਂ ਨੇ ਪਕੜ ਕੇ ਅੰਗਰੇਜ਼ੀ ਪੁਲਿਸ ਹਵਾਲੇ ਕਰ ਦਿੱਤਾ। (66) ਪੰਡਿਤ ਸੋਹਣ ਲਾਲ ਪਾਠਕ ਉੱਤੇ ਅੰਗਰੇਜ਼ੀ ਸਰਕਾਰ ਨੇ ਬੜਾ ਤਸ਼ੱਦਦ ਕੀਤਾ ਪਰ ਉਨ੍ਹਾਂ ਕੋਈ ਭੇਦ ਨਾ ਦੱਸਿਆ। ਡੀਫੈਂਸ ਆਫ ਇੰਡੀਆ ਐਕਟ ਅਧੀਨ ਉਨ੍ਹਾਂ ਉੱਤੇ ਮਾਂਡਲੇ ਸੈਸ਼ਨ ਜੱਜ ਦੀ ਕਚਹਿਰੀ ਵਿੱਚ ਮੁਕੱਦਮਾ ਚਲਾਇਆ ਗਿਆ ਅਤੇ ਉਨ੍ਹਾਂ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ। ਦਸ ਫਰਵਰੀ 1916 ਨੂੰ ਪੰਜਾਬ ਦੇ ਇਸ ਮਹਾਨ ਸਪੁੱਤਰ, ਕਨੇਡਾ ਦੇ ਸੂਰਬੀਰ ਗਦਰੀ ਨੂੰ ਮਾਂਡਲੇ ਜੇਲ੍ਹ ਵਿੱਚ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਬਾਬੂ ਹਰਨਾਮ ਸਿੰਘ ਸਾਹਰੀ ਦੀ ਡਿਊਟੀ ਬਰਮਾ ਦੇ ਪੂੰਗੀ ਬਾਗੀਆਂ ਵਿੱਚ ਕੰਮ ਕਰਨ ਦੀ ਸੀ। ਉਸ ਨੇ ਉਨ੍ਹਾਂ ਵਿੱਚ ਕਾਫੀ ਅਸਰ ਰਸੂਖ ਪੈਦਾ ਕਰ ਲਿਆ ਸੀ। ਪਰ ਉਹ ਸਿਆਮ-ਬਰਮਾ ਸਰਹੱਦ ਉੱਪਰ ਗ੍ਰਿਫਤਾਰ ਕਰ ਲਏ ਗਏ। ਕਨੇਡਾ ਦੇ ਇਸ ਬਹਾਦਰ ਗਦਰੀ ਨੂੰ ਪਹਿਲੇ ਮਾਂਡਲੇ ਸਾਜ਼ਿਸ਼ ਕੇਸ (1919) ਵਿੱਚ ਫਾਂਸੀ ਦੀ ਸਜ਼ਾ ਦਿੱਤੀ ਗਈ।

ਕਨੇਡਾ ਦੀ ਹਿੰਦੁਸਤਾਨੀ ਕਮਿਊਨਿਟੀ ਦੀਆਂ ਇਨਕਲਾਬੀ ਰਾਜਨੀਤਕ ਸਰਗਰਮੀਆਂ ਉੱਤੇ ਨਜ਼ਰ ਰੱਖਣ ਲਈ ਹਿੰਦੁਸਤਾਨ ਦੀ ਅੰਗਰੇਜ਼ੀ ਸਰਕਾਰ ਨੇ 1908 ਵਿੱਚ ਵਿਲੀਅਮ ਹਾਪਕਿਨਸਨ ਨਾਂ ਦਾ ਇਕ ਐਂਗਲੋ ਇੰਡੀਅਨ ਪੁਲੀਸ ਇਨਸਪੈਕਟਰ ਵੈਨਕੂਵਰ ਭੇਜਿਆ ਸੀ। ਉਸ ਨੇ ਬੇਲਾ ਸਿੰਘ ਜਿਆਨ ਵਰਗੇ ਸਰਕਾਰ ਪ੍ਰਸਤ ਆਪਣੇ ਨਾਲ ਜੋੜੇ ਹੋਏ ਸਨ। ਉਹ ਕਨੇਡਾ-ਅਮਰੀਕਾ ਦੀ ਗਦਰ ਪਾਰਟੀ ਨੂੰ ਖਤਮ ਕਰਨ ਦੀਆਂ ਕੋਸ਼ਿਸ਼ਾਂ ਕਰ ਰਹੇ ਸਨ। ਪੰਜ ਸਤੰਬਰ 1914 ਵਾਲੇ ਦਿਨ ਬੇਲਾ ਸਿੰਘ ਜਿਆਨ ਨੇ ਗੁਰਦਵਾਰੇ ਗੋਲੀ ਚਲਾ ਕੇ ਕਨੇਡਾ ਦੀ ਗਦਰ ਲਹਿਰ ਦੇ ਮੋਹਰੀ ਭਾਈ ਭਾਗ ਸਿੰਘ ਅਤੇ ਭਾਈ ਬਦਲ ਸਿੰਘ ਨੂੰ ਸ਼ਹੀਦ ਕਰ ਦਿੱਤਾ ਅਤੇ ਹੋਰ ਬਹੁਤ ਸਾਰਿਆਂ ਨੂੰ ਫੱਟੜ ਕਰ ਦਿੱਤਾ। ਬੇਲਾ ਸਿੰਘ ਦੇ ਹੱਕ ਵਿੱਚ ਗਵਾਹੀ ਦੇਣ ਗਏ ਹਾਪਕਿਨਸਨ ਨੂੰ 21 ਅਕਤੂਬਰ 1914 ਵਾਲੇ ਦਿਨ ਭਾਈ ਮੇਵਾ ਸਿੰਘ ਨੇ ਗੋਲੀ ਮਾਰ ਕੇ ਮਾਰ ਦਿੱਤਾ। ਭਾਈ ਮੇਵਾ ਸਿੰਘ 21 ਜਨਵਰੀ 1915 ਨੂੰ ਨਿਊ ਵੈਸਟਮਿਨਸਟਰ ਜੇਹਲ ਵਿੱਚ ਫਾਂਸੀ ਦੇ ਕੇ ਸ਼ਹੀਦ ਕਰ ਦਿੱਤੇ ਗਏ। ਇਸ ਤਰ੍ਹਾਂ ਕਨੇਡਾ ਦੇ ਹਿੰਦੁਸਤਾਨੀਆਂ ਨੇ ਕਨੇਡਾ ਵਿੱਚ ਵੀ ਸ਼ਹੀਦੀਆਂ ਪਾਈਆਂ।

ਹਿੰਦੁਸਤਾਨ ਦੀ ਅਜ਼ਾਦੀ ਲਈ ਲੜੀ ਲੜਾਈ ਵਿੱਚ ਕਨੇਡਾ ਦੇ ਹਿੰਦੁਸਤਾਨੀ ਅਵਾਸੀਆਂ ਵਲੋਂ ਪਾਏ ਯੋਗਦਾਨ ਬਾਰੇ ਡਾਕਟਰ ਸਾਧੂ ਸਿੰਘ ਧਾਮੀ ਨੇ ਆਪਣੇ ਨਾਵਲ 'ਮਲੂਕਾ' ਵਿੱਚ ਠੀਕ ਹੀ ਲਿਖਿਆ ਹੈ, "ਹਿੰਦੁਸਤਾਨ ਦੀ ਅਜ਼ਾਦੀ ਲਈ ਉਹ ਗੱਲਾਂ ਬਾਤਾਂ ਨਾਲ ਹੀ ਨਹੀਂ ਬਲਕਿ ਹੱਥਾਂ ਵਿੱਚ ਹਥਿਆਰ ਫੜ੍ਹ ਕੇ ਖੜ੍ਹੇ ਹੋਏ। ਉਨ੍ਹਾਂ ਉਸ ਵਕਤ ਹਿੰਦੁਸਤਾਨ ਦੀ ਅਜ਼ਾਦੀ ਲਈ ਯੁੱਧ ਕੀਤਾ ਜਦੋਂ ਸਾਰੇ ਦਾ ਸਾਰਾ ਹਿੰਦੁਸਤਾਨ ਗੁਲਾਮੀ ਦੀਆਂ ਜੰਜ਼ੀਰਾਂ ਨੂੰ ਛਾਤੀ ਨਾਲ ਲਾਈ ਘੂਕ ਸੁੱਤਾ ਪਿਆ ਸੀ ਅਤੇ ਉਸ ਦੇ ਨੇਤਾ ਨਿੱਕੇ ਨਿੱਕੇ ਸੁਧਾਰਾਂ ਲਈ ਅੰਗਰੇਜ਼ ਤੋਂ ਭੀਖ ਮੰਗਦੇ ਫਿਰਦੇ ਸਨ।" (67)

ਦੇਸ਼ ਦੀ ਅਜ਼ਾਦੀ ਲਈ ਲੜਨ ਵਾਲੀ ਗਦਰ ਲਹਿਰ ਨੂੰ ਕਨੇਡਾ ਦੇ ਹਿੰਦੁਸਤਾਨੀਆਂ ਨੇ ਨਾ ਸਿਰਫ ਭਾਈ ਬਲਵੰਤ ਸਿੰਘ ਖੁਰਦਪੁਰੀ, ਜਗਤ ਸਿੰਘ ਸੁਰਸਿੰਘ, ਜਵੰਦ ਸਿੰਘ ਨੰਗਲ, ਬੀਰ ਸਿੰਘ ਬਾਹੋਵਾਲ, ਉੱਤਮ ਸਿੰਘ ਹਾਂਸ, ਹਰਨਾਮ ਸਿੰਘ ਫਤਿਹਗੜ੍ਹ, ਬਾਬੂ ਰਾਮ ਫਤਿਹਗੜ੍ਹ, ਹਰਨਾਮ ਸਿੰਘ ਸਾਹਰੀ, ਈਸ਼ਰ ਸਿੰਘ ਢੁੱਡੀਕੇ, ਭਾਈ ਮੇਵਾ ਸਿੰਘ ਅਤੇ ਭਾਈ ਭਾਗ ਸਿੰਘ ਵਰਗੇ ਸ਼ਹੀਦੀਆਂ ਪਾਉਣ ਵਾਲੇ ਗਦਰੀ ਹੀ ਦਿੱਤੇ, ਨਾ ਸਿਰਫ ਸ਼ੇਰ ਸਿੰਘ ਵੇਈਂ ਪੋਈਂ, ਪਿਆਰਾ ਸਿੰਘ ਲੰਗੇਰੀ, ਕਪੂਰ ਸਿੰਘ ਮੋਹੀ, ਉਧਮ ਸਿੰਘ ਕਸੇਲ, ਹਰਦਿੱਤ ਸਿੰਘ ਜੱਟਪੁਰਾ ਅਤੇ ਕਰਤਾਰ ਸਿੰਘ ਨਵਾਂ ਚੰਦ ਵਰਗੇ ਜੇਲ੍ਹਾਂ ਵਿੱਚ ਉਮਰਾ ਕੱਟਣ ਵਾਲੇ ਯੋਧੇ, ਨਾ ਸਿਰਫ ਰਤਨ ਸਿੰਘ ਰਾਏਪੁਰ ਡੱਬਾ ਅਤੇ ਨਿਰੰਜਨ ਸਿੰਘ ਪੰਡੋਰੀ ਵਰਗੇ ਸੁਲਝੇ ਲੀਡਰ ਹੀ ਦਿੱਤੇ ਸਗੋਂ ਸੈਂਕੜੇ ਅਣਥੱਕ ਵਰਕਰ ਵੀ ਦਿੱਤੇ ਜਿਨ੍ਹਾਂ ਹਿੰਦੁਸਤਾਨ ਜਾ ਕੇ ਦੇਸ਼ ਦੀ ਆਜ਼ਾਦੀ ਲਈ ਜਾਨ ਹੀਲਵੇਂ ਕੰਮ ਕੀਤੇ।

ਗਦਰ ਭਾਵੇਂ ਫੇਲ੍ਹ ਹੋ ਗਿਆ ਪਰ ਗਦਰੀਆਂ ਵਲੋਂ ਜਗਾਈ ਸ਼ਮ੍ਹਾ ਜਗਮਗਾਉਂਦੀ ਰਹੀ। ਗਦਰ ਲਹਿਰ ਨੇ ਪੰਜਾਬ ਦੇ ਲੋਕਾਂ ਨੂੰ ਗੁਲਾਮੀ ਵਿਰੁੱਧ ਜਾਗਰੂਕ ਕੀਤਾ ਅਤੇ ਉਹ ਦੇਸ਼ ਦੀ ਅਜ਼ਾਦੀ ਲਈ ਜੂਝਣ ਲੱਗੇ। ਗੁਰਦਵਾਰਾ ਸੁਧਾਰ ਲਹਿਰ ਚੱਲੀ। ਵੈਨਕੂਵਰ ਤੋਂ ਭਾਈ ਭਗਵਾਨ ਸਿੰਘ ਦੁਸਾਂਝ ਜਥਾ ਲੈ ਕੇ ਦੇਸ਼ ਪੁੱਜੇ। ਅਕਾਲ ਤਖਤ ਤੋਂ ਹੁਕਮਨਾਮਾ ਕੱਢ ਕੇ ਗਦਰੀਆਂ ਨੂੰ "ਗਦਾਰ" ਅਤੇ "ਦੇਸ਼ ਧ੍ਰੋਹੀ" ਗਰਦਾਨਣ ਵਾਲੇ ਅੰਗਰੇਜ਼ ਪ੍ਰਸਤਾਂ ਤੋਂ ਗੁਰਦਵਾਰੇ ਅਜ਼ਾਦ ਕਰਵਾ ਲਏ ਗਏ। ਦੇਸ਼ ਦੀ ਅਜ਼ਾਦੀ ਲਈ ਦੁਆਬੇ ਵਿੱਚ ਬੱਬਰ ਉੱਠੇ। ਬੱਬਰ ਅਕਾਲੀ ਲਹਿਰ ਸਿੱਧੇ ਤੌਰ 'ਤੇ ਗਦਰ ਲਹਿਰ ਦੀ ਉਪਜ ਸੀ। ਕਨੇਡਾ ਦੇ ਹਿੰਦੁਸਤਾਨੀਆਂ ਇਸ ਲਹਿਰ ਨੂੰ ਸ਼ਹੀਦ ਕਰਮ ਸਿੰਘ ਦੌਲਤਪੁਰ, ਕਰਮ ਸਿੰਘ ਝਿੰਗੜ ਅਤੇ ਹਰੀ ਸਿੰਘ ਸੂੰਢ ਵਰਗੇ ਨਿਧੜਕ ਬੱਬਰ ਦਿੱਤੇ। ਅਗਾਂਹਵਧੂ ਖਿਆਲਾਂ ਵਾਲੀ ਕਿਰਤੀ ਪਾਰਟੀ ਵਿੱਚ ਗਦਰੀਆਂ ਅਹਿਮ ਭੂਮਿਕਾ ਨਿਭਾਈ। ਸ਼ਹੀਦ ਭਗਤ ਸਿੰਘ ਗਦਰ ਲਹਿਰ ਤੋਂ ਹੀ ਪ੍ਰਭਾਵਿਤ ਹੋਇਆ ਸੀ। ਪਹਿਲੇ ਸੰਸਾਰ ਯੁੱਧ ਤੋਂ ਬਾਅਦ ਰੂਸ ਦੇ ਇਨਕਲਾਬ ਤੋਂ ਪ੍ਰਭਾਵਿਤ ਹੋ ਗਦਰ ਪਾਰਟੀ ਨੇ ਜਦੋਂ ਮਾਰਕਸਵਾਦ ਅਪਣਾਇਆ ਤਾਂ ਪਾਰਟੀ ਦੇ ਸੱਦੇ ਉੱਤੇ ਕਨੇਡਾ ਦੇ ਗਦਰੀ ਮਾਰਕਸਵਾਦ ਦੀ ਪੜ੍ਹਾਈ ਲਈ ਮਾਸਕੋ ਗਏ।

### ਕਮਿਊਨਿਟੀ ਵਿੱਚੋਂ ਚੁਣੌਤੀਆਂ

ਇੱਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਉਸ ਸਮੇਂ ਕਨੇਡਾ ਦੀ ਹਿੰਦੁਸਤਾਨੀ ਕਮਿਊਨਿਟੀ ਵਿੱਚ ਤਿੰਨ ਧੜੇ ਕੰਮ ਕਰਦੇ ਸਨ। ਪਹਿਲਾ ਧੜਾ ਅਗਾਂਹਵਧੂ ਅਤੇ ਇਨਕਲਾਬੀ ਲੋਕਾਂ ਦਾ ਸੀ ਜਿਨ੍ਹਾਂ ਦੀਆਂ ਸਰਗਰਮੀਆਂ ਬਾਰੇ ਉੱਪਰ ਗੱਲ ਕੀਤੀ ਗਈ ਹੈ। ਦੂਸਰਾ ਧੜਾ ਨਰਮ ਖਿਆਲੀਏ ਜਾਂ ਸੁਧਾਰਵਾਦੀ ਸਿੱਖਾਂ ਦਾ ਅਤੇ ਤੀਸਰਾ ਧੜਾ ਸਰਕਾਰ ਪ੍ਰਸਤਾਂ ਦਾ ਸੀ। ਨਤੀਜੇ ਵਜੋਂ ਦੇਸ਼ ਭਗਤਾਂ ਅਤੇ ਅਗਾਂਹਵਧੂ ਵਿਚਾਰਾਂ ਵਾਲੇ ਲੋਕਾਂ ਨੂੰ ਜਿੱਥੇ ਕਨੇਡਾ, ਬਰਤਾਨੀਆ ਅਤੇ ਹਿੰਦੁਸਤਾਨ ਦੀਆਂ ਸਰਕਾਰਾਂ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ, ਉਸ ਦੇ ਨਾਲ ਹੀ ਉਨ੍ਹਾਂ ਨੂੰ ਕਨੇਡਾ ਵਿਚਲੀ ਹਿੰਦੁਸਤਾਨੀ ਕਮਿਊਨਿਟੀ ਦੇ ਨਰਮ ਖਿਆਲੀਏ ਅਤੇ ਸਰਕਾਰ ਪ੍ਰਸਤ ਧੜਿਆਂ ਦੇ ਵਿਰੋਧ ਦਾ ਵੀ ਸਾਹਮਣਾ ਕਰਨਾ ਪਿਆ। ਨਰਮ ਖਿਆਲੀਏ ਜਾਂ ਸੁਧਾਰਵਾਦੀ ਸਿੱਖ ਉਹ ਸਨ ਜੋ ਮਿੰਨਤਾਂ-ਤਰਲਿਆਂ, ਅਰਜ਼ੀਆਂ ਜਾਂ ਡੈਪੂਟੇਸ਼ਨਾਂ ਦੀ ਨੀਤੀ ਵਿੱਚ ਯਕੀਨ ਰੱਖਦੇ ਸਨ। (68) ਸੁਧਾਰਵਾਦੀ ਕਮਿਊਨਿਟੀ ਦਾ ਭਲਾ ਤਾਂ ਚਾਹੁੰਦੇ ਸਨ ਪਰ ਉਹ ਯੂਨਾਈਟਿਡ ਇੰਡੀਆ ਲੀਗ ਅਤੇ ਖਾਲਸਾ ਦੀਵਾਨ ਸੁਸਾਇਟੀ ਦੀਆਂ ਹਿੰਦੁਸਤਾਨ ਨੂੰ ਅਜ਼ਾਦ ਕਰਵਾਉਣ ਦੀਆਂ ਸਰਗਰਮੀਆਂ ਤੋਂ ਆਪਣੇ ਆਪ ਨੂੰ ਦੂਰ ਰੱਖਦੇ ਸਨ। ਇਸ ਗਰੁੱਪ ਦੇ ਮੁੱਖ ਲੀਡਰ ਸੰਤ ਤੇਜਾ ਸਿੰਘ, ਡਾਕਟਰ ਸੁੰਦਰ ਸਿੰਘ, ਕਰਤਾਰ ਸਿੰਘ ਹੁੰਦਲ ਅਤੇ ਭਾਈ ਹੀਰਾ ਸਿੰਘ ਆਦਿ ਸਨ। ਸੰਤ ਤੇਜਾ ਸਿੰਘ ਇਕ ਪੜ੍ਹਿਆ ਲਿਖਿਆ ਸਿੱਖ ਸੀ ਜੋ 1908 ਵਿੱਚ ਵੈਨਕੂਵਰ ਪੁੱਜਾ। ਉਹ ਗੁਰਦੁਆਰੇ ਬਣਾਉਣ ਅਤੇ ਅੰਮ੍ਰਿਤ ਛਕਾਉਣ ਵਿੱਚ ਜ਼ਿਆਦਾ ਦਿਲਚਸਪੀ ਰੱਖਦਾ ਸੀ। ਹਿੰਦੁਸਤਾਨੀਆਂ ਵਲੋਂ ਪਰਿਵਾਰ ਮੰਗਵਾ ਸਕਣ ਲਈ ਲੜੇ ਜਾ ਰਹੇ ਸੰਘਰਸ਼ ਸੰਬੰਧੀ ਤੇਜਾ ਸਿੰਘ ਇਕ ਚਾਰ ਮੈਂਬਰੀ ਡੈਪੂਟੇਸ਼ਨ ਲੈ ਕੇ ਔਟਵਾ ਨੂੰ ਗਿਆ ਸੀ। ਕਮਿਊਨਿਟੀ ਦਾ ਪੈਸਾ ਬਰਬਾਦ ਕਰਨ ਤੋਂ ਸਿਵਾਏ ਇਸ ਦਾ ਕੋਈ ਸਿੱਟਾ ਨਹੀਂ ਸੀ ਨਿਕਲਿਆ।

ਤਾਰਕਨਾਥ ਦਾਸ, ਜੀ ਡੀ ਕੁਮਾਰ ਅਤੇ ਹੁਸੈਨ ਰਹੀਮ ਵਰਗੇ ਸੋਸ਼ਲਿਸਟਾਂ ਵਲੋਂ ਕੀਤੇ ਪਰਚਾਰ ਸਦਕਾ ਹਿੰਦੁਸਤਾਨੀ ਕਮਿਊਨਿਟੀ ਵਿੱਚ ਬਹੁਗਿਣਤੀ ਦੀ ਸੋਚ ਕੌਮੀ ਅਤੇ ਬਗਾਵਤੀ ਹੁੰਦੀ ਗਈ। ਹਿੰਦੁਸਤਾਨੀ ਇਮੀਗਰੈਂਟ ਜਿਵੇਂ ਜਿਵੇਂ ਜਾਗਰੂਕ ਹੁੰਦੇ ਗਏ ਤਿਵੇਂ ਤਿਵੇਂ ਨਰਮ ਖਿਆਲੀਏ ਧੜੇ ਦਾ ਅਸਰ ਰਸੂਖ ਖਤਮ ਹੁੰਦਾ ਗਿਆ। ਕਮਿਊਨਿਟੀ ਦੀ ਬਹੁਗਿਣਤੀ ਤੇਜਾ ਸਿੰਘ ਦੀ ਮਿੰਨਤਾਂ/ਤਰਲਿਆਂ ਵਾਲੀ ਪਾਲਸੀ ਤੋਂ ਅੱਕ ਚੁੱਕੀ ਸੀ। ਨਤੀਜੇ ਵਜੋਂ ਜਦ 1913 ਵਿੱਚ ਹਿੰਦੁਸਤਾਨ ਨੂੰ ਡੈਪੂਟੇਸ਼ਨ ਭੇਜਣ ਦਾ ਸਵਾਲ ਉੱਠਿਆ ਤਾਂ ਤੇਜਾ ਸਿੰਘ ਦੇ ਨਾਂ ਦੀ ਬੜੀ ਵਿਰੋਧਤਾ ਹੋਈ। ਉਸ ਦਾ ਨਾਂ ਸਰਬ-ਸੰਮਤੀ ਨਾਲ ਪਾਸ ਨਾ ਹੋ ਸਕਿਆ। ਇਹ ਡੈਪੂਟੇਸ਼ਨ ਭਾਈ ਬਲਵੰਤ ਸਿੰਘ ਦੀ ਅਗਵਾਈ ਥੱਲੇ ਹਿੰਦੁਸਤਾਨ ਨੂੰ ਭੇਜਿਆ ਗਿਆ। ਸੰਤ ਤੇਜਾ ਸਿੰਘ ਨੇ ਕਮਿਊਨਿਟੀ ਵਿੱਚ ਆਪਣਾ ਅਸਰ ਰਸੂਖ ਖਤਮ ਹੋਇਆ ਦੇਖਿਆ ਤਾਂ ਉਹ ਮਾਰਚ 1913 ਵਿੱਚ ਵੈਨਕੂਵਰ ਨੂੰ ਛੱਡ ਕੇ ਹਿੰਦੁਸਤਾਨ ਨੂੰ ਚੱਲਿਆ ਗਿਆ।

ਸੰਤ ਤੇਜਾ ਸਿੰਘ ਅਸਲ ਵਿੱਚ ਸੁੰਦਰ ਸਿੰਘ ਮਜੀਠੀਏ ਵਰਗੇ ਸਰਕਾਰ-ਪ੍ਰਸਤ ਸਿੱਖਾਂ ਦੀ ਜਥੇਬੰਦੀ ਚੀਫ ਖਾਲਸਾ ਦੀਵਾਨ ਸੁਸਾਇਟੀ ਨਾਲ ਸੰਬੰਧਤ ਸੀ। ਇਹ ਹੀ ਕਾਰਨ ਸੀ ਕਿ 1914-15 ਵਿੱਚ ਜਦੋਂ ਕਨੇਡਾ ਅਮਰੀਕਾ ਦੇ ਗਦਰੀ ਗਦਰ ਕਰਨ ਲਈ ਹਿੰਦੁਸਤਾਨ ਪੁੱਜੇ ਅਤੇ ਫਾਂਸੀਆਂ ਤੇ ਚਾੜ੍ਹੇ ਗਏ ਤਾਂ ਸੰਤ ਤੇਜਾ ਸਿੰਘ ਉਨ੍ਹਾਂ ਦੇ ਹੱਕ ਵਿੱਚ ਕੁੱਝ ਵੀ ਨਾ ਬੋਲ ਸਕੇ। ਭਾਈ ਬਲਵੰਤ ਸਿੰਘ ਜੀ ਵਰਗੇ ਸਿੱਖ ਜਿਨ੍ਹਾਂ ਸੰਤ ਤੇਜਾ ਸਿੰਘ ਨੂੰ ਕਨੇਡਾ-ਅਮਰੀਕਾ ਵਿੱਚ ਪਲਕਾਂ 'ਤੇ ਬਿਠਾਇਆ ਸੀ, ਜਦੋਂ ਉਹ ਫਾਂਸੀ ਚਾੜ੍ਹੇ ਗਏ ਤਾਂ ਸੰਤ ਤੇਜਾ ਸਿੰਘ ਉਨ੍ਹਾਂ ਦੇ ਹੱਕ ਵਿੱਚ ਇਕ ਵੀ ਸ਼ਬਦ ਲਿਖ ਜਾਂ ਬੋਲ ਨਾ ਸਕੇ। ਉਹ ਪੁਲਿਸ ਦੇ ਡਰੋਂ, ਸੰਤ ਅਤਰ ਸਿੰਘ ਮਸਤੂਆਣੇ ਵਾਲਿਆਂ ਦੀ ਸਲਾਹ ਨਾਲ, ਮਸਤੂਆਣੇ ਦੇ ਗੁਰਦਵਾਰੇ ਦੀ ਸੁਰੱਖਿਅਤ ਚਾਰਦੀਵਾਰੀ ਵਿੱਚ ਬੈਠੇ ਬੱਸ ਕੀਰਤਨ ਕਰੀ ਗਏ। (69) ਉਹ ਗੁਰੂ ਸਾਹਿਬਾਨ ਦੇ ਅਸਲੀ ਸਿੱਖ ਸਾਬਤ ਨਾ ਹੋਏ। ਵੈਨਕੂਵਰ ਵਿੱਚ ਹਸੈਨ ਰਹੀਮ ਨੇ ਸੰਤ ਤੇਜਾ ਸਿੰਘ ਬਾਰੇ ਠੀਕ ਹੀ ਕਿਹਾ ਸੀ ਕਿ "ਉਹ ਉਨ੍ਹਾਂ ਮਾਇਆਵਾਦੀਆਂ ਵਿੱਚੋਂ ਇਕ ਹੈ ਜਿਹੜੇ ਆਪਣੀ ਦੁਨੀਆ ਗੋਰਿਆਂ ਲਈ ਤਿਆਗ ਕੇ, ਮੁਕਤੀ ਲੱਭਦੇ ਫਿਰਦੇ ਹਨ।" (70)

ਮਾਰਚ 1913 ਵਿੱਚ ਸੰਤ ਤੇਜਾ ਸਿੰਘ ਦੇ ਵੈਨਕੂਵਰ ਛੱਡ ਜਾਣ ਤੋਂ ਬਾਅਦ ਸੁਧਾਰਵਾਦੀ ਧੜੇ ਦੀ ਵਾਗਡੋਰ ਸੁੰਦਰ ਸਿੰਘ ਅਤੇ ਕਰਤਾਰ ਸਿੰਘ ਹੁੰਦਲ ਦੇ ਹੱਥ ਆਈ। ਡਾਕਟਰ ਸੁੰਦਰ ਸਿੰਘ ਨੇ 1911 ਵਿੱਚ "ਆਰੀਅਨ" ਨਾਂ ਦਾ ਅੰਗਰੇਜ਼ੀ ਅਖਬਾਰ ਕੱਢਿਆ ਸੀ। ਬਾਅਦ ਵਿੱਚ ਉਸ ਨੇ ਕਰਤਾਰ ਸਿੰਘ ਹੁੰਦਲ ਨਾਲ ਰਲ ਕੇ 'ਸੰਸਾਰ' ਨਾਂ ਦਾ ਅਖਬਾਰ ਕੱਢਿਆ। ਅਖਬਾਰ ਲਈ ਬਹੁਤੇ ਚੰਦੇ ਅਤੇ ਮਾਇਕ ਸਹਾਇਤਾ ਸਿੱਖਾਂ ਵਲੋਂ ਮਿਲਦੀ ਸੀ। ਜੂਨ 1913 ਵਿੱਚ ਵੈਨਕੂਵਰ ਪੁੱਜੇ ਇਨਕਲਾਬੀ ਕਵੀ ਭਾਈ ਭਗਵਾਨ ਸਿੰਘ ਨੇ ਸੰਸਾਰ ਅਖਬਾਰ ਦੀ ਵਿਚਾਰਧਾਰਾ ਦਾ ਵਿਰੋਧ ਕੀਤਾ। ਉਸ ਨੇ ਗੁਰਦਵਾਰੇ ਦੇ ਦੀਵਾਨ ਵਿੱਚ ਸੰਗਤ ਨੂੰ ਬੇਨਤੀ ਕੀਤੀ ਕਿ ਸੰਸਾਰ ਅਖਬਾਰ ਕਿਉਂਕਿ ਕਮਿਊਨਿਟੀ ਦੀ ਵਿਚਾਰਧਾਰਾ ਦੀ ਪ੍ਰਤੀਨਿਧਤਾ ਨਹੀਂ ਕਰਦੀ ਇਸ ਲਈ ਉਸ ਦੀ ਮਾਇਕ ਸਹਾਇਤਾ ਬੰਦ ਕਰਨੀ ਚਾਹੀਦੀ ਹੈ। ਸੰਸਾਰ ਦੇ ਅਗਲੇ ਅੰਕ ਵਿੱਚ ਖਾਲਸਾ ਦੀਵਾਨ ਸੁਸਾਇਟੀ ਅਤੇ ਗੁਰੂ ਨਾਨਕ ਮਾਈਨਿੰਗ ਐਂਡ ਟਰੱਸਟ ਕੰਪਨੀ ਦੇ ਪ੍ਰਬੰਧਕਾਂ ਤੇ ਸਖਤ ਹਮਲਾ ਕੀਤਾ ਗਿਆ। ਭਾਈ ਭਗਵਾਨ ਸਿੰਘ ਦੀਆਂ ਇਨਕਲਾਬੀ ਸਰਗਰਮੀਆਂ ਕਾਰਨ ਹਾਪਕਿਨਸਨ - ਬੇਲਾ ਜੁੰਡਲੀ ਪਹਿਲਾਂ ਹੀ ਉਸ ਦੀ ਦੁਸ਼ਮਣ

ਸੀ। ਡਾਕਟਰ ਸੁੰਦਰ ਸਿੰਘ ਅਤੇ ਕਰਤਾਰ ਸਿੰਘ ਹੁੰਦਲ ਨੇ ਹਾਪਕਿਨਸਨ ਅਤੇ ਬੇਲਾ ਸਿੰਘ ਨਾਲ ਰਲ ਕੇ ਨਵੰਬਰ 1913 ਵਿੱਚ ਭਾਈ ਭਗਵਾਨ ਸਿੰਘ ਨੂੰ ਡੀਪੋਰਟ ਕਰਵਾ ਦਿੱਤਾ। ਡਾਕਟਰ ਸੁੰਦਰ ਸਿੰਘ ਅਤੇ ਕਰਤਾਰ ਸਿੰਘ ਹੁੰਦਲ ਨੇ ਯੂਨਾਈਟਿਡ ਇੰਡੀਆ ਲੀਗ ਅਤੇ ਖਾਲਸਾ ਦੀਵਾਨ ਸੁਸਾਇਟੀ ਦੇ ਮੁਕਾਬਲੇ 'ਤੇ ਯੂਨਾਈਟਿਡ ਇੰਡੀਆ ਐਸੋਸੀਏਸ਼ਨ ਬਣਾ ਲਈ। (71) ਕਾਮਾਗਾਟਾਮਾਰੂ ਦੇ ਸੰਘਰਸ਼ ਵਿੱਚ ਇਨ੍ਹਾਂ ਸੁਧਾਰਵਾਦੀਆਂ ਦੀਆਂ ਹਮਦਰਦੀਆਂ ਭਾਵੇਂ ਕਾਮਾਗਾਟਾਮਾਰੂ ਦੇ ਮੁਸਾਫਰਾਂ ਨਾਲ ਸਨ ਪਰ ਕਮਿਊਨਿਟੀ ਦੀ ਬਹੁਗਿਣਤੀ ਉਨ੍ਹਾਂ ਦੀਆਂ ਨਰਮ ਖਿਆਲਾਂ ਵਾਲੀਆਂ ਨੀਤੀਆਂ ਪਸੰਦ ਨਹੀਂ ਸੀ ਕਰਦੀ। ਉਹ ਕਮਿਊਨਿਟੀ ਵਿੱਚ ਆਪਣਾ ਰਸੂਖ ਗੁਆ ਬੈਠੇ ਸਨ। ਕਾਮਾਗਾਟਾਮਾਰੂ ਦੇ ਸੰਘਰਸ਼ ਤੋਂ ਬਾਅਦ ਉਹ ਵੈਨਕੂਵਰ ਛੱਡ ਕੇ ਟਰਾਂਟੋ ਵਾਲੇ ਪਾਸੇ ਚਲੇ ਗਏ।

ਦੂਸਰਾ ਧੜਾ ਜਿਸ ਨਾਲ ਦੇਸ਼ ਭਗਤਾਂ ਨੂੰ ਟੱਕਰ ਲੈਣੀ ਪਈ ਉਹ ਸੀ ਸਰਕਾਰ ਪ੍ਰਸਤ ਧੜਾ। ਇਸ ਧੜੇ ਦਾ ਸਭ ਤੋਂ ਵੱਡਾ ਲੀਡਰ ਵਿਲੀਅਮ ਹਾਪਕਿਨਸਨ ਨਾਂ ਦਾ ਇਕ ਐਂਗਲੋ-ਇੰਡੀਅਨ ਸੀ। ਬੇਲਾ ਸਿੰਘ ਜਿਆਨ ਅਤੇ ਬਾਬੂ ਸਿੰਘ ਲਿੱਤਰਾਂ ਉਸ ਦੇ ਵੱਡੇ ਸਹਾਇਕ ਸਨ। ਉਨ੍ਹਾਂ ਕਮਿਊਨਿਟੀ ਵਿੱਚੋਂ ਬਹੁਤ ਸਾਰੇ ਬੰਦੇ ਆਪਣੇ ਨਾਲ ਜੋੜੇ ਹੋਏ ਸਨ। ਵਿਲੀਅਮ ਹਾਪਕਿਨਸਨ ਇੰਡੀਆ ਦਾ ਜੰਮ-ਪਲ ਸੀ ਅਤੇ 1908 ਦੀ ਬਸੰਤ ਰੁੱਤੇ ਵੈਨਕੂਵਰ ਪੁੱਜਾ ਸੀ। ਉਹ ਹਿੰਦੁਸਤਾਨ, ਇੰਗਲੈਂਡ, ਕਨੇਡਾ ਅਤੇ ਅਮਰੀਕਾ ਦੀਆਂ ਸਰਕਾਰਾਂ ਲਈ ਜਾਸੂਸੀ ਕਰਦਾ ਸੀ। (72) ਉਸ ਦਾ ਮੁੱਖ ਕੰਮ ਇੱਥੋਂ ਦੇ ਦੇਸ਼-ਭਗਤ ਇਨਕਲਾਬੀਆਂ ਦੀਆਂ ਸਰਗਰਮੀਆਂ 'ਤੇ ਨਜ਼ਰ ਰੱਖਣਾ ਅਤੇ ਇਨਕਲਾਬੀ ਧੜੇ ਨੂੰ ਕਮਜ਼ੋਰ ਕਰਨਾ ਸੀ। ਹਾਪਕਿਨਸਨ ਨੇ ਤਾਰਕਨਾਥ ਦਾਸ ਦੀਆਂ ਸਿਆਸੀ ਸਰਗਰਮੀਆਂ ਵਿਰੁੱਧ ਅਖਬਾਰਾਂ 'ਚ ਰਿਪੋਰਟਾਂ ਛਪਵਾਈਆਂ ਅਤੇ ਉਸ ਨੂੰ ਕਨੇਡਾ ਤੋਂ ਡਿਪੋਰਟ ਕਰਵਾਇਆ। ਜਾਰਜ ਪੰਜਵੇਂ ਦੀ ਤਾਜਪੋਸ਼ੀ ਦੇ ਜਸ਼ਨ ਮਨਾਉਣ ਲਈ ਸਤੰਬਰ 1912 ਵਿੱਚ ਕਨੇਡਾ ਦਾ ਗਵਰਨਰ ਜਨਰਲ ਵੈਨਕੂਵਰ ਆਇਆ ਹੋਇਆ ਸੀ। ਖਾਲਸਾ ਦੀਵਾਨ ਸੁਸਾਇਟੀ ਦੇ ਪ੍ਰਧਾਨ ਭਾਗ ਸਿੰਘ ਨੇ ਹੁਸੈਨ ਰਹੀਮ ਵਰਗੇ ਸੋਸ਼ਲਿਸਟ ਸਾਥੀਆਂ ਨਾਲ ਸਲਾਹ ਕਰਕੇ ਇਨ੍ਹਾਂ ਸਰਕਾਰੀ ਸਮਾਗਮਾਂ ਦਾ ਬਾਈਕਾਟ ਕੀਤਾ ਹੋਇਆ ਸੀ। ਪਰ ਸਰਕਾਰ ਪ੍ਰਸਤ ਧੜੇ ਨੇ ਖਾਲਸਾ ਦੀਵਾਨ ਸੁਸਾਇਟੀ ਦੇ ਅਦੇਸ਼ਾਂ ਦੀ ਪਰਵਾਹ ਨਾ ਕਰਦਿਆਂ ਬਹੁਤ ਸਾਰੇ ਸਿੱਖ ਫੌਜੀਆਂ ਨੂੰ ਨਾਲ ਲੈ ਕੇ ਨਿਊ ਵੈਸਟਮਿਨਸਟਰ ਵਿੱਚ ਗਵਰਨਰ ਜਨਰਲ ਨੂੰ ਸਨਮਾਨ ਪੱਤਰ ਭੇਂਟ ਕੀਤਾ। (73) ਕਾਮਾਗਾਟਾਮਾਰੂ ਦੇ ਸੰਘਰਸ਼ ਵੇਲੇ ਵੀ ਇਸ ਧੜੇ ਨੇ ਸਰਕਾਰ ਲਈ ਕੰਮ ਕੀਤਾ। ਜਦ 1913-14 ਵੇਲੇ ਗਦਰ ਪਾਰਟੀ ਦੇ ਇਨਕਲਾਬੀ ਹਿੰਦੁਸਤਾਨ ਦੀ ਅਜ਼ਾਦੀ ਲਈ ਜਥੇਬੰਦ ਹੋ ਰਹੇ ਸਨ ਇਹ ਧੜਾ ਕਮਿਊਨਿਟੀ ਵਿੱਚ ਫੁੱਟ ਪਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਸਰਕਾਰ ਪ੍ਰਸਤ ਧੜੇ ਦੀਆਂ ਸਾਜ਼ਿਸ਼ਾਂ ਕਾਰਨ ਕਮਿਊਨਿਟੀ ਵਿੱਚ ਕਤਲੋ-ਗਾਰਤ ਹੋਈ। ਪੰਜ ਸਤੰਬਰ 1914 ਨੂੰ ਬੇਲਾ ਸਿੰਘ ਜਿਆਨ ਨੇ ਗੁਰਦਵਾਰੇ ਗੋਲੀ ਚਲਾ ਕੇ ਭਾਈ ਭਾਗ ਸਿੰਘ ਜੀ ਅਤੇ ਭਾਈ ਬਦਨ ਸਿੰਘ ਨੂੰ ਮਾਰ ਦਿੱਤਾ ਅਤੇ ਹੋਰ ਬਹੁਤ ਸਾਰੇ ਇਨਕਲਾਬੀਆਂ ਨੂੰ ਫੱਟੜ ਕਰ ਦਿੱਤਾ। ਬੇਲਾ ਸਿੰਘ ਦੇ ਹੱਕ ਵਿੱਚ ਗਵਾਹੀ ਦੇਣ ਗਏ ਹਾਪਕਿਨਸਨ ਨੂੰ 21 ਅਕਤੂਬਰ 1914 ਨੂੰ ਭਾਈ ਮੇਵਾ ਸਿੰਘ ਨੇ ਗੋਲੀ ਮਾਰ ਕੇ ਮਾਰ ਦਿੱਤਾ। ਭਾਈ ਮੇਵਾ ਸਿੰਘ ਨੂੰ 11 ਜਨਵਰੀ 1915 ਨੂੰ ਫਾਂਸੀ ਲਾਇਆ ਗਿਆ। ਬੇਲਾ ਸਿੰਘ ਜਿਆਨ ਨੂੰ ਕਤਲ ਦੇ ਮੁਕੱਦਮੇ ਵਿੱਚੋਂ ਬਰੀ ਕਰ ਦਿੱਤਾ ਗਿਆ ਅਤੇ 1916 ਵਿੱਚ ਉਸ ਨੂੰ ਹਿੰਦੁਸਤਾਨ ਭੇਜ ਦਿੱਤਾ ਗਿਆ। ਬੇਲਾ ਸਿੰਘ ਜਿਆਨ ਨੇ ਹਿੰਦੁਸਤਾਨ ਜਾ ਕੇ ਆਪਣੀਆਂ ਦੇਸ਼ ਧ੍ਰੋਹੀ ਅਤੇ ਸਰਕਾਰ ਪ੍ਰਸਤ ਸਰਗਰਮੀਆਂ ਜਾਰੀ ਰੱਖੀਆਂ। ਬਲਵੰਤ ਸਿੰਘ ਜੀ ਖੁਰਦਪੁਰੀ ਦੇ ਮੁਕੱਦਮੇ ਵਿੱਚ ਉਸ ਨੇ ਆਪਣੇ ਭਰਾ ਜਵਾਲਾ ਸਿੰਘ ਨੂੰ ਬਲਵੰਤ ਸਿੰਘ ਜੀ ਦੇ ਵਿਰੁੱਧ ਗਵਾਹ ਵਜੋਂ ਪੇਸ਼ ਕੀਤਾ। ਜਦੋਂ 1922-23 ਵਿੱਚ ਦੁਆਬੇ ਵਿੱਚ ਬੱਬਰ ਅਕਾਲੀ ਲਹਿਰ ਸ਼ੁਰੂ ਹੋਈ ਤਾਂ ਬੇਲਾ ਸਿੰਘ ਨੇ ਫਿਰ ਅੰਗਰੇਜ਼ੀ ਸਰਕਾਰ ਦੀ ਮਦਦ ਕੀਤੀ। ਬਾਅਦ ਵਿੱਚ ਕਨੇਡਾ ਤੋਂ ਗਏ ਬੱਬਰ ਹਰੀ ਸਿੰਘ ਸੂੰਢ ਨੇ ਆਪਣੇ ਸਾਥੀਆਂ ਨਾਲ ਰਲ ਕੇ 1933 ਵਿੱਚ ਬੇਲਾ ਸਿੰਘ ਨੂੰ ਕਤਲ ਕਰ ਦਿੱਤਾ।

## ਸਾਰ

ਉੱਪਰ ਕੀਤੀ ਚਰਚਾ ਤੋਂ ਸਪਸ਼ਟ ਹੈ ਕਿ ਵੀਹਵੀਂ ਸਦੀ ਦੇ ਪਹਿਲੇ ਡੇਢ ਦਹਾਕੇ ਦੌਰਾਨ ਕਨੇਡਾ ਦੇ ਹਿੰਦੁਸਤਾਨੀ ਅਵਾਸੀਆਂ ਨੂੰ ਸਿਆਸੀ ਤੌਰ 'ਤੇ ਜਾਗ੍ਰਿਤ ਕਰਨ ਅਤੇ ਉਨ੍ਹਾਂ ਵਲੋਂ ਆਪਣੇ ਹੱਕਾਂ ਲਈ ਲੜੇ ਘੋਲਾਂ ਵਿੱਚ ਸੋਸ਼ਲਿਸਟ ਵਿਚਾਰਧਾਰਾ ਵਾਲੇ ਲੋਕਾਂ ਨੇ ਬਹੁਤ ਹੀ ਮਹੱਤਵਪੂਰਨ ਰੋਲ ਨਿਭਾਇਆ। ਸੋਸ਼ਲਿਸਟ ਵਿਚਾਰਧਾਰਾ 'ਇਨਸਾਫ, ਬਰਾਬਰਤਾ ਅਤੇ ਸਾਂਝੀਵਾਲਤਾ' ਦੀ ਗੱਲ ਕਰਦੀ ਹੈ ਅਤੇ ਮਨੁੱਖ ਹੱਥੋਂ ਹੁੰਦੀ ਮਨੁੱਖ ਦੀ ਲੁੱਟ-ਖਸੁੱਟ ਦੀ ਵਿਰੋਧਤਾ ਕਰਦੀ ਹੈ। ਇਹ ਵਿਚਾਰਧਾਰਾ ਸਾਰੀ ਮਨੁੱਖਤਾ ਨੂੰ ਆਪਣੇ ਕਲਾਵੇ ਵਿੱਚ ਲੈਂਦੀ ਹੈ ਅਤੇ ਧਰਮਾਂ, ਨਸਲਾਂ, ਦੇਸ਼ਾਂ ਜਾਂ ਹੋਰ ਵਖਰੇਵਿਆਂ ਦੇ ਆਧਾਰ 'ਤੇ ਮਨੁੱਖਤਾ 'ਚ ਪਾਈਆਂ ਵੰਡੀਆਂ ਦੀ ਵਿਰੋਧਤਾ ਕਰਦੀ ਹੈ। ਇਸ ਵਿਚਾਰਧਾਰਾ ਨੂੰ ਅਪਣਾਏ ਸੋਸ਼ਲਿਸਟ ਕਾਰਕੁੰਨਾਂ ਦੇ ਪ੍ਰਚਾਰ ਅਤੇ ਸਰਗਰਮੀਆਂ ਨੇ ਕਨੇਡਾ ਦੇ ਹਿੰਦੁਸਤਾਨੀ ਅਵਾਸੀਆਂ ਵਿੱਚ ਅਗਾਂਹਵਧੂ ਸਿਆਸੀ ਚੇਤਨਤਾ ਪੈਦਾ ਕੀਤੀ ਅਤੇ ਉਨ੍ਹਾਂ ਨੂੰ ਇਲਾਕੇ, ਜਾਤ-ਪਾਤ ਅਤੇ ਮਜ਼ਹਵੀ ਮੱਤ-ਭੇਦ ਭੁਲਾ ਕੇ ਇਕੱਠੇ ਹੋ ਕੇ ਸੰਘਰਸ਼ ਕਰਨ ਦੀ ਜਾਚ ਸਿਖਾਈ। ਇਸ ਨਵੀਂ ਮਿਲੀ ਸਿਆਸੀ ਚੇਤਨਤਾ ਸਦਕਾ ਉਨ੍ਹਾਂ ਨੇ ਆਪਣੇ ਹੱਕਾਂ ਲਈ ਮਿੰਨਤਾਂ-ਤਰਲਿਆਂ, ਅਰਜ਼ੀਆਂ, ਡੈਪੂਟੇਸ਼ਨਾਂ ਦਾ ਰਾਹ ਛੱਡ

ਕੇ ਸਵੈਮਾਣ ਭਰੇ ਸੰਘਰਸ਼ ਦਾ ਰਾਹ ਅਪਣਾਇਆ। ਸੋਸ਼ਲਿਸਟ ਵਿਚਾਰਧਾਰਾ ਨੇ ਉਨ੍ਹਾਂ ਨੂੰ ਇਕੱਠੇ ਹੋ ਕੇ ਹੱਕ-ਸੱਚ ਲਈ ਖੜ੍ਹਨਾ, ਲੜਨਾ ਅਤੇ ਮਰਨਾ ਸਿਖਾਇਆ।

ਸੋਸ਼ਲਿਸਟਾਂ ਵਲੋਂ ਮਿਲੀ ਇਸ ਸਿਆਸੀ ਚੇਤਨਤਾ ਸਦਕਾ ਕਨੇਡਾ ਦੇ ਹਿੰਦੁਸਤਾਨੀ ਆਪਣੇ ਨਾਲ ਹੁੰਦੀਆਂ ਵਧੀਕੀਆਂ ਅਤੇ ਵਿਤਕਰਿਆਂ ਨੂੰ ਹਿੰਦੁਸਤਾਨ ਦੀ ਗੁਲਾਮੀ ਦੇ ਵੱਡੇ ਸਵਾਲ ਨਾਲ ਜੋੜ ਕੇ ਵੇਖਣ ਲੱਗੇ। ਉਹ ਯਕੀਨ ਕਰਨ ਲੱਗੇ ਕਿ ਇਹ ਵਿਤਕਰੇ ਅਤੇ ਵਧੀਕੀਆਂ ਉਤਨੀ ਦੇਰ ਖਤਮ ਨਹੀਂ ਹੋਣਗੀਆਂ ਜਿੰਨਾ ਚਿਰ ਹਿੰਦੁਸਤਾਨ ਅਜ਼ਾਦ ਨਹੀਂ ਹੁੰਦਾ। ਇਸ ਲਈ ਉਨ੍ਹਾਂ ਹਿੰਦੁਸਤਾਨ ਦੀ ਪੂਰਨ ਅਜ਼ਾਦੀ ਆਪਣਾ ਪਹਿਲਾ ਅਤੇ ਮੁੱਖ ਉਦੇਸ਼ ਬਣਾਇਆ। ਇਸ ਉਦੇਸ਼ ਦੀ ਪੂਰਤੀ ਲਈ ਉਹ ਆਪਣਾ ਸੱਭ ਕੁੱਝ ਵਾਰਨ ਲਈ ਤਿਆਰ ਸਨ। ਉਨ੍ਹਾਂ ਨੂੰ ਇਸ ਗੱਲ ਦਾ ਵੀ ਅਹਿਸਾਸ ਸੀ ਕਿ ਹਿੰਦੁਸਤਾਨ ਦੀ ਅਜ਼ਾਦੀ ਮਿੰਨਤਾਂ-ਤਰਲਿਆਂ ਨਾਲ ਨਹੀਂ ਮਿਲਣੀ ਸਗੋਂ ਹਥਿਆਰਬੰਦ ਇਨਕਲਾਬ ਨਾਲ ਜਿੱਤਣੀ ਪੈਣੀ ਹੈ। ਹਿੰਦੁਸਤਾਨ ਦੀ ਅਜ਼ਾਦੀ ਤੋਂ ਉਨ੍ਹਾਂ ਦਾ ਭਾਵ ਗੋਰੇ ਸਾਹਿਬਾਂ ਕੋਲੋਂ ਤਾਕਤ ਖੋਹ ਕੇ ਕਾਲੇ ਸਾਹਿਬਾਂ ਦੇ ਹੱਥ ਫੜਾ ਦੇਣੀ ਨਹੀਂ ਸੀ ਸਗੋਂ ਉਹ ਤਾਂ ਇਕ ਇਹੋ ਜਿਹਾ ਸਮਾਜ ਸਿਰਜਣਾ ਚਾਹੁੰਦੇ ਸਨ ਜਿੱਥੇ ਹਰ ਹਿੰਦੁਸਤਾਨੀ ਨੂੰ ਅਜ਼ਾਦੀ, ਬਰਾਬਰਤਾ ਅਤੇ ਇਨਸਾਫ ਮਿਲ ਸਕੇ। ਇੱਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਉਨ੍ਹਾਂ ਉਸ ਸਮੇਂ ਹਿੰਦੁਸਤਾਨ ਦੀ ਪੂਰਨ ਅਜ਼ਾਦੀ ਦੀ ਗੱਲ ਕੀਤੀ ਜਦੋਂ ਹਿੰਦੁਸਤਾਨ ਦੇ ਬਹੁਗਿਣਤੀ ਲੋਕਾਂ ਨੂੰ ਅਜੇ ਇਸ ਗੱਲ ਦੀ ਕੋਈ ਸੂਝ ਨਹੀਂ ਸੀ ਅਤੇ ਉਸ ਦੇ ਨੇਤਾ ਅੰਗਰੇਜ਼ਾਂ ਕੋਲੋ ਸਿਰਫ ਛੋਟੀਆਂ ਛੋਟੀਆਂ ਰਿਆਇਤਾਂ ਮੰਗਣ ਤੋਂ ਅੱਗੇ ਸੋਚ ਨਹੀਂ ਸਨ ਸਕਦੇ।

ਸੋਸ਼ਲਿਸਟ ਵਿਚਾਰਾਂ ਨੂੰ ਅਪਣਾਏ ਜਾਂ ਸੋਸ਼ਲਿਸਟ ਵਿਚਾਰਾਂ ਨਾਲ ਹਮਦਰਦੀ ਰੱਖਣ ਵਾਲੇ ਕਾਰਕੁੰਨਾਂ ਸਦਕਾ ਉਸ ਸਮੇਂ ਦੀ ਹਿੰਦੁਸਤਾਨੀ ਕਮਿਊਨਿਟੀ ਦਾ ਚਰਿੱਤਰ ਬਾਹਰਮੁਖੀ ਸੀ। ਇਸ ਚਰਿੱਤਰ ਸਦਕਾ ਕਨੇਡਾ ਦੇ ਹਿੰਦੁਸਤਾਨੀ ਕਨੇਡਾ ਵਿਚਲੇ ਆਪਣੇ ਘੋਲਾਂ ਅਤੇ ਹਿੰਦੁਸਤਾਨ ਦੀ ਅਜ਼ਾਦੀ ਲਈ ਹਿੰਦੁਸਤਾਨੀ ਕਮਿਊਨਿਟੀ ਤੋਂ ਬਾਹਰਲੇ ਲੋਕਾਂ, ਖਾਸ ਕਰਕੇ ਸੋਸ਼ਲਿਸਟ ਲੋਕਾਂ, ਦੀ ਮਦਦ ਲੈਣ ਵਿੱਚ ਕਾਮਯਾਬ ਹੋਏ ਅਤੇ ਦੁਨੀਆ ਦੇ ਦੂਜੇ ਦੇਸ਼ਾਂ ਵਿੱਚ ਅਜ਼ਾਦੀ ਲਈ ਜੱਦੋਜਹਿਦ ਕਰ ਰਹੀਆਂ ਲਹਿਰਾਂ ਵੱਲ ਹਮਦਰਦੀ ਅਤੇ ਸਨੇਹਭਰੀ ਭਾਵਨਾ ਰੱਖਣ ਲੱਗੇ। ਸਮੁੱਚੇ ਰੂਪ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਵੀਹਵੀਂ ਸਦੀ ਦੇ ਪਹਿਲੇ ਡੇਢ ਦਹਾਕੇ ਦੌਰਾਨ ਕਨੇਡਾ ਦੀ ਹਿੰਦੁਸਤਾਨੀ ਕਮਿਊਨਿਟੀ ਦੀ ਸਿਆਸਤ ਵਿੱਚ ਸੋਸ਼ਲਿਸਟਾਂ ਨੇ ਮੁੱਖ ਰੋਲ ਨਿਭਾਇਆ ਅਤੇ ਕਮਿਊਨਿਟੀ ਨੂੰ ਅਜਿਹੀ ਸਿਆਸੀ ਵਿਚਾਰਧਾਰਾ ਦਿੱਤੀ ਜੋ ਸਾਨੂੰ ਬੇਇਨਸਾਫੀ ਵਿਰੁੱਧ ਲੜਨਾ, ਮਿੰਨਤਾਂ-ਤਰਲੇ ਕਰਨ ਦੀ ਥਾਂ ਜ਼ਾਲਮ ਨੂੰ ਚੁਣੌਤੀ ਦੇਣਾ, ਆਪਣੇ ਸਥਾਨਕ ਮਸਲਿਆਂ ਨੂੰ ਸੰਸਾਰ ਪੱਧਰ ਦੇ ਮਸਲਿਆਂ ਨਾਲ ਜੋੜ ਕੇ ਦੇਖਣਾ ਅਤੇ ਲੁੱਟ ਦਾ ਸ਼ਿਕਾਰ ਦੂਜੇ ਲੋਕਾਂ ਨਾਲ ਭਰਾਤਰੀ ਸਾਂਝ ਪੈਦਾ ਕਰਨਾ ਸਿਖਾਉਂਦੀ ਹੈ।

### ਹਵਾਲੇ ਅਤੇ ਟਿੱਪਣੀਆਂ


1. The Vancouver Daily Province, 20 October 1906.
2. Robie L Reid, 'The Inside Story of the Komagata Maru', in B.C. Historical Quarterly, Jan. 1941. p. 3.
3. Mackenzie King. Commission report. Ottawa, 1908.
4. Ibid.
5. Secretary of State for India to Home Department India.
6. Ibid.
7. Harish K. Puri, Ghadar Movement: Idelogy, Organization and Strategy. Guru Nanak Dev University Press, 1983, p. 32.
8. J.C. Kerr, Political Trouble in India, 1907-1917, Oriental Publishers, Delhi, 1973. p. 228.
9. Ibid.
10. ਗੁਰਚਰਨ ਸਿੰਘ ਸੈਂਸਰਾ, ਗਦਰ ਪਾਰਟੀ ਦਾ ਇਤਿਹਾਸ, ਪਹਿਲਾ ਹਿੱਸਾ, 1912-1917, ਦੇਸ਼ ਭਗਤ ਯਾਦਗਾਰ ਕਮੇਟੀ, ਜਲੰਧਰ, 1969, ਸਫਾ 36.
11. Quoted by Harish K. Puri. p. 41.
12. J.C. Kerr, p. 229.
13. Free Hindustan, July, 1908.

14. Hugh Johnson, The Voyage of the Komagata Maru: The Sikh Challenge to Canada’s Colour Bar. Oxford University Press, Delhi, 1979, p.7.
15. J.C. Kerr, p. 221
16. Free Hindustan, Vancouver, April 1908.
17. Ibid.
18. Free Hindustan, March-April, 1910
19. Free Hindustan, September, 1908.
20. Anil Baran Ganguly, Ghadar Revolution in America, Metropolitan Book Co., New Delhi, 1980, p. 41.
21. Col. E.J.E. Swayne (Governor of British Honduras), Confidential Memorandum on the Indian Community in British Columbia, Dec. 1908.
22. J.C. Kerr, p. 224.
23. Kesar Singh, Canadian Sikhs and Komagata Maru Massacre, Surrey, 1989. p. 11.
24. ਗੁਰਚਰਨ ਸਿੰਘ ਸੈਂਸਰਾ, ਸਫਾ 74.
25. Hugh Johnson, p. 8.
26. J.C. Kerr, p. 232.
27. ਸਵਦੇਸ਼ ਸੇਵਕ, ਵੈਨਕੂਵਰ, ਮਈ 1910.
28. J.C. Kerr, p. 230-231.
29. ਘਾਟ (ਅ), ਅਗਸਤ, 1912, ਕਾਰਵਾਈ ਨੰਬਰ: 13-15, ਗੁਰਚਰਨ ਸਿੰਘ ਸੈਂਸਰਾ ਵਲੋਂ ਦਿੱਤਾ ਹਵਾਲਾ, ਸਫਾ 80.
30. ਗੁਰਚਰਨ ਸਿੰਘ ਸੈਂਸਰਾ, ਸਫਾ 79.
31.The Hindustanee, Vancouver, Jan. 1914.
32. ਗੁਰਚਰਨ ਸਿੰਘ ਸੈਂਸਰਾ, ਸਫਾ 74.
33. ਭਾਈ ਮਿੱਤ ਸਿੰਘ ਪੰਡੋਰੀ ਦਾ ਲਿਖਤੀ ਬਿਆਨ, ਗੰਡਾ ਸਿੰਘ ਵਲੋਂ ਸੰਪਾਦਤ, ‘ਅਮ੍ਰੀਕਾ ਵਿੱਚ ਹਿੰਦੁਸਤਾਨੀ’, 1976. ਸਫਾ 134.
34. ਗੁਰਚਰਨ ਸਿੰਘ ਸੈਂਸਰਾ, ਸਫਾ 79.
35. Hugh Johnson, p. 11.
36. ਘਾਟ (ੳ), ਮਈ 1909, ਕਾਰਵਾਈ ਨੰਬਰ: 13, ਗੁਰਚਰਨ ਸਿੰਘ ਸੈਂਸਰਾ ਵਲੋਂ ਦਿੱਤਾ ਹਵਾਲਾ, ਸਫਾ 79.
37. ਗੁਰਚਰਨ ਸਿੰਘ ਸੈਂਸਰਾ, ਸਫਾ 52.
38. ਉਪਰੋਕਤ ਸਫਾ 45.
39. Free Hindustan, September-October, 1909.
40. Ibid.
41. Ibid.
42. G.S. Deol, The Role of the Ghadar Party in the National Movement, Sterling Publishers, Delhi, 1969, p. 176.
43. Jan Colvin, The Story of General Dwyer, pp. 261.
44. J.C. Kerr, p. 233.
45. Ibid.
46. Sohan Singh Josh. Hindustan Gadar Party: A Short History, People’s Publishing House, New Delhi, 1977, p. 115.
47. Hugh Johnson, p. 33.
48. Michael Francis O’Dwyer, India As I Knew it. Constable and Co. London, 1925, p. 191.

49. F.C. Isemonger and J. Slattery, An Account of Ghadar Conspiracy, 1913-15, Lahore, 1919, pp. 5-7.
50. Michael F. O'Dwyer, p. 191
51. Hugh Johnson, p. 41.
52. Kesar Singh, p. 146.
53. Memoirs of J. Edward Bird, Unpublished
54. The Vancouver Sun, 20 May 1989. ਬਹੁਤ ਸਾਰੇ ਭਾਰਤੀ ਇਤਿਹਾਸਕਾਰਾਂ ਵਲੋਂ ਕਾਮਾਗਾਟਾਮਾਰੂ ਬਾਰੇ ਲਿਖਦਿਆਂ ਵਕੀਲ ਐਡਵਰਡ ਬਰਡ ਨਾਲ ਬੜੀ ਭਾਰੀ ਬੇਇਨਸਾਫੀ ਕੀਤੀ ਗਈ ਹੈ। ਕਾਮਾਗਾਟਾਮਾਰੂ ਦੇ ਮੁਸਾਫਰਾਂ ਵਲੋਂ ਅਦਾਲਤ ਵਿੱਚ ਕੇਸ ਹਾਰ ਜਾਣ ਦਾ ਕਾਰਨ ਦੱਸਦਿਆਂ ਗੁਰਚਰਨ ਸਿੰਘ ਸੈਂਸਰੇ ਵਲੋਂ ਆਪਣੀ ਕਿਤਾਬ 'ਗਦਰ ਪਾਰਟੀ ਦਾ ਇਤਿਹਾਸ' ਦੇ ਸਫਾ 141 ਉੱਤੇ ਇਹ ਲਿਖਣਾ ਕਿ ਕਾਮਾਗਾਟਾਮਾਰੂ ਦੇ ਕੇਸ ਵਿੱਚ ਹਿੰਦੀਆਂ ਵਲੋਂ ਕੀਤਾ "ਗੋਰਾ ਵਕੀਲ ਹੀ ਬਹਿ ਗਿਆ" ਦਰੁੱਸਤ ਨਹੀਂ ਹੈ। ਇਸੇ ਤਰ੍ਹਾਂ ਡਾਕਟਰ ਜਸਵੰਤ ਸਿੰਘ ਜੱਸ ਵਲੋਂ ਆਪਣੀ ਕਿਤਾਬ 'ਬਾਬਾ ਗੁਰਦਿੱਤ ਸਿੰਘ' ਦੇ ਸਫਾ 76 ਉੱਤੇ ਇਹ ਲਿਖਣਾ ਵੀ ਠੀਕ ਨਹੀਂ ਹੈ ਕਿ "ਹਾਪਕਿਨਸਨ ਨੇ ਮੁਨਸ਼ੀ ਸਿੰਘ ਨਾਂ ਦੇ ਇਕ ਮੁਸਾਫਰ ਨੂੰ ਲਾਲਚ ਵਿੱਚ ਫਸਾ ਕੇ ਉਸ ਪਾਸੋਂ ਕਨੇਡਾ ਉਤਰਨ ਲਈ ਅਰਜ਼ੀ ਦਿਵਾ ਦਿੱਤੀ ਅਤੇ ਮੁਨਸ਼ੀ ਸਿੰਘ ਪਾਸੋਂ ਪੁੱਠੇ ਸਿੱਧੇ ਬਿਆਨ ਦਿਵਾ ਦਿੱਤੇ ਜਿਸ ਦੇ ਨਤੀਜੇ ਵਜੋਂ ਅਦਾਲਤ ਨੇ ਕਾਮਾਗਾਟਾਮਾਰੂ ਦੇ ਮੁਸਾਫਰਾਂ ਦੇ ਵਿਰੁੱਧ ਫੈਸਲਾ ਦੇ ਦਿੱਤਾ।" ਇਹ ਮਿਸਟਰ ਬਰਡ ਨਾਲ (ਮੁਨਸ਼ੀ ਸਿੰਘ ਨਾਲ ਵੀ) ਵਧੀਕੀ ਹੈ। ਮੁਨਸ਼ੀ ਸਿੰਘ ਦੀ ਚੋਣ ਲਈ ਮਿਸਟਰ ਬਰਡ ਨੇ ਵੀ ਸਹਿਮਤੀ ਦਿੱਤੀ ਸੀ। ਮੁਨਸ਼ੀ ਸਿੰਘ ਦੇ ਬਿਆਨ ਵੀ ਮਾੜੇ ਨਹੀਂ ਸਨ। ਉਨ੍ਹਾਂ ਹਾਲਤਾਂ ਵਿੱਚ ਮਿਸਟਰ ਬਰਡ ਨੇ, ਆਪਣੀ ਜਾਨ ਨੂੰ ਖਤਰੇ ਵਿੱਚ ਪਾ ਕੇ, ਇਹ ਸਾਰਾ ਮੁਕੱਦਮਾ ਬੜੇ ਸੁਚੱਜੇ ਢੰਗ ਨਾਲ ਲੜਿਆ ਸੀ।
55. Ted Ferguson, A White Man's Country: An Exercise in Canadian Prejudice, Doubleday, Canada Ltd., Toronto, 1975, p. 46.
56. The Daily Sun, Vancouver, 22 June 1914.
57. Ted Ferguson, pp. 46-47.
58. ਐਡਵਰਡ ਬਰਡ, ਦੀ 21 ਜੂਨ, 1914 ਨੂੰ ਵੈਨਕੂਵਰ ਦੇ ਡੁਮੀਨੀਅਨ ਹਾਲ ਵਿੱਚ ਸਪੀਚ।
59. ਐੱਚ ਐੱਮ ਫਿਟਜ਼ੈਰਲਡ ਦੀ 21 ਜੂਨ 1914 ਨੂੰ ਵੈਨਕੂਵਰ ਦੇ ਡੁਮੀਨੀਅਨ ਹਾਲ ਵਿੱਚ ਕੀਤੀ ਸਪੀਚ।
60. The Daily Sun, Vancouver, 22 June 1914.
61. Ted Ferguson, p. 51.
62. G.S. Deol, pp. 67
63. ਗੁਰਚਰਨ ਸਿੰਘ ਸੈਂਸਰਾ, ਸਫਾ 166.
64. ਉਪਰੋਕਤ ਸਫਾ 191-192.
65. ਭਗਤ ਸਿੰਘ ਬਿਲਗਾ, ਗਦਰ ਲਹਿਰ ਦੇ ਅਣਫੋਲੇ ਵਰਕੇ, ਦੇਸ਼ ਭਗਤ ਯਾਦਗਾਰ ਕਮੇਟੀ, ਜਲੰਧਰ, 1989, ਸਫਾ 74.
66. ਉਪਰੋਕਤ ਸਫਾ 92.
67. ਸਾਧੂ ਸਿੰਘ ਧਾਮੀ, ਮਲੂਕਾ। ਪੰਜਾਬੀ ਅਨੁਵਾਦ: ਸਾਧੂ ਬਿਨਿੰਗ, ਸੁਖਵੰਤ ਹੁੰਦਲ, ਗੁਰਮੇਲ ਰਾਏ, ਬਲਰਾਜ ਸਾਹਨੀ ਯਾਦਗਾਰ ਪ੍ਰਕਾਸ਼ਨ, ਅੰਮ੍ਰਿਤਸਰ, 1988, ਸਫਾ 46.
68. ਘਾਟ (ਅ), ਅਪ੍ਰੈਲ 1913, ਕਾਰਵਾਈ ਨੰਬਰ: 9-10, ਗੁਰਚਰਨ ਸਿੰਘ ਸੈਂਸਰਾ ਵਲੋਂ ਦਿੱਤਾ ਹਵਾਲਾ, ਸਫਾ 65.
69. ਤੇਜਾ ਸਿੰਘ , ਜੀਵਨ ਕਥਾ ਸੰਤ ਅਤਰ ਸਿੰਘ ਜੀ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪੰਜਵਾਂ ਐਡੀਸ਼ਨ, 1991, ਸਫਾ 398-399.
70. Hugh Johnson, p. 12.
71. Kesar Singh, p. 111.
72. 'ਵਤਨ', ਕਾਮਾਗਾਟਾਮਾਰੂ ਵਿਸ਼ੇਸ਼ ਅੰਕ, ਜੁਲਾਈ-ਅਗਸਤ-ਸਤੰਬਰ, 1989, ਸਫਾ 48.
73. J.C. Kerr, p. 233.
74. ਸੁੰਦਰ ਸਿੰਘ ਬੱਬਰ, ਬੱਬਰ ਅਕਾਲੀ ਲਹਿਰ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਤੀਸਰੀ ਐਡੀਸ਼ਨ, 1978, ਸਫਾ 300-301.

ਹਿੱਸਾ ਦੂਜਾ

# ਪੰਜਾਬੀਆਂ ਦਾ 1940ਵਿਆਂ ਦੌਰਾਨ ਮਜ਼ਦੂਰ ਲਹਿਰ ਵਿੱਚ ਯੋਗਦਾਨ:

# ਦਰਸ਼ਨ ਸਿੰਘ ਕਨੇਡੀਅਨ

## ਦੇ ਕਨੇਡਾ ਵਿੱਚ ਦਸ ਵਰ੍ਹੇ

## ਜਾਣ-ਪਛਾਣ

ਦਰਸ਼ਨ ਸਿੰਘ ਕਨੇਡੀਅਨ ਬਾਰੇ ਇਹ ਲੇਖ ਕਨੇਡਾ ਦੇ ਪੰਜਾਬੀ ਭਾਈਚਾਰੇ ਦੇ ਇਤਿਹਾਸ ਦੀ ਮਹੱਤਵਪੂਰਨ ਕੜੀ ਹੈ। ਇਸ ਵਿੱਚ ਉਸ ਵਲੋਂ ਪਾਏ ਯੋਗਦਾਨ ਦੇ ਉਹ ਪਹਿਲੂ ਸਾਹਮਣੇ ਲਿਆਂਦੇ ਗਏ ਹਨ ਜੋ ਏਥੋਂ ਦੇ ਇਤਿਹਾਸ ਵਿੱਚ ਉਸ ਦਾ ਅਹਿਮ ਸਥਾਨ ਬਣਾਉਂਦੇ ਹਨ।

ਦਰਸ਼ਨ ਸਿੰਘ ਆਖਰੀ ਵਾਰ 1985 ਵਿੱਚ ਕਨੇਡਾ ਆਏ ਸਨ। ਉਸ ਸਮੇਂ ਡਾਕਟਰ ਹਰੀ ਸ਼ਰਮਾ, ਸਾਧੂ ਬਿਨਿੰਗ, ਸੁਖਵੰਤ ਹੁੰਦਲ ਤੇ ਮੱਖਣ ਟੁੱਟ ਨੇ ਉਨ੍ਹਾਂ ਨਾਲ 18 ਘੰਟੇ ਦੀ ਗੱਲਬਾਤ ਟੇਪ ਕੀਤੀ ਸੀ। ਇਸ ਲੇਖ ਵਿਚਲੀ ਬਹੁਤੀ ਜਾਣਕਾਰੀ ਉਸ ਮੁਲਾਕਾਤ ਉੱਤੇ ਆਧਾਰਤ ਹੈ। ਇਸ ਤੋਂ ਬਿਨਾਂ ਯੂਨੀਵਰਸਿਟੀ ਆਫ ਬ੍ਰਿਟਿਸ਼ ਕੋਲੰਬੀਆ ਵਿੱਚ ਸਾਂਭੀਆਂ ਪੁਰਾਣੀਆਂ ਅਖਬਾਰਾਂ ਅਤੇ ਤਸਵੀਰਾਂ ਤੋਂ ਕਾਫੀ ਮਹੱਤਵਪੂਰਨ ਜਾਣਕਾਰੀ ਪ੍ਰਾਪਤ ਹੋਈ ਹੈ। ਇੰਟਰਨੈਸ਼ਨਲ ਵੁੱਡਵਰਕਰਜ਼ ਆਫ ਅਮਰੀਕਾ (ਆਈ ਡਬਲਯੂ ਏ) ਦੇ ਪੇਪਰਾਂ ਅਤੇ ਫਾਈਲਾਂ ਵਿੱਚੋਂ ਵੀ ਕਾਫੀ ਸਹਾਇਤਾ ਮਿਲੀ। ਇਨ੍ਹਾਂ ਸੋਮਿਆਂ ਤੋਂ ਮਿਲੀ ਜਾਣਕਾਰੀ ਵਿੱਚ ਅਤੇ ਉਨ੍ਹਾਂ ਉੱਤੇ ਆਧਾਰਤ ਇਸ ਲੇਖ ਵਿੱਚ ਕਾਫੀ ਕੁਝ ਇਹੋ ਜਿਹਾ ਹੈ ਜਿਹੜਾ ਪਹਿਲਾਂ ਪੰਜਾਬੀ ਵਿੱਚ ਉਪਲੱਬਧ ਨਹੀਂ ਸੀ।

ਪਰ ਜਿਹੜੀ ਗੱਲ ਇਸ ਲਿਖਤ ਨੂੰ ਸੱਭ ਤੋਂ ਵੱਧ ਅਹਿਮੀਅਤ ਦਿੰਦੀ ਹੈ ਉਹ ਹੈ ਇਸ ਲੇਖ ਵਾਸਤੇ ਕੀਤੀ ਦਰਸ਼ਨ ਸਿੰਘ ਦੇ ਕੁਝ ਉਨ੍ਹਾਂ ਸਾਥੀਆਂ ਨਾਲ ਗੱਲਬਾਤ ਜੋ ਉਸਦੇ ਨਾਲ ਕੰਮ ਕਰਦੇ ਰਹੇ ਹਨ ਅਤੇ ਜਿਨ੍ਹਾਂ ਦੇ ਮਨਾਂ ਵਿੱਚ ਉਸ ਵਾਸਤੇ ਅਥਾਹ ਸਤਿਕਾਰ ਤੇ ਮੋਹ ਹੈ। ਇਨ੍ਹਾਂ ਵਿੱਚੋਂ ਵਿਸ਼ੇਸ਼ ਹਨ: ਮੌਰਿਸ ਰੱਸ਼, ਏਮੀਲ ਬਿਓਰਨਸਨ, ਮੋਨਾ ਮੋਰਗਨ, ਕਰੇਗ ਪਰਿਚਟ, ਕੁਲਦੀਪ ਬੈਂਸ, ਹੈਰੀ ਰੈਂਕਿਨ ਤੇ ਰੋਆਇ ਮਾਹ। ਆਈ ਡਬਲਯੂ ਏ ਦੇ ਮੌਜੂਦਾ ਸਮੇਂ ਦੇ ਕਾਰਕੁਨਾਂ ਵਲੋਂ, ਖਾਸ ਕਰ ਕਲੇਅ ਪੈਰੀ ਕੋਲੋਂ ਵੀ ਦਰਸ਼ਨ ਸਿੰਘ ਦੇ ਜੀਵਨ ਨਾਲ ਸਬੰਧਤ ਕਾਫੀ ਜਾਣਕਾਰੀ ਪ੍ਰਾਪਤ ਹੋਈ।

ਇਹ ਲੇਖ ਇਸ ਕਿਤਾਬ ਦੇ ਨਜ਼ਰੀਏ ਤੋਂ ਲਿਖਿਆ ਗਿਆ ਹੈ। ਇਸ ਵਿੱਚ ਪੇਸ਼ ਜਾਣਕਾਰੀ ਦਰਸ਼ਨ ਸਿੰਘ ਦੇ ਕਨੇਡਾ ਵਿੱਚ ਹੁੰਦਿਆਂ ਪਾਏ ਯੋਗਦਾਨ ਦੀ ਪੂਰੀ ਤਸਵੀਰ ਪੇਸ਼ ਨਹੀਂ ਕਰਦੀ। ਕਨੇਡਾ ਵਿੱਚ ਉਸਦੇ ਦਸ ਵਰ੍ਹੇ ਦਾ ਜੀਵਨ ਆਪਣੇ ਆਪ ਵਿੱਚ ਵੱਖਰੀ ਕਿਤਾਬ ਦੀ ਮੰਗ ਕਰਦਾ ਹੈ।

## ਪੰਜਾਬੀਆਂ ਦਾ 1940ਵਿਆਂ ਦੌਰਾਨ ਮਜ਼ਦੂਰ ਲਹਿਰ ਵਿੱਚ ਯੋਗਦਾਨ:

# ਦਰਸ਼ਨ ਸਿੰਘ ਕਨੇਡੀਅਨ ਦੇ ਕਨੇਡਾ ਵਿੱਚ ਦਸ ਵਰ੍ਹੇ

ਕਨੇਡਾ ਦੀ ਪੰਜਾਬੀ/ਭਾਰਤੀ ਕਮਿਊਨਿਟੀ ਵਿੱਚ 1920 ਤੋਂ 1940 ਵਿਚਕਾਰ ਵੱਡੀ ਪੱਧਰ ਦੀਆਂ ਅਜਿਹੀਆਂ ਸਰਗਰਮੀਆਂ ਨਹੀਂ ਹੋਈਆਂ ਜਿਨ੍ਹਾਂ ਨੇ ਕਮਿਊਨਿਟੀ ਉੱਪਰ ਕੋਈ ਸਦੀਵੀ ਛਾਪ ਛੱਡੀ ਹੋਵੇ। ਇਸ ਦਾ ਇੱਕ ਕਾਰਨ ਪੱਛਮੀ ਮੁਲਕਾਂ, ਤੇ ਖਾਸ ਕਰ ਉੱਤਰੀ ਅਮਰੀਕਾ ਵਿੱਚ 1929 ਵਿੱਚ ਪਿਆ ਵਿਸ਼ਾਲ ਆਰਥਿਕ ਮੰਦਵਾੜਾ (ਡਿਪਰੈਸ਼ਨ) ਵੀ ਸੀ। ਚੌਥੇ ਦਹਾਕੇ (1930-1940) ਦੇ ਪਹਿਲੇ ਕੁਝ ਸਾਲਾਂ ਦੌਰਾਨ ਏਥੇ ਨੌਕਰੀਆਂ ਦੀ ਅਣਹੋਂਦ ਕਾਰਨ ਕਾਫੀ ਪੰਜਾਬੀ ਵਾਪਸ ਦੇਸ਼ ਚਲੇ ਗਏ ਸਨ।

ਪਰ 1940ਵਿਆਂ ਦੌਰਾਨ ਦਰਸ਼ਨ ਸਿੰਘ ਕਨੇਡੀਅਨ ਨੇ ਬੀ ਸੀ ਦੀ ਮਜ਼ਦੂਰ ਲਹਿਰ ਅਤੇ ਕਮਿਊਨਿਸਟ ਲਹਿਰ ਵਿੱਚ ਬਹੁਤ ਹੀ ਨਿੱਗਰ ਅਤੇ ਪ੍ਰਭਾਵਸ਼ਾਲੀ ਕੰਮ ਕੀਤਾ। ਉਸ ਦੇ ਕੰਮ ਦਾ ਕਨੇਡਾ ਦੀ ਖੱਬੀ ਧਿਰ ਦੀਆਂ ਸਰਗਰਮੀਆਂ ਅਤੇ ਪੰਜਾਬੀ ਕਮਿਊਨਿਟੀ ਦੀਆਂ ਸਮੁੱਚੀਆਂ ਸਰਗਰਮੀਆਂ ਵਿੱਚ ਇੱਕ ਅਹਿਮ ਥਾਂ ਬਣਦਾ ਹੈ। ਉਸ ਦੇ ਕੰਮ ਨੇ ਇੱਕ ਪਾਸੇ ਇੱਥੇ ਵਸਦੇ ਪੰਜਾਬੀਆਂ ਦੇ ਜੀਵਨ ਦੀਆਂ ਹਾਲਤਾਂ ਨੂੰ ਸੁਧਾਰਨ ਲਈ ਯੋਗਦਾਨ ਪਾਇਆ ਦੂਜੇ ਪਾਸੇ ਕਨੇਡਾ ਦੇ ਲੋਕਾਂ, ਖਾਸ ਕਰਕੇ ਅਗਾਂਹਵਧੂ ਲੋਕਾਂ, ਨਾਲ ਸਾਂਝ ਪੈਦਾ ਕਰਨ ਵਿੱਚ ਮਹੱਤਵਪੂਰਨ ਰੋਲ ਅਦਾ ਕੀਤਾ। ਇਸ ਸਾਂਝ ਕਾਰਨ ਪੰਜਾਬੀਆਂ ਨੂੰ ਇਸ ਮੁਲਕ ਦੀ ਮਜ਼ਦੂਰ ਲਹਿਰ ਵਿੱਚ ਇੱਕ ਵਿਸ਼ੇਸ਼ ਸਤਿਕਾਰ ਅਤੇ ਮਾਣ ਮਿਲਿਆ ਅਤੇ ਇੱਥੇ ਵਧਣ ਫੁੱਲਣ ਵਿੱਚ ਹਮਾਇਤ ਹਾਸਲ ਹੋਈ। ਇਸ ਲੇਖ ਵਿੱਚ ਅਸੀਂ ਦਰਸ਼ਨ ਸਿੰਘ ਕਨੇਡੀਅਨ ਦੇ ਇਸ ਕੰਮ ਨੂੰ ਰੀਕਾਰਡ ਕਰਨ ਦੀ ਕੋਸ਼ਸ਼ ਕਰਾਂਗੇ। ਅਜਿਹਾ ਕਰਨ ਲਈ ਅਸੀਂ ਕਨੇਡਾ ਵਿੱਚ ਉਸ ਦੀ ਰਿਹਾਇਸ਼ ਦੇ ਦਸ ਵਰ੍ਹਿਆਂ, 1937 ਤੋਂ 1947 ਤੱਕ, ਦੇ ਵੱਖ ਵੱਖ ਪੜਾਵਾਂ ਉੱਤੇ ਕੀਤੇ ਕੰਮਾਂ ਦਾ ਜ਼ਿਕਰ ਕਰਾਂਗੇ।

### ਕਨੇਡਾ ਵਿੱਚ ਆਮਦ ਦੇ ਪਹਿਲੇ ਵਰ੍ਹੇ

ਦਰਸ਼ਨ ਸਿੰਘ 1937 ਵਿੱਚ ਕਨੇਡਾ ਆਇਆ। ਉਸ ਵੇਲੇ ਉਸ ਦੀ ਉਮਰ 19 ਵਰ੍ਹਿਆਂ ਦੀ ਸੀ। ਭਾਵੇਂ ਉਹ ਇੱਕ ਵਿਦਿਆਰਥੀ ਦੇ ਤੌਰ ’ਤੇ ਕਨੇਡਾ ਆਇਆ ਪਰ ਉਸ ਦੇ ਏਧਰ ਨੂੰ ਆਉਣ ਦੇ ਕਾਰਨ ਆਮ ਪੰਜਾਬੀਆਂ ਵਾਲੇ ਹੀ ਸਨ। ਉਸ ਦੇ ਆਪਣੇ ਕਹਿਣ ਮੁਤਾਬਕ:

> “ਮੇਰੇ ਇੱਥੇ ਆਉਣ ਦੇ ਕਾਰਨ ਆਮ ਪੰਜਾਬੀਆਂ ਤੋਂ ਕੋਈ ਵੱਖਰੇ ਨਹੀਂ ਸਨ। ਘਰ ਵਿੱਚ ਭੁੱਖ ਬਹੁਤ ਸੀ। ਕਿਸੇ ਪਾਸੇ ਨੂੰ ਨਿਕਲਣਾ ਹੀ ਸੀ। ਮੇਰਾ ਬਾਪ ਬਹੁਤ ਗਰੀਬ ਕਿਸਾਨ ਸੀ। ਕੁੱਲ ਮਿਲਾ ਕੇ ਚਾਰ ਕੁ ਏਕੜ ਜ਼ਮੀਨ ਸੀ ਸਾਡੀ ਪਿੰਡ ਲੰਗੇਰੀ, ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਵਿੱਚ। ਉਹ ਵੀ ਪੰਦਰ੍ਹਾਂ ਟੁਕੜਿਆਂ ਵਿੱਚ ਵੰਡੀ ਪਈ ਸੀ।” (1)

ਉਸ ਵੇਲੇ ਪੰਜਾਬੀਆਂ ਦੀ ਕਨੇਡਾ ਵਿੱਚ ਵਸੋਂ ਏਨੀ ਜ਼ਿਆਦਾ ਨਹੀਂ ਸੀ। ਇਨ੍ਹਾਂ ਵਿੱਚੋਂ ਬਹੁਤੇ ਸਿੱਖ ਭਾਈਚਾਰੇ ਨਾਲ ਸੰਬੰਧ ਰੱਖਦੇ ਸਨ। ਇਹ ਕਨੇਡਾ ਦੇ ਪੱਛਮੀ ਤੱਟ ਦੇ ਸੂਬੇ ਬ੍ਰਿਟਿਸ਼ ਕੋਲੰਬੀਆ ਵਿੱਚ ਰਹਿ ਕੇ ਲੱਕੜ ਦੀਆਂ ਮਿੱਲਾਂ ਵਿੱਚ ਕੰਮ ਕਰਦੇ ਸਨ। ਦਰਸ਼ਨ ਸਿੰਘ ਵੀ ਪੰਜਾਬ ਦੇ ਪਿੰਡ ਵਿੱਚੋਂ ਅਤੇ ਸਿੱਖ ਪਰਵਾਰ ਵਿੱਚੋਂ ਆਇਆ ਹੋਣ ਕਰਕੇ ਇਨ੍ਹਾਂ ਲੋਕਾਂ ਵਿੱਚ ਘੁਲ ਮਿਲ਼ ਗਿਆ।

ਉਸ ਨੇ ਪਹਿਲਾਂ ਹੋਰ ਪੰਜਾਬੀਆਂ ਵਾਂਗ ਲੱਕੜ ਦੀ ਸਨਅਤ ਵਿੱਚ ਕੰਮ ਕਰਨਾ ਸ਼ੁਰੂ ਕੀਤਾ। ਇਸ ਨਾਲ ਉਸ ਨੂੰ ਮਿੱਲਾਂ ਅਤੇ ਲਾਗਿੰਗ ਕੈਂਪਾਂ ਵਿੱਚ ਕੰਮ ਦੀਆਂ ਆਮ ਹਾਲਤਾਂ ਅਤੇ ਖਾਸ ਕਰ ਗੈਰ-ਗੋਰੇ ਲੋਕਾਂ ਨਾਲ ਹੁੰਦੇ ਵਿਤਕਰਿਆਂ ਨੂੰ ਦੇਖਣ ਅਤੇ ਸਮਝਣ ਦਾ ਮੌਕਾ ਮਿਲਿਆ। ਸੱਭ ਤੋਂ ਪਹਿਲਾਂ ਉਸ ਨੂੰ ਵੈਨਕੂਵਰ ਆਈਲੈਂਡ ਉੱਤੇ ਇੱਕ ਪੰਜਾਬੀ ਮਿੱਲ ਮਾਲਕ ਕਪੂਰ ਸਿੰਘ ਦੀ ਮਿੱਲ ਵਿੱਚ ਕੰਮ ਮਿਲਿਆ। ਉਸ ਦਾ ਚਾਚਾ ਇਸ ਮਿੱਲ ਵਿੱਚ ਕੰਮ ਕਰਦਾ ਸੀ ਜਿਸ ਦੀ ਸਿਫਾਰਿਸ਼ ਉੱਤੇ ਉਸ ਨੂੰ ਇਹ ਨੌਕਰੀ ਮਿਲ਼ੀ। ਪਰ ਜਿਸ ਦਿਨ ਉਹ ਕੰਮ ਉੱਤੇ ਲੱਗਾ, ਉਸ ਦਿਨ ਹੀ ਉਸ ਦੇ ਚਾਚੇ ਨੂੰ ਕੰਮ ਤੋਂ ਹਟਾ ਦਿੱਤਾ ਗਿਆ। ਇਸ ਘਟਨਾ ਦਾ ਬਿਆਨ ਦਰਸ਼ਨ ਸਿੰਘ ਇਨ੍ਹਾਂ ਸ਼ਬਦਾਂ ਵਿੱਚ ਕਰਦਾ ਹੈ:

> "ਜਿੱਦਣ ਕਪੂਰ ਸਿੰਘ ਨੇ ਮੈਨੂੰ ਕੰਮ ਉੱਤੇ ਰੱਖਿਆ, ਚਾਚੇ ਨੂੰ ਉਸੇ ਦਿਨ ਮਿੱਲ ਚੋਂ ਛੁੱਟੀ ਕਰ ਦਿੱਤੀ। ਚਾਚਾ ਕਪੂਰ ਸਿੰਘ ਲਈ ਸ਼ਾਇਦ ਪੁਰਾਣਾ ਘੋੜਾ ਹੋ ਚੁੱਕਾ ਸੀ। ਸੱਠ ਸਾਲ ਦਾ ਬਿਰਧ ਸੀ। ਉਹ ਉਹਨੇ ਹਟਾ ਦਿੱਤਾ ਅਤੇ ਉਹਦੀ ਥਾਂ 20 ਸਾਲਾਂ ਦਾ ਨਵਾਂ ਘੋੜਾ ਰੱਖ ਲਿਆ।" (2)

ਉਸ ਸਮੇਂ ਮਿੱਲਾਂ ਵਿੱਚ ਗੋਰੇ ਕਾਮਿਆਂ ਦੇ ਮੁਕਾਬਲੇ ਗੈਰ-ਗੋਰੇ ਕਾਮਿਆਂ ਨੂੰ ਤਨਖਾਹ ਘੱਟ ਮਿਲਦੀ ਸੀ। ਉਨ੍ਹਾਂ ਨੂੰ ਨੌਕਰੀ ਸੱਭ ਤੋਂ ਮਗਰੋਂ ਦਿੱਤੀ ਜਾਂਦੀ ਅਤੇ ਨੌਕਰੀ ਤੋਂ ਹਟਾਇਆ ਸੱਭ ਤੋਂ ਪਹਿਲਾਂ ਜਾਂਦਾ। ਮਿੱਲਾਂ ਵਿੱਚ ਗੈਰ-ਗੋਰੇ ਲੋਕਾਂ ਨੂੰ ਕੰਮ ਵੀ ਬੇਹੁਨਰੀ ਮਜ਼ਦੂਰੀ (ਅਨਸਕਿਲਡ ਲੇਬਰ) ਵਾਲੇ ਹੀ ਦਿੱਤੇ ਜਾਂਦੇ। ਮਿੱਲ ਵਿੱਚ ਕਿਸੇ ਕਿਸਮ ਦੀ ਮਸ਼ੀਨਰੀ ਚਲਾਉਣ ਦਾ ਕੰਮ ਜਾਂ ਕਿਸੇ ਕਿਸਮ ਦੀ ਜ਼ਿੰਮੇਵਾਰੀ ਵਾਲਾ ਕੰਮ ਗੈਰ-ਗੋਰੇ ਕਾਮਿਆਂ ਨੂੰ ਨਹੀਂ ਸੀ ਦਿੱਤਾ ਜਾਂਦਾ। ਇੱਥੋਂ ਤੱਕ ਕਿ ਜਿਹੜੀਆਂ ਮਿੱਲਾਂ ਦੇ ਮਾਲਕ ਖੁਦ ਪੰਜਾਬੀ ਸਨ ਉਨ੍ਹਾਂ ਮਿੱਲਾਂ ਵਿੱਚ ਵੀ ਪ੍ਰਬੰਧਕੀ (ਮੈਨੇਜਮੈਂਟ) ਨੌਕਰੀਆਂ ਅਤੇ ਮਸ਼ੀਨਰੀ ਚਲਾਉਣ ਵਾਲੀਆਂ ਵੱਧ ਤਨਖਾਹ ਵਾਲੀਆਂ ਨੌਕਰੀਆਂ ਗੋਰਿਆਂ ਨੂੰ ਹੀ ਦਿੱਤੀਆਂ ਜਾਂਦੀਆਂ ਸਨ।

ਕੁੱਝ ਸਮਾਂ ਮਿੱਲਾਂ ਅਤੇ ਲਾਗਿੰਗ ਕੈਂਪਾਂ ਵਿੱਚ ਕੰਮ ਕਰਨ ਉਪਰੰਤ ਦਰਸ਼ਨ ਸਿੰਘ ਨੇ ਵੈਨਕੂਵਰ ਸਥਿਤ ਯੂਨੀਵਰਸਿਟੀ ਆਫ ਬ੍ਰਿਟਿਸ਼ ਕੋਲੰਬੀਆ (ਯੂ ਬੀ ਸੀ) ਜਾਣਾ ਸ਼ੁਰੂ ਕੀਤਾ। ਏਥੇ ਹੀ ਉਸ ਦਾ ਸੰਪਰਕ ਅਗਾਂਹਵਧੂ ਸੋਚ ਵਾਲੇ ਵਿਦਿਆਰਥੀਆਂ ਨਾਲ ਹੋਇਆ ਅਤੇ ਉਹ ਯੂਨੀਵਰਸਿਟੀ ਦੀ ਯੰਗ ਕਮਿਊਨਿਸਟ ਲੀਗ (ਵਾਈ ਸੀ ਐਲ) ਦਾ ਮੈਂਬਰ ਬਣ ਗਿਆ। ਦਰਸ਼ਨ ਸਿੰਘ ਦੇ ਨਾਲ ਸਿਆਸੀ ਕੰਮ ਕਰਨ ਵਾਲੇ ਉਸ ਦੇ ਸਾਥੀ ਅਤੇ ਦੋਸਤ ਏਮਲ ਬਿਓਰਨਸਨ ਦੇ ਦੱਸਣ ਅਨੁਸਾਰ, "ਦਰਸ਼ਨ ਸਿੰਘ ਦਾ ਸੱਭ ਤੋਂ ਪਹਿਲਾਂ ਸੰਪਰਕ ਮੇਰੇ ਭਰਾ ਬਿੱਲ ਬਿਓਰਨਸਨ ਨਾਲ ਹੋਇਆ ਜੋ ਉਸ ਸਮੇਂ ਯੂ ਬੀ ਸੀ ਵਿੱਚ ਵਿਦਿਆਰਥੀ ਸੀ ਅਤੇ ਵਾਈ ਸੀ ਐਲ (ਯੰਗ ਕਮਿਊਨਿਸਟ ਲੀਗ) ਦਾ ਲੀਡਰ ਸੀ।" (3) ਇਸ ਸਮੇਂ ਦੌਰਾਨ ਦਰਸ਼ਨ ਸਿੰਘ ਨੇ ਆਪਣੀ ਯੂਨੀਵਰਸਿਟੀ ਦੀ ਪੜ੍ਹਾਈ ਨਾਲੋਂ ਵੀ ਵੱਧ ਸਮਾਂ ਮਾਰਕਸਵਾਦੀ ਸਾਹਿਤ ਪੜ੍ਹਨ ਵੱਲ ਲਾਇਆ। ਉਸ ਦੇ ਆਪਣੇ ਕਹਿਣ ਅਨੁਸਾਰ ਉਹਨੂੰ ਯੂਨੀਵਰਸਿਟੀ ਦੇ ਮਜ਼ਮੂਨਾਂ ਦੀ ਏਨੀ ਸਮਝ ਨਹੀਂ ਸੀ ਪੈਂਦੀ ਪਰ ਸਿਆਸੀ ਸਾਹਿਤ ਅਤੇ ਖਾਸ ਕਰ ਮਾਰਕਸਵਾਦੀ ਸਾਹਿਤ ਪੜ੍ਹਨ ਅਤੇ ਸਮਝਣ ਵਿੱਚ ਉਸ ਨੂੰ ਕਦੀ ਕੋਈ ਮੁਸ਼ਕਲ ਨਹੀਂ ਸੀ ਪੇਸ਼ ਆਉਂਦੀ।

ਯੂਨੀਵਰਸਿਟੀ ਵਿੱਚ ਜਿੱਥੇ ਉਸ ਦਾ ਸੰਪਰਕ ਅਗਾਂਹਵਧੂ ਲੋਕਾਂ ਨਾਲ ਲਗਾਤਾਰ ਵੱਧ ਰਿਹਾ ਸੀ ਉਥੇ ਉਹ ਆਪਣੇ ਭਾਈਚਾਰੇ ਦੀਆਂ ਸਰਗਰਮੀਆਂ ਵਿੱਚ ਵੀ ਵੱਧ ਚੜ੍ਹ ਕੇ ਹਿੱਸਾ ਲੈਂਦਾ। ਵੈਨਕੂਵਰ ਦੇ ਸੈਕਿੰਡ ਐਵਨਿਊ ਵਾਲੇ ਇਤਿਹਾਸਕ ਗੁਰਦਵਾਰੇ ਵਿੱਚ ਉਹ ਅਕਸਰ ਭਾਰਤ ਦੀ ਅਜ਼ਾਦੀ ਨਾਲ ਸਬੰਧਤ ਮਸਲਿਆਂ ਉੱਪਰ ਬੋਲਦਾ। ਆਪਣੇ ਲੋਕਾਂ ਵਿੱਚ ਉਹ ਕਾਫੀ ਹਰਮਨ ਪਿਆਰਾ ਹੋ ਰਿਹਾ ਸੀ। ਸਿੱਟੇ ਵਜੋਂ ਉਹ ਸਰਕਾਰ ਦੀਆਂ ਨਜ਼ਰਾਂ ਵਿੱਚ ਰੜਕਣ ਲੱਗਾ ਅਤੇ ਇਮੀਗਰੇਸ਼ਨ ਵਾਲਿਆਂ ਉਸ ਵਿਰੁੱਧ ਜਾਣਕਾਰੀ ਇਕੱਤਰ ਕਰਨੀ ਸ਼ੁਰੂ ਕਰ ਦਿੱਤੀ। ਇਮੀਗਰੇਸ਼ਨ ਵਾਲਿਆਂ ਉਸ ਨੂੰ ਪੜ੍ਹਾਈ ਵਾਸਤੇ ਚਾਹੀਦੇ ਪੈਸਿਆਂ ਲਈ ਕੰਮ ਕਰਨ ਦੀ ਇਜਾਜ਼ਤ ਨਾ ਦਿੱਤੀ। ਉਸ ਨੇ ਵੈਨਕੂਵਰ ਆਈਲੈਂਡ ਉੱਤੇ ਜਾ ਕੇ ਚੋਰੀਂ ਕੰਮ ਕਰਨ ਦੀ ਕੋਸ਼ਿਸ਼ ਕੀਤੀ ਪਰ ਮਿੱਲਾਂ ਵਾਲਿਆਂ ਕੋਲ ਵੀ ਉਸ ਬਾਰੇ ਜਾਣਕਾਰੀ ਪਹੁੰਚ ਚੁੱਕੀ ਸੀ ਅਤੇ ਉਸ ਨੂੰ ਕੰਮ ਨਾ ਮਿਲਿਆ। ਉਹ ਮੁੜ ਫੇਰ ਯੂਨੀਵਰਸਿਟੀ ਵਾਪਸ ਜਾਣ ਲੱਗ ਪਿਆ। ਪਰ ਕੋਲ ਪੈਸੇ ਨਹੀਂ ਸਨ ਸੋ ਇਸ ਕਰਕੇ ਪੜ੍ਹਾਈ ਜ਼ਾਰੀ ਰੱਖਣੀ ਸੰਭਵ ਨਹੀਂ ਸੀ।

ਕੁਝ ਦੋਸਤਾਂ ਦੀ ਸਲਾਹ ਨਾਲ ਦਰਸ਼ਨ ਅਤੇ ਇੱਕ ਹੋਰ ਦੋਸਤ ਬੀ ਸੀ ਛੱਡ ਕੇ ਨਾਲ ਦੇ ਸੂਬੇ ਅਲਬਰਟਾ ਵਿੱਚ ਕੰਮ ਦੀ ਭਾਲ ਕਰਨ ਚਲੇ ਗਏ। ਉਸ ਦੋਸਤ ਦਾ ਨਾਂਅ ਸੋਹਣ ਸਿੰਘ ਸੀ ਪਰ ਕੰਮ ਕਰਨ ਦੀ ਇਜਾਜ਼ਤ ਨਾ ਹੋਣ ਕਾਰਨ ਉਸ ਨੇ ਆਪਣਾ ਨਾਂਅ ਲਾਭ ਸਿੰਘ ਰੱਖ ਲਿਆ ਅਤੇ ਦਰਸ਼ਨ ਸਿੰਘ ਨੇ ਆਪਣਾ ਨਾਂਅ ਰਾਮ ਚੰਦਰ ਰੱਖਿਆ। ਉਹ ਐਡਮੰਟਨ ਦੇ ਉੱਤਰ ਵੱਲ ਕੋਈ ਤਿੰਨ ਸੌ ਮੀਲ ਤੋਂ ਵੀ ਵੱਧ ਫਾਸਲੇ ਉੱਤੇ ਵਿਨਫੀਲਡ ਨਾਂ ਦੇ ਸ਼ਹਿਰ ਤੋਂ ਚਾਲੀ ਪੰਜਾਹ ਮੀਲ ਬਾਹਰ ਜੰਗਲ ਵਿੱਚ ਬਣੀ ਹੋਈ ਮੈਕਡੂਗਲ ਨਾਂਅ ਦੀ ਮਿੱਲ ਵਿੱਚ ਕੰਮ ਕਰਨ ਲੱਗ ਪਏ। ਉੱਥੇ ਪਹਿਲਾਂ ਇੱਕ ਹੋਰ ਪੰਜਾਬੀ ਵੀ ਕੰਮ ਕਰਦਾ ਸੀ ਜਿਸ ਦਾ ਨਾਂਅ ਹਜ਼ਾਰਾ ਸਿੰਘ ਗਰਚਾ ਸੀ। ਉਹ 1926 ਦਾ ਕਨੇਡਾ ਆਇਆ ਹੋਇਆ ਸੀ ਅਤੇ ਉਸ ਨੇ ਇੱਥੋਂ ਐਮ ਐਸ ਸੀ ਕੀਤੀ ਹੋਈ ਸੀ ਪਰ ਨਸਲੀ ਵਿਤਕਰੇ ਕਾਰਨ ਉਸ ਨੂੰ ਕੋਈ ਨੌਕਰੀ ਨਹੀਂ ਸੀ ਮਿਲੀ। ਜਿੱਥੇ ਉਹ ਰਹਿ ਰਹੇ ਸਨ ਉੱਥੇ ਬਰਫ ਬਹੁਤ ਪੈਂਦੀ ਸੀ ਅਤੇ ਕੰਮ ਦੀਆਂ ਹਾਲਤਾਂ ਬਹੁਤ ਔਖੀਆਂ ਸਨ। ਦਰਸ਼ਨ ਸਿੰਘ ਨੇ, ਜੋ ਆਪਣੇ ਦੂਜੇ

ਦੋ ਭਾਰਤੀ ਸਾਥੀਆਂ ਨਾਲ ਗਰੀਨ ਚੇਨ ਉੱਪਰ ਰਾਤ ਦੀ ਸ਼ਿਫਟ ਵਿੱਚ ਕੰਮ ਕਰਦਾ ਸੀ, ਉਸ ਥਾਂ ਦਾ ਚੇਤਾ ਕਰਦਿਆ ਕਿਹਾ, "ਬਾਕੀ ਥਾਹਾਂ ਦੇ ਟਾਕਰੇ ਉੱਤੇ ਉਸ ਥਾਂ ਨੂੰ ਸੱਚਮੁੱਚ ਹੀ ਕਨੇਡਾ ਦਾ ਨਰਕ ਕਿਹਾ ਜਾ ਸਕਦਾ ਹੈ।"(4)

ਇਸ ਤੋਂ ਬਾਅਦ ਉਸ ਨੇ ਬੀ ਸੀ ਦੇ ਉੱਤਰੀ ਇਲਾਕੇ ਦੀਆਂ ਕੁਝ ਹੋਰ ਮਿੱਲਾਂ ਵਿੱਚ ਕੰਮ ਕੀਤਾ। ਇਸ ਸਮੇਂ ਦੌਰਾਨ ਜਦੋਂ ਉਹ ਪ੍ਰਿੰਸ ਜਾਰਜ ਨੇੜੇ ਬਿੰਡ ਨਾਂਅ ਦੇ ਛੋਟੇ ਜਿਹੇ ਟਾਊਨ ਵਿੱਚ ਕੰਮ ਕਰ ਰਿਹਾ ਸੀ ਤਾਂ ਉਸ ਨੂੰ ਪਤਾ ਲੱਗਾ ਕਿ ਵੈਨਕੂਵਰ ਵਿੱਚ ਭਾਰਤੀ ਕਮਿਊਨਿਟੀ ਦੇ ਕੁੱਝ ਆਗੂਆਂ ਨੇ ਗੈਰ-ਕਾਨੂੰਨੀ ਭਾਰਤੀਆਂ ਵਿੱਚੋਂ ਕੁੱਝ ਇੱਕ ਦੇ ਕੇਸਾਂ ਵਾਸਤੇ ਡਾਕਟਰ ਪਾਂਡੀਆ ਨਾਂ ਦੇ ਭਾਰਤੀ ਪਿਛੋਕੜ ਦੇ ਵਕੀਲ ਨੂੰ ਕੇਸ ਦੀ ਪੈਰਵਾਈ ਕਰਨ ਵਾਸਤੇ ਅੱਗੇ ਕੀਤਾ ਹੈ। ਬੇਸ਼ੱਕ ਉਸ ਸਮੇਂ ਬੀ ਸੀ ਵਿੱਚ ਪੰਜਾਬੀਆਂ ਦੀ ਗਿਣਤੀ ਕਾਫੀ ਥੋੜ੍ਹੀ ਸੀ ਪਰ ਉਸ ਵਿੱਚੋਂ ਵੀ ਤਕਰੀਬਨ ਤਿੰਨ ਸੌ ਤੋਂ ਉੱਪਰ ਪੰਜਾਬੀ ਗੈਰ-ਕਾਨੂੰਨੀ ਰਹਿ ਰਹੇ ਸਨ। ਡਾਕਟਰ ਪਾਂਡੀਏ ਦੀਆਂ ਸਰਗਰਮੀਆਂ ਬਾਰੇ ਪਤਾ ਲੱਗਣ ਉੱਤੇ ਦਰਸ਼ਨ ਸਿੰਘ ਅਤੇ ਕੁਝ ਹੋਰ ਬੰਦੇ ਵੈਨਕੂਵਰ ਆ ਗਏ। ਵੈਨਕੂਵਰ ਆ ਕੇ ਉਨ੍ਹਾਂ ਨੇ ਆਪਣੇ ਵਰਗੇ ਹੋਰ ਗੈਰ-ਕਾਨੂੰਨੀ ਭਾਰਤੀਆਂ ਨਾਲ ਸੰਪਰਕ ਕੀਤਾ। ਫਿਰ ਇੱਕ ਕਮੇਟੀ ਬਣਾਈ ਗਈ ਜਿਸ ਦੇ ਜ਼ਿੰਮੇ ਇਸ ਕੇਸ ਵਾਸਤੇ ਪੈਸ ਇਕੱਠੇ ਕਰਨ ਦਾ ਕੰਮ ਲੱਗਾ। ਦਰਸ਼ਨ ਸਿੰਘ ਅਨੁਸਾਰ, "ਅਸੀਂ ਵੈਨਕੂਵਰ ਆਈਲੈਂਡ ਵਿੱਚ ਘੁੰਮ ਕੇ ਚਾਰ ਸੌ ਡਾਲਰ ਇਕੱਠਾ ਕਰਕੇ ਡਾਕਟਰ ਪਾਂਡੀਏ ਨੂੰ ਦਿੱਤਾ।"(5) ਗੈਰ-ਕਾਨੂੰਨੀ ਭਾਰਤੀਆਂ ਦੇ ਕੇਸਾਂ ਨੂੰ ਕਮਿਊਨਿਟੀ ਵਲੋਂ ਇਕੱਠੇ ਹੋ ਕੇ ਲੜਨ ਨਾਲ 1939 ਵਿੱਚ ਭਾਰਤੀਆਂ ਦੀ ਇਮੀਗਰੇਸ਼ਨ ਦੇ ਕੇਸ ਵਿੱਚ ਜਿੱਤ ਹੋਈ ਅਤੇ ਤਿੰਨ ਸੌ ਤੋਂ ਵੱਧ ਪੰਜਾਬੀ ਇੱਥੇ ਕਾਨੂੰਨੀ ਤੌਰ ਉੱਤੇ ਰਹਿਣ ਯੋਗ ਹੋ ਗਏ।

## ਜ਼ਬਰੀ ਫੌਜੀ ਭਰਤੀ ਲਈ ਚਿੱਠੀ

ਦਰਸ਼ਨ ਸਿੰਘ ਦਾ ਇਮੀਗਰੇਸ਼ਨ ਦਾ ਮਸਲਾ ਹੱਲ ਹੋਣ ਬਾਅਦ ਉਹ ਕਪੂਰ ਸਿੰਘ ਦੀ ਮਿੱਲ ਵਿੱਚ ਕੰਮ ਕਰਨ ਲੱਗ ਪਿਆ। ਪਰ ਇਸ ਸਮੇਂ ਦੂਜੀ ਸੰਸਾਰ ਜੰਗ ਛਿੜ ਚੁੱਕੀ ਹੋਣ ਕਰਕੇ ਪੰਜਾਬੀ ਕਮਿਊਨਿਟੀ ਲਈ ਅਤੇ ਦਰਸ਼ਨ ਸਿੰਘ ਦੇ ਜੀਵਨ ਦੀ ਇੱਕ ਹੋਰ ਅਹਿਮ ਘਟਨਾ ਘਟੀ। ਉਸ ਨੂੰ ਕਮਿਊਨਿਟੀ ਵਿੱਚੋਂ ਸੱਭ ਤੋਂ ਪਹਿਲਾਂ ਫੌਜ ਦੀ ਜ਼ਬਰੀ ਭਰਤੀ (ਕਨਸਕਰਿਪਸ਼ਨ) ਵਾਸਤੇ ਚਿੱਠੀ ਆ ਗਈ। ਫੇਰ ਇੱਕ ਹੋਰ ਗਰੀਬੂ ਨਾਂਅ ਦੇ ਪੰਜਾਬੀ ਨੌਜਵਾਨ ਨੂੰ ਵੀ ਭਰਤੀ ਦੀ ਚਿੱਠੀ ਮਿਲੀ। ਕਮਿਊਨਿਟੀ ਵਿੱਚ ਇਸ ਬਾਰੇ ਕਾਫੀ ਭਖਵਾਂ ਵਿਵਾਦ ਛਿੜ ਪਿਆ। ਕਨੇਡਾ ਵਿਚਲੇ ਭਾਰਤੀਆਂ ਦਾ ਕਹਿਣਾ ਸੀ ਕਿ ਜੇ ਸਾਨੂੰ ਇਹ ਇਸ ਮੁਲਕ ਵਿੱਚ ਪੂਰੇ ਹੱਕ ਨਹੀਂ ਦੇਣੇ ਚਾਹੁੰਦੇ ਤਾਂ ਸਾਡੇ ਕੋਲੋਂ ਲੜਨ ਦੀ ਕਿਸ ਤਰ੍ਹਾਂ ਆਸ ਰੱਖ ਸਕਦੇ ਹਨ। ਯਾਦ ਰਹੇ ਕਿ ਉਸ ਵਕਤ ਭਾਰਤੀਆਂ ਨੂੰ ਏਥੇ ਵੋਟ ਪਾਉਣ ਦਾ ਹੱਕ ਹਾਸਲ ਨਹੀਂ ਸੀ ਅਤੇ ਜਿਸ ਦੇ ਫਲਸਰੂਪ ਬਾਕੀ ਸ਼ਹਿਰੀਆਂ ਵਾਲੇ ਹੱਕ ਵੀ ਪ੍ਰਾਪਤ ਨਹੀਂ ਸਨ। ਵੈਨਕੂਵਰ ਦੀ ਭਾਰਤੀ ਕਮਿਊਨਿਟੀ ਨੇ ਇਸ ਸੰਬੰਧੀ ਗੁਰਦਵਾਰੇ ਵਿੱਚ ਮਤਾ ਪਾਸ ਕੀਤਾ ਕਿ ਜੇ ਸਾਨੂੰ ਫੌਜ ਵਿੱਚ ਲੈ ਕੇ ਜਾਣਾ ਹੈ ਤਾਂ ਸਾਨੂੰ ਬਰਾਬਰ ਦੇ ਹੱਕ ਦੇਵੋ।

ਪਰ ਦਰਸ਼ਨ ਸਿੰਘ ਵਾਸਤੇ ਉਸ ਸਮੇਂ ਫੌਰੀ ਮਸਲਾ ਇਹ ਸੀ ਕਿ ਭਰਤੀ ਹੋਇਆ ਜਾਵੇ ਜਾਂ ਫੇਰ ਫਰਾਰ ਹੋ ਕੇ ਭਗੌੜਿਆਂ ਵਾਲੀ ਲੁਕਣ ਛਿਪਣ ਵਾਲੀ ਜ਼ਿੰਦਗੀ ਬਿਤਾਈ ਜਾਵੇ। ਉਸ ਦੇ ਕਹਿਣ ਮੁਤਾਬਕ ਉਸ ਨੇ ਕਾਫੀ ਲੋਕਾਂ ਨਾਲ ਇਸ ਸੰਬੰਧੀ ਸਲਾਹ ਮਸ਼ਵਰਾ ਕੀਤਾ ਅਤੇ ਅਖੀਰ ਭਰਤੀ ਹੋਣ ਦਾ ਫੈਸਲਾ ਕਰ ਲਿਆ। ਉਸਦੇ ਨਾਲ ਕੰਮ ਕਰਨ ਵਾਲੇ ਉਸ ਦੇ ਦੋਸਤ ਕੁਲਦੀਪ ਬੈਂਸ ਦੇ ਦੱਸਣ ਅਨੁਸਾਰ: "ਮੈਂ ਦਰਸ਼ਨ ਨੂੰ ਕਿਹਾ, ਇਹ ਆਰਮੀ ਟਰੇਨਿੰਗ ਵਿੱਚੋਂ ਤੂੰ ਕੀ ਖੱਟ ਲਵੇਂਗਾ? ਤਾਂ ਉਸ ਦਾ ਜਵਾਬ ਸੀ, "ਕੀ ਪਤਾ ਜੀਵਨ 'ਚ ਕਦੋਂ ਆਰਮੀ ਟਰੇਨਿੰਗ ਕੰਮ ਆ ਜਾਵੇ।" ਦਰਸ਼ਨ ਸਮਝਦਾ ਸੀ ਕਿ ਫੌਜੀ ਸਿਖਲਾਈ ਉਸ ਦੇ ਆਪਣੇ ਇਨਕਲਾਬ ਦੇ ਕੰਮ ਵਿੱਚ ਵੀ ਸਹਾਈ ਹੋਵੇਗੀ।"(6) ਇਸ ਤੋਂ ਇਹ ਗੱਲ ਕਾਫੀ ਸਾਫ ਹੋ ਜਾਂਦੀ ਹੈ ਕਿ ਛੋਟੀ ਉਮਰ ਵਿੱਚ ਹੀ ਦਰਸ਼ਨ ਸਿੰਘ ਕਨੇਡੀਅਨ ਨੇ ਆਪਣੇ ਆਪ ਨੂੰ ਸਮਾਜਿਕ ਤਬਦੀਲੀ ਵਾਸਤੇ ਲੋੜੀਂਦੇ ਇਨਕਲਾਬ ਲਈ ਤਿਆਰ ਕਰ ਲਿਆ ਸੀ।

ਫੌਜੀ ਸਿਖਲਾਈ ਬੀ ਸੀ ਦੇ ਸ਼ਹਿਰ ਵਰਨਨ ਵਿੱਚ ਦਿੱਤੀ ਜਾਣੀ ਸੀ। ਦਰਸ਼ਨ ਸਿੰਘ ਉੱਥੇ ਚਾਰ ਮਹੀਨੇ ਰਿਹਾ। ਗੋਰਿਆਂ ਵਿੱਚ ਸਿਖਲਾਈ ਲੈਣ ਵਾਲਾ ਉਹ ਇਕੱਲਾ ਹੀ ਭਾਰਤੀ ਸੀ। ਫੌਜੀ ਸਿਖਲਾਈ ਦੇ ਆਪਣੇ ਦਿਨਾਂ ਨੂੰ ਦਰਸ਼ਨ ਸਿੰਘ ਇਸ ਤਰ੍ਹਾਂ ਯਾਦ ਕਰਦਾ ਹੈ:

> "ਮੈਂ 'ਕੱਲਾ ਹੀ ਹਿੰਦੁਸਤਾਨੀ ਸੀ ਬਾਕੀ ਸਾਰੇ ਗੋਰੇ ਸਨ। ਉੱਥੇ ਤਾਂ ਫੇਰ ਜਿਦਾਂ ਹੁੰਦਾ ਹੀ ਹੈ। ਬਿਗਲ ਵੱਜਦੇ ਸੀ। ਉੱਠ ਕੇ ਮੂੰਹ ਧੋਣਾ ਅਤੇ ਭੱਜ ਪੈਣਾ। ਇੱਧਰ ਪ੍ਰੇਡ, ਉੱਧਰ ਪ੍ਰੇਡ, ਕਦੀ ਪੇਟ ਦੇ ਬੱਲ ਚਲੋ, ਗੋਡਿਆਂ ਭਾਰ ਚੱਲੋ, ਬੰਦੂਕ ਚਲਾਉਣੀ ਸਿੱਖੋ।... ਗੋਰਿਆਂ ਦੀਆਂ ਸਾਰੀਆਂ ਗਾਲ੍ਹਾਂ ਮੈਂ ਉਦੋਂ ਹੀ ਸਿੱਖੀਆਂ। ਤੜਕੇ ਸਾਰਜੰਟ ਨੇ ਆ ਕੇ ਦਬਕਾ ਮਾਰਨਾ - ਹੇ ਯੂ ਬਾਸਟਰਡਜ਼, ਸਨ ਆਫ ਬਿਚਜ਼ਸ, ਸਟਿਲ ਲਾਇੰਗ ਦੇਅਰ, ਗੈੱਟ ਆਪ ਯੂ..." (7)

## ਭਾਰਤ ਵਾਪਸ ਜਾਣ ਦੀ ਕੋਸ਼ਿਸ਼

ਫੌਜੀ ਸਿਖਲਾਈ ਚਾਰ ਮਹੀਨੇ ਦੀ ਸੀ ਅਤੇ ਪੱਕੀ ਨੌਕਰੀ ਵਾਸਤੇ ਚਿੱਠੀ ਬਾਅਦ ਵਿੱਚ ਆਉਣੀ ਸੀ। ਦਰਸ਼ਨ ਸਿੰਘ ਮੁੜ ਆ ਕੇ ਮਿੱਲ ਵਿੱਚ ਕੰਮ ਕਰਨ ਲੱਗ ਪਿਆ। ਉਸ ਵਾਸਤੇ ਇਹ ਸਮਾਂ ਕਾਫੀ ਉਲਝਨ ਵਾਲਾ ਸੀ। ਇਸ ਗੱਲ ਨੂੰ ਤਾਂ ਸਾਰੇ ਭਾਰਤੀ ਸਮਝਦੇ ਸਨ ਕਿ ਇਹ ਲੜਾਈ ਗੋਰਿਆਂ ਦੀ ਸੀ। ਦਰਸ਼ਨ ਸਿੰਘ ਨੂੰ ਇਸ ਗੱਲ ਦੀ ਵੀ ਸੋਝੀ ਆ ਚੁੱਕੀ ਸੀ ਕਿ ਸਾਮਰਾਜਵਾਦ ਕੀ ਹੁੰਦਾ ਹੈ ਅਤੇ ਗੁਲਾਮੀ ਕੀ ਹੁੰਦੀ ਹੈ। ਉਸ ਵਿੱਚ ਦੇਸ਼ ਭਗਤੀ ਦਾ ਜਜ਼ਬਾ ਵੀ ਪੂਰੀ ਤਰ੍ਹਾਂ ਜਾਗ ਚੁੱਕਿਆ ਸੀ ਅਤੇ ਉਹ ਸਮਝਦਾ ਸੀ ਕਿ ਅਸਲ ਕੰਮ ਤਾਂ ਗੋਰਿਆਂ ਨੂੰ ਹਿੰਦੁਸਤਾਨ ਵਿੱਚੋਂ ਬਾਹਰ ਕੱਢਣ ਦਾ ਹੈ। ਉਸ ਵਕਤ ਉਸ ਨੇ ਫੈਸਲਾ ਕਰ ਲਿਆ ਕਿ ਗੋਰਿਆਂ ਦੀ ਫੌਜ ਵਿੱਚ ਮਰਨ ਨਾਲੋਂ ਕਿਉਂ ਨਾ ਆਪਣੇ ਦੇਸ਼ ਵਾਪਸ ਜਾ ਕੇ ਅਜ਼ਾਦੀ ਦੀ ਲੜਾਈ ਵਿੱਚ ਹਿੱਸਾ ਲਿਆ ਜਾਵੇ। ਇਸ ਇਰਾਦੇ ਨਾਲ ਉਹ ਜੂਨ 1940 ਵਿੱਚ ਭਾਰਤ ਨੂੰ ਜਾਣ ਲਈ ਜਹਾਜ਼ ਚੜ੍ਹ ਗਿਆ। ਰਾਹ ਵਿੱਚ ਜਦੋਂ ਉਸ ਦਾ ਜਹਾਜ਼ ਟੋਕੀਓ, ਜਾਪਾਨ ਠਹਿਰਿਆ ਤਾਂ ਉੱਥੇ ਉਹ ਕੁਝ ਦਿਨ ਇੱਕ ਅਭੀ ਚੰਦਾਨੀ ਨਾਂ ਦੇ ਸਿੰਧੀ ਭਾਰਤੀ ਕੋਲ ਰਿਹਾ। ਉੱਥੋਂ ਉਹਨੂੰ ਪਤਾ ਲੱਗਾ ਕਿ ਕੁਝ ਸਿੰਧੀ ਅਤੇ ਪੰਜਾਬੀ ਲੋਕ ਜਿਹੜੇ ਕੁਝ ਦੇਰ ਪਹਿਲਾਂ ਭਾਰਤ ਵੱਲ ਗਏ ਸਨ ਉਨ੍ਹਾਂ ਨੂੰ ਗੋਰਿਆਂ ਨੇ ਹਾਂਗਕਾਂਗ ਵਿੱਚ ਫੜ ਲਿਆ ਸੀ ਅਤੇ ਜੇਲ੍ਹ ਵਿੱਚ ਬੰਦ ਕਰ ਦਿੱਤਾ ਸੀ। ਇਸ ਗੱਲ ਦੇ ਪਤਾ ਲੱਗਣ ਉੱਤੇ ਦਰਸ਼ਨ ਸਿੰਘ ਟੋਕੀਓ ਤੋਂ ਹੀ ਮੁੜ ਕੇ ਕਨੇਡਾ ਆ ਗਿਆ।

ਵਾਪਸ ਆ ਕੇ ਉਸ ਨੇ ਵੈਨਕੂਵਰ ਦੇ ਆਸ ਪਾਸ ਕੰਮ ਭਾਲਣ ਦੀ ਕੋਸ਼ਸ਼ ਕੀਤੀ ਪਰ ਕੋਈ ਕੰਮ ਨਾ ਮਿਲਿਆ। ਫੇਰ ਉਹਨੂੰ ਵਿਕਟੋਰੀਆ ਵਿੱਚ ਸਿਲਕਰਕ ਲੰਬਰ ਕੰਪਨੀ, ਜਿਸ ਦਾ ਮਾਲਕ ਇੱਕ ਪੰਜਾਬੀ ਸੀ, ਵਿੱਚ ਕੰਮ ਮਿਲ਼ ਗਿਆ। ਅਗਲੇ ਪੰਜ ਛੇ ਸਾਲ ਉਸ ਨੇ ਇਸ ਮਿੱਲ ਵਿੱਚ ਹੀ ਕੰਮ ਕੀਤਾ। ਆਪਣੇ ਇਸ ਕੰਮ ਦੌਰਾਨ ਦਰਸ਼ਨ ਸਿੰਘ ਨੂੰ ਕਨੇਡਾ ਦੀ ਲੱਕੜ ਦੀ ਸਨਅਤ ਵਿੱਚ ਕੰਮ ਕਰਦੇ ਮਜ਼ਦੂਰਾਂ ਦੇ ਕੰਮ ਦੀਆਂ ਹਾਲਤਾਂ, ਕੰਮਾਂ ਉੱਪਰ ਗੈਰ-ਗੋਰੇ ਲੋਕਾਂ ਨਾਲ ਹੁੰਦੇ ਵਿਤਕਰੇ ਨੂੰ ਜਾਣਨ ਦਾ ਮੌਕਾ ਮਿਲਿਆ।

## ਕਮਿਊਨਿਸਟ ਪਾਰਟੀ ਅਤੇ ਟਰੇਡ ਯੂਨੀਅਨ ਵਿੱਚ ਕੰਮ

ਜਿਵੇਂ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ ਕਿ ਯੂ ਬੀ ਸੀ ਵਿੱਚ ਆਪਣੀ ਪੜ੍ਹਾਈ ਦੌਰਾਨ ਦਰਸ਼ਨ ਸਿੰਘ ਯੰਗ ਕਮਿਊਨਿਸਟ ਲੀਗ ਨਾਲ ਸਬੰਧਤ ਦੂਜੇ ਵਿਦਿਆਰਥੀਆਂ ਦੇ ਸੰਪਰਕ ਵਿੱਚ ਆਇਆ। ਕਨੇਡਾ ਵਿੱਚ ਆਪਣੀ ਰਿਹਾਇਸ਼ ਦੇ ਸਾਰੇ ਸਮੇਂ ਦੌਰਾਨ ਉਹ ਕਮਿਊਨਿਸਟ ਪਾਰਟੀ ਨਾਲ ਜੁੜਿਆ ਰਿਹਾ। ਉਸ ਵਲੋਂ ਮੈਂਬਰ ਬਣਨ ਪਿੱਛੇ ਇੱਕ ਕਾਰਨ ਇਹ ਵੀ ਸੀ ਕਿ ਉਸ ਸਮੇਂ ਕਮਿਊਨਿਸਟ ਪਾਰਟੀ ਕਨੇਡਾ ਵਿੱਚ ਭਾਰਤੀ ਲੋਕਾਂ ਦੇ ਹੱਕਾਂ ਦਾ ਡੱਟ ਕੇ ਸਮਰਥਨ ਕਰਦੀ ਸੀ। ਆਪਣੀ ਸੂਝ ਅਤੇ ਪ੍ਰਤਿਬੱਧਤਾ ਨਾਲ ਜਲਦੀ ਹੀ ਉਸ ਨੇ ਪਾਰਟੀ ਵਿੱਚ ਇੱਕ ਮਹੱਤਵਪੂਰਨ ਥਾਂ ਬਣਾ ਲਈ। ਪਾਰਟੀ ਵਲੋਂ ਦਰਸ਼ਨ ਸਿੰਘ ਨੇ ਕਨੇਡਾ ਭਰ ਵਿੱਚ ਲੈਕਚਰ ਟੂਰ ਕੀਤੇ। ਇਨ੍ਹਾਂ ਲੈਕਚਰਾਂ ਵਿੱਚ ਜਿੱਥੇ ਉਹ ਪਾਰਟੀ ਦੇ ਏਜੰਡੇ ਬਾਰੇ ਗੱਲ ਬਾਤ ਕਰਦਾ ਉੱਥੇ ਨਾਲ ਨਾਲ ਉਹ ਕਨੇਡੀਅਨ ਮਜ਼ਦੂਰਾਂ ਵਿੱਚ ਦੂਜੀਆਂ ਕਮਿਊਨਿਟੀਆਂ ਦੇ ਮਜ਼ਦੂਰਾਂ ਪ੍ਰਤੀ ਪਏ ਭੁਲੇਖਿਆਂ ਨੂੰ ਦੂਰ ਕਰਦਾ। ਪਾਰਟੀ ਵਿੱਚ ਆਪਣੇ ਲਈ ਮਹੱਤਵਪੂਰਨ ਥਾਂ ਬਣਾਉਣ ਵਿੱਚ ਕਾਮਯਾਬ ਹੋਣ ਦਾ ਰਾਜ ਇਹ ਸੀ ਕਿ ਦਰਸ਼ਨ ਸਿੰਘ ਇੱਕ ਬਹੁਤ ਵਧੀਆ ਬੁਲਾਰਾ ਸੀ ਅਤੇ ਉਸ ਦੇ ਖਿਆਲਾਂ ਵਿੱਚ ਸਪੱਸ਼ਟਤਾ ਸੀ। ਸਾਰੀ ਉਮਰ ਟਰੇਡ ਯੂਨੀਅਨ ਵਿੱਚ ਸਰਗਰਮ ਰਹਿਣ ਵਾਲੇ ਅਤੇ ਦਰਸ਼ਨ ਸਿੰਘ ਨਾਲ ਮਿਲ਼ ਕੇ ਕਮਿਊਨਿਸਟ ਪਾਰਟੀ ਵਿੱਚ ਕੰਮ ਕਰਨ ਵਾਲੇ ਕਰੇਗ ਪਰਿਚਟ ਦਾ ਕਹਿਣਾ ਹੈ:

> "ਦਰਸ਼ਨ ਸਿੰਘ ਨੇ ਪਾਰਟੀ ਵਿੱਚ ਅਤੇ ਯੂਨੀਅਨ ਵਿੱਚ ਬਹੁਤ ਅਹਿਮ ਰੋਲ ਨਿਭਾਇਆ। ਇਸ ਦਾ ਮੁੱਖ ਕਾਰਨ ਇਹ ਸੀ ਕਿ ਉਹ ਇੱਕ ਬਹੁਤ ਵਧੀਆ ਬੁਲਾਰਾ ਸੀ। ਅੰਗਰੇਜ਼ੀ ਜ਼ਬਾਨ ਵਿੱਚ ਉਸ ਨੂੰ ਕਮਾਲ ਦੀ ਮੁਹਾਰਤ ਹਾਸਲ ਸੀ। ਯੂਨੀਵਰਸਿਟੀ ਪੜ੍ਹਿਆ ਹੋਣ ਕਰਕੇ ਉਹ ਆਪਣੀਆਂ ਲਿਖਤਾਂ ਵਿੱਚ ਬੜਾ ਸਪਾਸ਼ਟ ਹੁੰਦਾ ਸੀ ਅਤੇ ਹਮੇਸ਼ਾਂ ਆਪਣੀ ਗੱਲ ਕਹਿਣ ਵਿੱਚ ਕਾਮਯਾਬ ਹੁੰਦਾ ਸੀ।" (8)

ਉਸ ਵੇਲੇ ਭਾਰਤੀ ਕਮਿਊਨਿਟੀ ਵਿੱਚੋਂ ਦਰਸ਼ਨ ਸਿੰਘ ਦੇ ਨਾਲ ਕੁਲਦੀਪ ਸਿੰਘ ਬੈਂਸ ਅਤੇ ਰਤਨ ਸਿੰਘ ਵੀ ਪਾਰਟੀ ਦੇ ਮੈਂਬਰ ਸਨ। ਦਰਸ਼ਨ ਸਿੰਘ ਅਨੁਸਾਰ ਕਮਿਊਨਿਟੀ ਵਿੱਚ ਖੱਬੀ ਸਿਆਸਤ ਦਾ ਏਨਾ ਜ਼ਿਆਦਾ ਅਸਰ ਨਹੀਂ ਸੀ ਅਤੇ ਭਾਰਤ ਵਿਚਲੀ ਸਿਆਸਤ ਦੇ ਅਸਰ ਥੱਲੇ ਲੋਕ ਵੰਡੇ ਹੋਏ ਸਨ। ਪਰ ਕਮਿਊਨਿਟੀ ਨੂੰ ਦਰਪੇਸ਼ ਬਹੁਤ ਸਾਰੇ ਮਸਲਿਆਂ ਜਿਵੇਂ ਕਿ ਨਸਲੀ ਵਿਤਕਰਾ, ਬਰਾਬਰ ਦੇ ਹੱਕ, ਭਾਰਤ ਦੀ ਅਜ਼ਾਦੀ ਲਈ ਹਮਦਰਦੀ, ਮਜ਼ਦੂਰ ਵਰਗ ਦੀ ਲੁੱਟ ਖਸੁੱਟ ਅਤੇ ਘੱਟ

ਗਿਣਤੀ ਮਜ਼ਦੂਰਾਂ ਦੀ ਵਿਸ਼ੇਸ਼ ਲੁੱਟ, ਆਦਿ ਮਸਲਿਆਂ ਉੱਪਰ ਖੱਬੇ-ਪੱਖੀ ਲੋਕਾਂ ਦਾ ਸਟੈਂਡ ਬੜਾ ਸਪੱਸ਼ਟ ਸੀ। ਦਰਸ਼ਨ ਸਿੰਘ ਅਤੇ ਉਸ ਦੇ ਸਾਥੀਆਂ ਵਲੋਂ ਮਿੱਲਾਂ ਵਿੱਚ ਯੂਨੀਅਨ ਜਥੇਬੰਦ ਕਰਨ ਦੇ ਅਮਲ ਰਾਹੀਂ ਹੌਲੀ ਹੌਲੀ ਖੱਬੇ ਪੱਖੀ ਸਿਆਸਤ ਦੇ ਵਿਚਾਰ ਕਮਿਊਨਿਟੀ ਦੇ ਲੋਕਾਂ ਤੱਕ ਪਹੁੰਚਣ ਲੱਗੇ ਅਤੇ ਲੋਕਾਂ ਦੇ ਰਵੱਈਏ ਵਿੱਚ ਕੁਝ ਕੁਝ ਤਬਦੀਲੀ ਆਉਣ ਲੱਗੀ।

ਇਸ ਹੀ ਸਮੇਂ ਦੌਰਾਨ (1940 ਵਿੱਚ) ਲੱਕੜ ਦੀ ਸਨਅਤ ਵਿੱਚ ਕੰਮ ਦੀਆਂ ਹਾਲਤਾਂ ਅਤੇ ਤਨਖਾਹਾਂ ਦੀ ਦਸ਼ਾ ਸੁਧਾਰਨ ਵਾਸਤੇ ਮਜ਼ਦੂਰਾਂ ਵਿੱਚ ਹੌਲੀ ਹੌਲੀ ਜਾਗ੍ਰਿਤੀ ਆਉਣੀ ਸ਼ੁਰੂ ਹੋ ਗਈ। ਵੈਨਕੂਵਰ ਦੇ ਆਸ ਪਾਸ ਦੇ ਇਲਾਕਿਆਂ ਵਿੱਚ ਇੰਟਰਨੈਸ਼ਨਲ ਵੁੱਡਵਰਕਰਜ਼ ਆਫ ਅਮਰੀਕਾ (ਆਈ ਡਬਲਯੂ ਏ) ਲੱਕੜ ਦੀਆਂ ਮਿੱਲਾਂ ਵਿੱਚ ਜਥੇਬੰਦ ਹੋਣੀ ਸ਼ੁਰੂ ਹੋ ਗਈ। ਪਰ ਅਜੇ ਇਹ ਵੈਨਕੂਵਰ ਆਈਲੈਂਡ ਉੱਪਰ ਆਪਣੇ ਪੈਰ ਟਿਕਾਉਣ ਵਿੱਚ ਕਾਮਯਾਬ ਨਹੀਂ ਸੀ ਹੋਈ। ਆਈ ਡਬਲਯੂ ਏ ਅਮਰੀਕਾ ਵਿੱਚ ਜੰਮੀ ਪਲੀ ਯੂਨੀਅਨ ਸੀ। ਇਹ ਉਸ ਵੇਲੇ ਅਮਰੀਕਾ ਦੇ ਕਮਿਊਨਿਸਟਾਂ ਵਲੋਂ ਜਥੇਬੰਦ ਕੀਤੀ ਗਈ ਸੀ ਅਤੇ ਇਸ ਦੀ ਉੱਪਰਲੀ ਲੀਡਰਸ਼ਿਪ ਵਿੱਚ ਕਮਿਊਨਿਸਟ ਹੀ ਭਾਰੂ ਸਨ। ਕਨੇਡਾ ਵਿੱਚ ਵੀ ਇਸ ਨੂੰ ਸਥਾਪਤ ਕਰਨ ਵਾਲੇ ਲੋਕ ਕਮਿਊਨਿਸਟ ਪਾਰਟੀ ਦੇ ਹੀ ਕਾਮੇ ਸਨ। ਉਸ ਵੇਲੇ ਦੀਆਂ ਦੂਜੀਆਂ ਯੂਨੀਅਨਾਂ ਜਿਵੇਂ ਖਾਣਾਂ, ਮੈਟਲ ਵਰਕਜ਼, ਅਤੇ ਸ਼ਿੱਪ ਯਾਰਡ, ਲਾਂਗਸ਼ੋਅਰਮੈਨ, ਵਿੱਚ ਵੀ ਕਮਿਊਨਿਸਟਾਂ ਦਾ ਬਹੁਤ ਪ੍ਰਭਾਵ ਸੀ। ਉਸ ਵੇਲੇ ਦੇ ਮਸ਼ਹੂਰ ਕਮਿਊਨਿਸਟ ਲੀਡਰ ਨਾਈਜਲ ਮੋਰਗਨ ਅਤੇ ਹੈਰਲਡ ਪਰਿਚਟ ਬੀ ਸੀ ਵਿੱਚ ਆਈ ਡਬਲਯੂ ਏ ਨੂੰ ਸਥਾਪਤ ਕਰਨ ਵਾਸਤੇ ਕੰਮ ਕਰ ਰਹੇ ਸਨ।

ਦਰਸ਼ਨ ਸਿੰਘ ਪਾਰਟੀ ਦਾ ਮੈਂਬਰ ਹੋਣ ਕਰਕੇ ਪਾਰਟੀ ਦੀਆਂ ਸਰਗਰਮੀਆਂ ਵਿੱਚ ਪੂਰਾ ਹਿੱਸਾ ਲੈਂਦਾ ਸੀ ਅਤੇ ਉਸ ਦਾ ਅਕਸਰ ਵਿਕਟੋਰੀਆ ਤੋਂ ਵੈਨਕੂਵਰ ਆਉਣਾ ਜਾਣਾ ਰਹਿੰਦਾ ਸੀ। ਅਜਿਹੇ ਹੀ ਇੱਕ ਮੌਕੇ ਜਦੋਂ ਉਹ ਪਾਰਟੀ ਦੇ ਕਿਸੇ ਕੰਮ ਵੈਨਕੂਵਰ ਆਇਆ ਹੋਇਆ ਸੀ ਅਤੇ ਪੈਂਡਰ ਸਟਰੀਟ ਦੇ ਇੱਕ ਸਸਤੇ ਜਿਹੇ ਹੋਟਲ ਵਿੱਚ ਠਹਿਰਿਆ ਹੋਇਆ ਸੀ ਤਾਂ ਪਾਰਟੀ ਦੇ ਲੀਡਰ ਨਾਈਜਲ ਮੋਰਗਨ ਨੇ ਉਸ ਨਾਲ ਵਿਸ਼ੇਸ਼ ਮੀਟਿੰਗ ਕੀਤੀ। ਨਾਈਜਲ ਮੋਰਗਨ ਨੇ ਦਰਸ਼ਨ ਸਿੰਘ ਨੂੰ ਦੱਸਿਆ ਕਿ ਪਾਰਟੀ ਵਲੋਂ ਲੱਕੜ ਦੀ ਸਨਅਤ ਦੇ ਮਜ਼ਦੂਰਾਂ ਨੂੰ ਆਈ ਡਬਲਯੂ ਏ ਵਿੱਚ ਜਥੇਬੰਦ ਕਰਨ ਦੀ ਕੋਸ਼ਸ਼ ਇੱਕ ਮੁਹਿੰਮ ਦੇ ਤੌਰ ਉੱਤੇ ਚਲਾਈ ਜਾ ਰਹੀ ਹੈ। ਉਸ ਨੇ ਕਿਹਾ ਕਿ ਇਸ ਕੰਮ ਵਿੱਚ ਇੱਕ ਵਿਸ਼ੇਸ਼ ਮੁਸ਼ਕਲ ਉਨ੍ਹਾਂ ਨੂੰ ਇਹ ਆ ਰਹੀ ਹੈ ਕਿ ਉਹ ਜਪਾਨੀ, ਚੀਨੇ ਅਤੇ ਭਾਰਤੀ ਮਜ਼ਦੂਰਾਂ ਤੱਕ ਨਹੀਂ ਪਹੁੰਚ ਪਾ ਰਹੇ। ਉਹਨੇ ਕਿਹਾ ਕਿ ਜੇ ਅਸੀਂ ਗੋਰਿਆਂ ਨੂੰ ਜਥੇਬੰਦ ਕਰ ਵੀ ਲਈਏ ਤਾਂ ਵੀ ਗੱਲ ਅੱਧ ਵਿਚਾਲੇ ਹੀ ਰਹਿ ਜਾਂਦੀ ਹੈ। ਇਸ ਕਰਕੇ ਉਨ੍ਹਾਂ ਨੂੰ ਦਰਸ਼ਨ ਸਿੰਘ ਦੀ ਮਦਦ ਦੀ ਖਾਸ ਤੌਰ ਉੱਤੇ ਜ਼ਰੂਰਤ ਸੀ। ਇਸ ਤਰ੍ਹਾਂ ਆਈ ਡਬਲਿਊ ਏ ਦੇ ਲੀਡਰ ਨਾਈਜਲ ਮੋਰਗਨ ਨੇ ਦਰਸ਼ਨ ਸਿੰਘ ਨੂੰ ਯੂਨੀਅਨ ਵਿੱਚ ਕੰਮ ਕਰਨ ਦਾ ਸੱਦਾ ਦਿੱਤਾ। ਉਸ ਨੇ ਇਹ ਸੱਦਾ ਸਵੀਕਾਰ ਕਰਕੇ ਕਨੇਡਾ ਦੀ ਟਰੇਡ ਯੂਨੀਅਨ ਲਹਿਰ ਵਿੱਚ ਆਪਣੀ ਸਰਗਰਮੀ ਦੀ ਸ਼ੁਰੂਆਤ ਕੀਤੀ। ਅਗਲੇ ਜਿੰਨੇ ਵਰ੍ਹੇ ਉਹ ਕਨੇਡਾ ਵਿੱਚ ਰਿਹਾ ਸਰਗਰਮੀ ਨਾਲ ਪਾਰਟੀ ਦੇ ਕੰਮਾਂ ਦੇ ਨਾਲ ਨਾਲ ਯੂਨੀਅਨ ਦਾ ਇੱਕ ਸਰਗਰਮ ਜਥੇਬੰਦਕ ਰਿਹਾ।

## ਯੂਨੀਅਨ ਜਥੇਬੰਦੀ ਦਾ ਕੰਮ

ਦਰਸ਼ਨ ਸਿੰਘ ਨੇ 1941 ਵਿੱਚ ਭਾਰਤੀਆਂ ਵਿੱਚ ਯੂਨੀਅਨ ਜਥੇਬੰਦ ਕਰਨ ਦਾ ਕੰਮ ਸ਼ੁਰੂ ਕੀਤਾ। ਉਸ ਸਮੇਂ ਭਾਰਤੀ ਲੋਕਾਂ ਵਿੱਚ ਯੂਨੀਅਨ ਦਾ ਬਹੁਤਾ ਪ੍ਰਭਾਵ ਨਹੀਂ ਸੀ। ਇਸ ਦੇ ਕਈ ਕਾਰਨ ਸਨ। ਭਾਰਤੀ ਮਜ਼ਦੂਰ ਪਿਛਲੀਆਂ ਰਿਸ਼ਤੇਦਾਰੀਆਂ ਅਤੇ ਇਲਾਕੇਬਾਜ਼ੀਆਂ ਕਰਕੇ ਬਹੁਤ ਵਾਰੀ ਮਿੱਲ ਮਾਲਕਾਂ ਨਾਲ ਨੇੜਤਾ ਰੱਖਦੇ ਸਨ। ਬਹੁਤੇ ਭਾਰਤੀ ਮਜ਼ਦੂਰ ਪਿੰਡਾਂ ਵਿੱਚੋਂ ਜਾਂ ਕੁਝ ਦੇਰ ਫੌਜ ਵਿੱਚ ਨੌਕਰੀ ਕਰ ਕੇ ਆਏ ਸਨ ਉਨ੍ਹਾਂ ਵਾਸਤੇ ਯੂਨੀਅਨ ਦਾ ਵਿਚਾਰ ਇੱਕ ਨਵੀਂ ਗੱਲ ਸੀ। ਦੂਜਾ ਜੋ ਕੁਝ ਉਨ੍ਹਾਂ ਨੇ ਯੂਨੀਅਨ ਸੰਬੰਧੀ ਇੱਧਰ ਸੁਣ ਰੱਖਿਆ ਸੀ ਉਹਦੇ ਨਾਲ ਉਨ੍ਹਾਂ ਦੇ ਮਨਾਂ ਅੰਦਰ ਯੂਨੀਅਨ ਸੰਬੰਧੀ ਅਨੇਕਾਂ ਕਿਸਮਾਂ ਦੇ ਡਰ ਵੱਸ ਗਏ ਸਨ। ਉੱਤਰੀ ਅਮਰੀਕਾ ਦੇ ਬਾਕੀ ਹਿੱਸਿਆਂ ਵਾਂਗ ਬੀ ਸੀ ਵਿੱਚ ਵੀ ਇਸ ਸਦੀ ਦੇ ਪਹਿਲੇ ਦਹਾਕਿਆਂ ਦੌਰਾਨ ਸਨਅਤ ਦੇ ਵੱਖਰੇ ਵੱਖਰੇ ਖਿੱਤਿਆਂ ਵਿੱਚ ਮਜ਼ਦੂਰਾਂ ਨੂੰ ਜਥੇਬੰਦ ਕਰਨ ਵਾਲਿਆਂ ਉੱਪਰ ਬੜਾ ਤਸ਼ੱਦਦ ਹੁੰਦਾ ਰਿਹਾ ਸੀ। ਮਿੱਲ ਮਾਲਕਾਂ ਦੇ ਗੁੰਡਿਆਂ ਵਲੋਂ ਜਾਂ ਪੁਲੀਸ ਵਲੋਂ ਮਜ਼ਦੂਰਾਂ ਨੂੰ ਜਥੇਬੰਦ ਕਰਨ ਵਾਲਿਆਂ ਨੂੰ ਧਮਕੀਆਂ ਦੇਣੀਆਂ ਉਨ੍ਹਾਂ ਦੀ ਮਾਰ ਕੁਟਾਈ ਕਰ ਦੇਣੀ ਆਮ ਗੱਲ ਸੀ। ਮਾਲਕਾਂ ਅਤੇ ਪੁਲੀਸ ਵਲੋਂ ਮਿਲ ਕੇ ਯੂਨੀਅਨ ਦੇ ਬੰਦਿਆਂ ਨੂੰ ਝੂਠੇ ਕੇਸਾਂ ਵਿੱਚ ਫਸਾ ਦੇਣਾ ਅਤੇ ਸਜਾਵਾਂ ਕਰਵਾ ਦੇਣੀਆਂ ਅਤੇ ਜ਼ਿਆਦਾ ਅਸਰ ਰਸੂਖ ਵਾਲੇ ਯੂਨੀਅਨ ਆਰਗੇਨਾਈਜ਼ਰਾਂ ਦੀ ਹੱਤਿਆ ਕਰਨ ਤੱਕ ਘਟਨਾਵਾਂ ਹੋ ਜਾਂਦੀਆਂ ਸਨ। ਯੂਨੀਅਨ ਦੇ ਇਸ ਕਿਸਮ ਦੇ ਤਜਰਬੇ ਦੀਆਂ ਕਹਾਣੀਆਂ ਭਾਰਤੀ ਮਜ਼ਦੂਰਾਂ ਨੇ ਵੀ ਸੁਣੀਆਂ ਹੋਈਆਂ ਸਨ ਅਤੇ ਉਨ੍ਹਾਂ ਦੇ ਮਨਾਂ ਅੰਦਰ ਕਈ ਕਿਸਮ ਦੇ ਡਰ ਅਤੇ ਵਹਿਮ ਵੜੇ ਹੋਏ ਸਨ। ਪਰ ਦਰਸ਼ਨ ਦੇ ਦੱਸਣ ਅਨੁਸਾਰ ਦੂਜੀ ਵੱਡੀ ਲੜਾਈ ਦੌਰਾਨ ਅਤੇ ਇਸ ਤੋਂ ਬਾਅਦ ਹਾਲਾਤ ਏਨੇ ਮਾੜੇ ਨਹੀਂ ਸਨ। ਇਸ ਦਾ ਇੱਕ ਵੱਡਾ ਕਾਰਨ ਇਹ ਸੀ ਕਿ ਉਸ ਵੇਲੇ ਮਜ਼ਦੂਰਾਂ ਦੀ ਕਾਫੀ ਘਾਟ ਸੀ। ਪਰ ਫਿਰ ਵੀ ਭਾਰਤੀ ਲੋਕਾਂ ਵਿੱਚ ਯੂਨੀਅਨ

ਜਥੇਬੰਦ ਕਰਨ ਲਈ ਜ਼ਰੂਰੀ ਸੀ ਕਿ ਲੋਕਾਂ ਦੇ ਮਨਾਂ ਵਿੱਚੋਂ ਇਸ ਤਰ੍ਹਾਂ ਦੇ ਵਿਚਾਰਾਂ ਅਤੇ ਸੰਸਿਆਂ ਨੂੰ ਕੱਢਿਆ ਜਾਵੇ। ਇਨ੍ਹਾਂ ਵਿਚਾਰਾਂ ਨੂੰ ਦੂਰ ਕਰਨ ਲਈ ਉਸ ਨੇ ਭਾਰਤੀ ਲੋਕਾਂ ਨੂੰ ਯੂਨੀਅਨ ਦੇ ਫਾਇਦਿਆਂ ਅਤੇ ਕੰਮਾਂ ਉੱਤੇ ਗੈਰ-ਗੋਰੇ ਲੋਕਾਂ ਨਾਲ ਹੁੰਦੇ ਵਿਤਕਰਿਆਂ ਬਾਰੇ ਜਾਣੂ ਕਰਾਉਣਾ ਸ਼ੁਰੂ ਕੀਤਾ।

ਉਸ ਨੇ ਪਹਿਲਾਂ ਵੈਨਕੂਵਰ ਆਈਲੈਂਡ ਦੀਆਂ ਮਿੱਲਾਂ ਵਿੱਚ, ਜਿੱਥੇ ਹਿੰਦੁਸਤਾਨੀ ਲੋਕ ਜ਼ਿਆਦਾ ਗਿਣਤੀ ਵਿੱਚ ਕੰਮ ਕਰਦੇ ਸਨ, ਜਾ ਕੇ ਜਥੇਬੰਦੀ ਦਾ ਕੰਮ ਸ਼ੁਰੂ ਕੀਤਾ। ਸੱਭ ਤੋਂ ਪਹਿਲਾਂ ਉਸ ਨੇ ਮੇਓ ਦੀ ਮਿੱਲ ਵਿੱਚ ਮਜ਼ਦੂਰਾਂ ਨਾਲ ਤਾਲ ਮੇਲ ਕੀਤਾ। ਇਸ ਮਿੱਲ ਵਿੱਚ ਉਸ ਵੇਲੇ ਢਾਈ ਕੁ ਸੌ ਬੰਦਾ ਕੰਮ ਕਰਦਾ ਸੀ। ਉਸ ਵਿੱਚ ਚਾਲੀ ਪੰਜਾਹ ਗੋਰੇ ਸਨ ਜੋ ਸਕਿੱਲਡ ਕੰਮਾਂ ਉੱਪਰ ਸਨ ਜਿਵੇਂ ਆਰੇ ਚਲਾਉਣ ਆਦਿ ਦੇ ਕੰਮ ਅਤੇ ਬਾਕੀ ਫੱਟੇ ਖਿੱਚਣ ਵਰਗੇ ਕੰਮਾਂ ਉੱਪਰ ਚੀਨੇ ਅਤੇ ਭਾਰਤੀ ਕਾਮੇ ਸਨ। ਸ਼ੁਰੂ ਸ਼ੁਰੂ ਵਿੱਚ ਦਰਸ਼ਨ ਸਿਰਫ ਜਾਣੇ ਪਹਿਚਾਣੇ ਅਗਾਂਹਵਧੂ ਸੋਚ ਰੱਖਣ ਵਾਲੇ ਬੰਦਿਆਂ ਨਾਲ ਹੀ ਗੱਲ ਬਾਤ ਕਰਦਾ। ਹੌਲੀ ਹੌਲੀ 1942-43 ਵਿੱਚ ਜਾ ਕੇ ਕੁਝ ਖੁੱਲ੍ਹੀਆਂ ਮੀਟਿੰਗਾਂ ਵਗੈਰਾ ਕਰਨ ਤੱਕ ਗੱਲ ਪਹੁੰਚੀ।

ਮਜ਼ਦੂਰਾਂ ਨਾਲ ਯੂਨੀਅਨ ਬਾਰੇ ਗੱਲਬਾਤ ਕਰਨੀ ਮੁਸ਼ਕਲ ਸੀ। ਵੱਡੀ ਮੁਸ਼ਕਲ ਸੀ ਕਿ ਇਹ ਗੱਲਬਾਤ ਕਿੱਥੇ ਕੀਤੀ ਜਾਵੇ। ਮਜ਼ਦੂਰ ਬੰਕ ਹਾਊਸਾਂ ਵਿੱਚ ਰਹਿੰਦੇ ਸਨ ਜਿਹੜੇ ਅਕਸਰ ਮਿੱਲ ਦੇ ਨਜ਼ਦੀਕ ਹੀ ਮਿੱਲ ਮਾਲਕ ਦੀ ਪ੍ਰਾਪਰਟੀ ਵਿੱਚ ਹੁੰਦੇ ਸਨ। ਉੱਥੇ ਗੱਲਬਾਤ ਕਰਨੀ ਸੰਭਵ ਨਹੀਂ ਸੀ ਹੁੰਦੀ। ਕਮਿਊਨਿਟੀ ਦੀ ਮਿਲਣ ਵਾਲੀ ਥਾਂ ਗੁਰਦਵਾਰੇ ਹੀ ਸਨ ਅਤੇ ਉਹ ਥਾਂ ਯੂਨੀਅਨ ਦੇ ਕੰਮਾਂ ਵਾਸਤੇ ਨਹੀਂ ਸੀ ਵਰਤੀ ਜਾ ਸਕਦੀ ਕਿਉਂਕਿ ਗੁਰਦਵਾਰਿਆਂ ਵਿੱਚ ਮਿੱਲ ਮਾਲਕਾਂ ਦਾ ਜ਼ਿਆਦਾ ਅਸਰ ਰਸੂਖ ਹੁੰਦਾ ਸੀ। ਸੋ ਯੂਨੀਅਨ ਦੀ ਗੱਲਬਾਤ ਮਜ਼ਦੂਰਾਂ ਨਾਲ ਲੁਕ ਛਿਪ ਕੇ ਕਰਨੀ ਪੈਂਦੀ ਸੀ। ਪਰ ਜਿਵੇਂ ਜਿਵੇਂ ਮਜ਼ਦੂਰਾਂ ਵਿੱਚ ਦਰਸ਼ਨ ਦੇ ਕੰਮ ਦਾ ਅਸਰ ਵਧਿਆ ਉਹ ਕਾਫੀ ਵੱਡੀ ਪੱਧਰ ਉੱਤੇ ਖੁੱਲ੍ਹੀਆਂ ਮੀਟਿੰਗਾਂ ਕਰਨ ਵਿੱਚ ਵੀ ਕਾਮਯਾਬ ਹੋਣ ਲੱਗਾ।

ਸੰਨ 1945 ਵਿੱਚ ਵਾਪਰੀ ਇੱਕ ਘਟਨਾ ਇਸ ਸਥਿਤੀ ਨੂੰ ਦਰਸਾਉਣ ਵਿੱਚ ਸਹਾਈ ਹੋ ਸਕਦੀ ਹੈ। ਦਰਸ਼ਨ ਸਿੰਘ ਵਲੋਂ ਯੂਬੋ ਦੇ ਮਜ਼ਦੂਰਾਂ ਨਾਲ ਉਨ੍ਹਾਂ ਦੇ ਬੰਕ ਹਾਊਸ ਵਿੱਚ ਇੱਕ ਮੀਟਿੰਗ ਕੀਤੀ ਜਾ ਰਹੀ ਸੀ। ਉੱਪਰੋਂ ਮਿੱਲ ਦਾ ਸੁਪਰਡੈਂਟ ਆ ਗਿਆ। ਉਸ ਨੇ ਮੀਟਿੰਗ ਉੱਤੇ ਕਿੰਤੂ ਕੀਤਾ ਅਤੇ ਦਰਸ਼ਨ ਨੂੰ ਉੱਥੋਂ ਆਪਣੀ ਕਾਰ ਵਿੱਚ ਬਿਠਾ ਕੇ ਕੁਝ ਦੂਰ ਆਪਣੇ ਦਫਤਰ ਵਿੱਚ ਲੈ ਗਿਆ। ਉਹ ਦਰਸ਼ਨ ਨੂੰ ਉੱਥੋਂ ਚਲੇ ਜਾਣ ਨੂੰ ਕਹਿ ਰਿਹਾ ਸੀ। ਜਦੋਂ ਦਰਸ਼ਨ ਅਤੇ ਸੁਪਰਡੈਂਟ ਬਹਿਸ ਕਰਦੇ ਦਫਤਰ ਵਿੱਚੋਂ ਬਾਹਰ ਨਿਕਲੇ ਤਾਂ ਦੇਖਿਆ ਕਿ ਦਫਤਰ ਦੇ ਬਾਹਰ ਸੱਠ ਸੱਤਰ ਮਜ਼ਦੂਰ ਵਰਦੇ ਮੀਂਹ ਵਿੱਚ ਖੜ੍ਹੇ ਸਨ। ਮਜ਼ਦੂਰਾਂ ਨੇ ਇੱਕ ਆਵਾਜ਼ ਵਿੱਚ ਸੁਪਰਡੈਂਟ ਨੂੰ ਕਿਹਾ ਕਿ ਜੇ ਦਰਸ਼ਨ ਏਥੋਂ ਜਾਵੇਗਾ ਤਾਂ ਅਸੀਂ ਵੀ ਉਹਦੇ ਨਾਲ ਹੀ ਚਲੇ ਜਾਵਾਂਗੇ। ਇਹ ਸੁਣ ਕੇ ਸੁਪਰਡੈਂਟ ਘਬਰਾ ਗਿਆ ਕਿਉਂਕਿ ਜੇ ਏਨੇ ਸਾਰੇ ਕਾਮੇ ਇਕੋ ਸਮੇਂ ਚਲੇ ਜਾਣ ਤਾਂ ਦੂਜੇ ਦਿਨ ਮਿੱਲ ਚੱਲਣੀ ਸੰਭਵ ਨਹੀਂ ਸੀ। ਸੁਪਰਡੈਂਟ ਨੇ ਦਰਸ਼ਨ ਸਿੰਘ ਨੂੰ ਦੋਬਾਰਾ ਕਾਰ ਵਿੱਚ ਬੈਠਾ ਕੇ ਬੰਕ ਹਾਊਸ ਵਿੱਚ ਛੱਡ ਦਿੱਤਾ। ਭਾਰਤੀ ਮਜ਼ਦੂਰਾਂ ਦੇ ਦਿਲਾਂ ਵਿੱਚ ਇਸ ਗੱਲ ਦਾ ਬਹੁਤ ਵਧੀਆ ਅਸਰ ਪਿਆ। ਉਨ੍ਹਾਂ ਨੇ ਮਹਿਸੂਸ ਕੀਤਾ ਕਿ ਉਨ੍ਹਾਂ ਨੇ ਕੋਈ ਮਹੱਤਵਪੂਰਨ ਜਿੱਤ ਜਿੱਤੀ ਹੈ। ਇਸ ਘਟਨਾ ਬਾਰੇ ਆਲੇ ਦੁਆਲੇ ਦੀਆਂ ਮਿੱਲਾਂ ਵਿੱਚ ਵੀ ਗੱਲ ਫੈਲ ਗਈ। ਹਰ ਪਾਸੇ ਭਾਰਤੀ ਮਜ਼ਦੂਰਾਂ ਨੇ ਇੱਕ ਵੱਖਰੀ ਕਿਸਮ ਦਾ ਆਤਮ ਵਿਸ਼ਵਾਸ ਮਹਿਸੂਸ ਕੀਤਾ। (9)

ਦਰਸ਼ਨ ਸਿੰਘ ਦਾ ਆਈ ਡਬਲਯੂ ਏ ਵਿੱਚ ਕੰਮ ਸਿਰਫ ਪੰਜਾਬੀ ਮਜ਼ਦੂਰਾਂ ਨੂੰ ਜਥੇਬੰਦ ਕਰਨ ਤੱਕ ਹੀ ਸੀਮਤ ਨਹੀਂ ਸੀ। ਜਿਵੇਂ ਪਹਿਲਾਂ ਕਿਹਾ ਗਿਆ ਹੈ ਕਿ ਉਹ ਪੰਜਾਬੀ ਵਿੱਚ ਹੀ ਨਹੀਂ ਅੰਗਰੇਜ਼ੀ ਵਿੱਚ ਵੀ ਬਹੁਤ ਵਧੀਆ ਬੁਲਾਰਾ ਸੀ। ਉਹ ਵਿਕਟੋਰੀਆ ਲੋਕਲ ਦਾ ਰੀਕਾਰਡਿੰਗ ਸਕੱਤਰ ਸੀ ਅਤੇ ਡਿਸਟਰਿਕਟ ਕਾਊਂਸਲ ਦਾ ਟਰੱਸਟੀ। ਉਸ ਨੇ ਬੀ ਸੀ ਦੀ ਲੱਕੜ ਦੀ ਸਨਅਤ ਵਿੱਚ ਕੰਮ ਕਰਨ ਵਾਲੇ ਸਾਰੇ ਮਜ਼ਦੂਰਾਂ ਨੂੰ ਆਪਣੀ ਸਿਆਸੀ ਸੂਝ ਅਤੇ ਸਪੱਸ਼ਟ ਵਿਚਾਰਾਂ ਨਾਲ ਪ੍ਰਭਾਵਤ ਕੀਤਾ ਅਤੇ ਉਨ੍ਹਾਂ ਨੂੰ ਆਪਣੇ ਵਿਚਲੇ ਰੰਗਾਂ, ਨਸਲਾਂ ਦੇ ਪਏ ਫਰਕਾਂ ਨੂੰ ਮਿਟਾ ਕੇ ਸਾਂਝੇ ਨਿਸ਼ਾਨੇ ਲਈ ਇੱਕ ਲੜੀ ਵਿੱਚ ਜਥੇਬੰਦ ਹੋਣ ਲਈ ਪ੍ਰੇਰਿਆ। ਕਰੇਗ ਪਰਿਚਟ ਅਨੁਸਾਰ "ਆਈ ਡਬਲਯੂ ਨੇ ਖੱਬੀ ਸਿਆਸਤ ਤੋਂ ਮਿਲੀ ਸੂਝ ਵਰਤ ਕੇ ਮਾਲਕਾਂ ਦੀਆਂ ਉਨ੍ਹਾਂ ਚਾਲਾਂ ਨੂੰ ਪਿਛਾੜਿਆ ਜਿਨ੍ਹਾਂ ਨਾਲ ਉਹ ਕਾਮਿਆਂ ਨੂੰ ਆਪਸ ਵਿੱਚ ਪਾੜ ਕੇ ਰੱਖਦੇ ਸਨ। ਅਤੇ ਇਸ ਕੰਮ ਵਿੱਚ ਵਿਸ਼ੇਸ਼ ਤੌਰ ਉੱਤੇ ਹਿੱਸਾ ਪਾਉਣ ਵਾਲੇ ਸਨ ਦਰਸ਼ਨ ਸਿੰਘ।"(10)

ਬੀ ਸੀ ਦੀ ਆਈ ਡਬਲਯੂ ਦੇ ਇਤਿਹਾਸ ਵਿੱਚ 1946 ਵਿੱਚ ਹੋਈ ਹੜਤਾਲ ਨੂੰ ਫੈਸਲਾਕੁੰਨ ਹੜਤਾਲ ਮੰਨਿਆ ਜਾਂਦਾ ਹੈ। ਇਹ ਹੜਤਾਲ 15 ਮਈ, 1946 ਨੂੰ ਸ਼ੁਰੂ ਹੋਈ ਅਤੇ ਸੈਂਤੀ ਦਿਨਾਂ ਮਗਰੋਂ ਲੱਕੜ ਦੀ ਸਨਅਤ ਦੇ ਕਾਮਿਆਂ ਦੀ ਵੱਡੀ ਜਿੱਤ ਨਾਲ ਖਤਮ ਹੋਈ। ਅੱਠ ਘੰਟੇ ਦੇ ਦਿਨ ਦਾ ਹੱਕ, ਤਨਖਾਹ 'ਚ ਵਾਧਾ, ਨਸਲ ਆਧਾਰਤ ਨਾਬਰਾਬਰਤਾ ਦਾ ਖਾਤਮਾ ਅਤੇ ਹੋਰ ਅਨੇਕਾਂ ਮਹੱਤਵਪੂਰਨ ਜਿੱਤਾਂ ਇਸ ਹੜਤਾਲ ਨਾਲ ਪ੍ਰਾਪਤ ਹੋਈਆਂ। ਇਸ ਹੜਤਾਲ ਨਾਲ ਬੀ ਸੀ ਵਿੱਚ ਆਈ ਡਬਲਯੂ ਏ ਆਪਣੇ ਪੱਕੇ ਪੈਰਾਂ ਉੱਤੇ ਹੋ ਗਈ। ਇਸ ਹੜਤਾਲ ਤੱਕ ਯੂਨੀਅਨ ਨੂੰ ਤਿਆਰ ਕਰਨ ਵਿੱਚ ਦਰਸ਼ਨ ਸਿੰਘ ਨੇ ਯੂਨੀਅਨ

ਦੇ ਮੋਢੀ ਲੀਡਰਾਂ ਜਿਵੇਂ ਨਾਈਜਲ ਮੋਰਗਨ, ਹੈਰਲਡ ਪਰਿਚਟ ਅਤੇ ਅਰਨੀ ਡਾਲਸਕੌਗ ਆਦਿ ਨਾਲ ਮਿਲ਼ ਕੇ ਮਹੱਤਵਪੂਰਨ ਰੋਲ ਅਦਾ ਕੀਤਾ। ਹੜਤਾਲ ਖਤਮ ਹੋਣ ਉੱਤੇ ਯੂਨੀਅਨ ਵਲੋਂ ਨਿਊਵੈਸਟ ਵਿੱਚ ਇੱਕ ਵੱਡੀ ਮੀਟਿੰਗ ਕੀਤੀ ਗਈ। ਉਸ ਮੀਟਿੰਗ ਵਿੱਚ ਚਾਰ ਹਜ਼ਾਰ ਯੂਨੀਅਨ ਦਾ ਮੈਂਬਰ ਸ਼ਾਮਲ ਸੀ। ਦਰਸ਼ਨ ਸਿੰਘ ਉਸ ਮੀਟਿੰਗ ਦੇ ਬੁਲਾਰਿਆਂ ਵਿੱਚੋਂ ਇੱਕ ਮੁੱਖ ਬੁਲਾਰਾ ਸੀ। ਉਸ ਨੇ ਹੜਤਾਲ ਦੌਰਾਨ ਜਿੱਤੀਆਂ ਮਹੱਤਵਪੂਰਨ ਜਿੱਤਾਂ ਸੰਬੰਧੀ ਰਿਪੋਰਟ ਪੇਸ਼ ਕੀਤੀ।

ਇਸ ਹੀ ਸਾਲ (1946) ਦੇ ਸ਼ੁਰੂ ਵਿੱਚ ਕਨੇਡੀਅਨ ਲੇਬਰ ਕਾਊਂਸਲ (ਸੀ ਐਲ ਸੀ) ਦਾ ਅਜਲਾਸ ਟਰਾਂਟੋ ਵਿੱਚ ਹੋਇਆ। ਦਰਸ਼ਨ ਸਿੰਘ ਨੇ ਉਸ ਵਿੱਚ ਬੀ ਸੀ ਦੇ ਇੱਕ ਡੈਲੀਗੇਟ ਦੇ ਤੌਰ ਉੱਤੇ ਸ਼ਮੂਲੀਅਤ ਕੀਤੀ। ਕਨਵੈਨਸ਼ਨ ਵਿੱਚ ਉਸ ਨੇ ਕਨੇਡਾ ਭਰ ਵਿੱਚ ਟਰੇਡ ਯੂਨੀਅਨ ਦੀ ਏਕਤਾ ਬਾਰੇ ਇੱਕ ਮਤਾ ਪੇਸ਼ ਕੀਤਾ ਜੋ ਉਸ ਵੇਲੇ ਆਪਣੇ ਆਪ ਵਿੱਚ ਇੱਕ ਅਹਿਮ ਮਤਾ ਸੀ। ਦਰਸ਼ਨ ਸਿੰਘ ਵਲੋਂ ਪੇਸ਼ ਕੀਤੇ ਮਤੇ ਦੀ ਸਾਡੇ ਵਾਸਤੇ ਇੱਕ ਵੱਖਰੀ ਕਿਸਮ ਦੀ ਮਹੱਤਤਾ ਹੈ। ਇਹ ਤੱਥ ਸਾਨੂੰ ਇਸ ਗੱਲ ਦਾ ਅਹਿਸਾਸ ਕਰਾਉਂਦਾ ਹੈ ਕਿ ਦਰਸ਼ਨ ਸਿੰਘ ਨੇ ਮਜ਼ਦੂਰ ਲਹਿਰ ਵਿੱਚ ਆਪਣਾ ਯੋਗਦਾਨ ਸਿਰਫ ਬੀ ਸੀ ਪੱਧਰ ਉੱਤੇ ਹੀ ਨਹੀਂ ਸਗੋਂ ਕਨੇਡਾ ਦੀ ਪੱਧਰ ਉੱਤੇ ਵੀ ਪਾਇਆ।

ਇਸ ਹੀ ਤਰ੍ਹਾਂ ਹੀ ਸਾਲ 1946 ਵਿੱਚ ਦਰਸ਼ਨ ਬੀ ਸੀ ਦੇ ਨਾਲ ਲੱਗਦੇ ਸੂਬੇ ਅਲਬਰਟਾ ਵਿੱਚ ਆਈ ਡਬਲਿਊ ਏ ਦਾ ਪਰਚਾਰ ਕਰਨ ਗਿਆ। ਇਸ ਦੌਰੇ ਤੋਂ ਵਾਪਸ ਆ ਕੇ ਦਰਸ਼ਨ ਸਿੰਘ ਨੇ ਯੂਨੀਅਨ ਦੀ ਅਖਬਾਰ ਵਿੱਚ ਆਪਣੇ ਵਿਚਾਰ ਲਿਖੇ। ਉਸ ਦੇ ਇਹ ਵਿਚਾਰ 4 ਨਵੰਬਰ 1946 ਦੇ ਬੀ ਸੀ ਲੰਬਰ ਵਰਕਰ ਵਿੱਚਲੇ ਉਸ ਦੇ ਲੇਖ, ਅਲਬਰਟਾ ਵਰਕਰਜ਼ ਵੈਲਕਮ ਆਈ ਡਬਲਯੂ ਏ ਵਿੱਚ ਛਪੇ। (11) ਦਰਸ਼ਨ ਸਿੰਘ ਉਸ ਵੇਲੇ ਆਈ ਡਬਲਯੂ ਏ ਦਾ ਇੰਟਰਨੈਸ਼ਨਲ ਟਰੱਸਟੀ ਸੀ। ਇਸ ਲੇਖ ਵਿੱਚ ਦਰਸ਼ਨ ਨੇ ਅਲਬਰਟਾ ਦੀ ਲੱਕੜ ਦੀ ਸਨਅਤ ਵਿੱਚ ਕੰਮ ਕਰਨ ਵਾਲੇ ਕਾਮਿਆਂ ਦੀ ਕੰਮ ਦੀਆਂ ਹਾਲਤਾਂ, ਘੱਟ ਤਨਖਾਹਾਂ ਅਤੇ ਕਾਮਿਆਂ ਦੇ ਰਹਿਣ ਵਾਲੇ ਕੈਂਪਾਂ ਵਿੱਚ ਮਾੜੀਆਂ ਹਾਲਤਾਂ ਦਾ ਜ਼ਿਕਰ ਕੀਤਾ ਹੈ। ਇਸ ਦੇ ਨਾਲ ਹੀ ਉਸ ਨੇ ਆਸ ਬਝਾਈ ਹੈ ਕਿ ਆਈ ਡਬਲਿਊ ਏ ਛੇਤੀਂ ਇਨ੍ਹਾਂ ਕਾਮਿਆਂ ਨੂੰ ਜਥੇਬੰਦ ਕਰਨ ਵਿੱਚ ਕਾਮਯਾਬ ਹੋ ਜਾਵੇਗੀ। ਉਹ ਲਿਖਦਾ ਹੈ, "ਇਹ ਸਿਰਫ ਥੋੜੇ ਸਮੇਂ ਦੀ ਹੀ ਗੱਲ ਹੈ ਕਿ ਅਲਬਰਟਾ ਦੇ ਹਜ਼ਾਰਾਂ ਕਾਮੇ ਆਈ ਡਬਲਿਊ ਏ ਵਿੱਚ ਸ਼ਾਮਲ ਹੋ ਜਾਣਗੇ ਅਤੇ (ਆਪਣੇ ਲਈ) ਚੰਗੀਆਂ ਤਨਖਾਹਾਂ, ਕੰਮ ਦੇ ਘੱਟ ਘੰਟੇ, ਕੰਮ ਕਰਨ ਅਤੇ ਰਹਿਣ ਦੀਆਂ ਚੰਗੀਆਂ ਹਾਲਤਾਂ ਅਤੇ ਨੌਕਰੀ ਦੀ ਸੁਰੱਖਿਆ ਜਿੱਤਣ ਵਿੱਚ ਕਾਮਯਾਬ ਹੋ ਜਾਣਗੇ।" (12)

ਇਸ ਲੇਖ ਦੇ ਸ਼ੁਰੂ ਵਿੱਚ ਅਖਬਾਰ ਦੇ ਐਡੀਟਰ ਤੇ ਮਸ਼ਹੂਰ ਕਮਿਊਨਿਸਟ ਲੀਡਰ ਨਾਈਜਲ ਮੋਰਗਨ ਨੇ ਦਰਸ਼ਨ ਸਿੰਘ ਬਾਰੇ ਇੱਕ ਛੋਟਾ ਜਿਹਾ ਸੰਪਾਦਕੀ ਨੋਟ ਲਿਖਿਆ ਹੈ। ਇਹ ਨੋਟ ਅਲਬਰਟਾ ਵਿੱਚ ਆਈ ਡਬਲਿਊ ਏ ਲਈ ਦਰਸ਼ਨ ਦੇ ਕੰਮ ਦੀ ਮਹੱਤਤਾ ਬਾਰੇ ਚਾਨਣਾ ਪਾਉਂਦਾ ਹੈ। ਇਸ ਨੋਟ ਵਿੱਚ ਉਸ ਨੇ ਲਿਖਿਆ ਹੈ: "ਬਰੱਦਰ ਦਰਸ਼ਨ ਸਿੰਘ ਹੁਣੇ ਜਿਹੇ ਪੂਰਬੀ ਸੂਬੇ ਅਲਬਰਟਾ ਦੇ ਟੂਰ ਤੋਂ ਵਾਪਸ ਆਇਆ ਹੈ ਜਿੱਥੇ ਉਹ ਅਲਬਰਟਾ ਦੇ ਲੱਕੜ ਦੀ ਸਨਅਤ ਦੇ ਕਾਮਿਆਂ ਅਤੇ ਆਈ ਡਬਲਯੂ ਏ ਵਿੱਚ ਏਕਤਾ ਕਾਇਮ ਕਰਨ ਵਾਸਤੇ ਪ੍ਰਭਾਵਸ਼ਾਲੀ ਕੰਮ ਕਰਦਾ ਰਿਹਾ ਹੈ।"(13)

ਲੱਕੜ ਦੀ ਸਨਅਤ ਵਿੱਚ ਕੰਮ ਕਰ ਰਹੇ ਸਮੁੱਚੇ ਮਜ਼ਦੂਰਾਂ ਤੱਕ ਪਹੁੰਚ ਕਰ ਸਕਣ ਦੀ ਯੋਗਤਾ ਕਾਰਨ ਦਰਸ਼ਨ ਸਿੰਘ ਨੇ ਆਈ ਡਬਲਿਊ ਏ ਵਿੱਚ ਇੱਕ ਮਹੱਤਵਪੂਰਨ ਥਾਂ ਬਣਾ ਲਈ ਸੀ। ਉਸ ਦੇ ਨਾਲ ਕੰਮ ਕਰਨ ਵਾਲੇ ਸਾਥੀਆਂ ਦੇ ਬਿਆਨ ਇਸ ਗੱਲ ਦੀ ਗਵਾਹੀ ਭਰਦੇ ਹਨ। ਉਦਾਹਰਨ ਲਈ, ਚੀਨੀ ਕਮਿਊਨਿਟੀ ਵਿੱਚੋਂ ਆਈ ਡਬਲਿਊ ਨਾਲ ਉਸ ਸਮੇਂ ਯੂਨੀਅਨ ਆਰਗੇਨਾਈਜਰ ਦਾ ਕੰਮ ਕਰ ਚੁੱਕੇ ਮਿਸਟਰ ਰੁਆਏ ਮਾਹ ਨੇ ਕਿਹਾ ਕਿ ਉਹਦੇ ਮੁਕਾਬਲੇ ਉੱਤੇ ਦਰਸ਼ਨ ਸਿੰਘ ਦਾ ਰੋਲ ਬਹੁਤ ਜ਼ਿਆਦਾ ਸੀ। ਉਨ੍ਹਾਂ ਦਾ ਕਹਿਣਾ ਹੈ ਕਿ "ਮੈਂ ਤਾਂ ਸਿਰਫ ਇੱਕ ਆਰਗੇਨਾਈਜ਼ਰ ਹੀ ਸਾਂ ਪਰ ਦਰਸ਼ਨ ਸਿੰਘ ਕਈ ਵਰ੍ਹੇ ਡਿਸਟਰਕਿਟ ਕਾਊਂਸਲ ਦਾ ਟਰੱਸਟੀ ਰਿਹਾ ਸੀ ਅਤੇ ਉੱਪਰਲੀ ਲੀਡਰਸ਼ਿਪ ਦਾ ਹਿੱਸਾ ਸੀ।" (14) ਏਸੇ ਤਰ੍ਹਾਂ ਮੋਨਾ ਮੋਰਗਨ ਅਤੇ ਏਮੀਲ ਬਿਓਰਨਸਨ ਦਾ ਕਹਿਣਾ ਹੈ ਕਿ ਦਰਸ਼ਨ ਸਿੰਘ ਨੇ ਆਪਣੀ ਸਿਆਸੀ ਚੇਤਨਾ ਨਾਲ ਏਥੋਂ ਦੀ ਮਜ਼ਦੂਰ ਲਹਿਰ ਵਿੱਚ ਜ਼ਿਕਰਯੋਗ ਯੋਗਦਾਨ ਪਾਇਆ ਹੈ। ਆਈ ਡਬਲਿਊ ਏ ਦੇ ਮੌਜੂਦਾ ਰੀਜਨਲ ਡਾਇਰੈਕਟਰ ਮਿਸਟਰ ਕਲੇਅ ਪੈਰੀ ਦਾ ਕਹਿਣਾ ਹੈ ਕਿ "ਦਰਸ਼ਨ ਸਿੰਘ ਮੇਰੀ ਯੂਨੀਅਨ ਦਾ ਸ਼ਿੰਗਾਰ ਸੀ, ਉਹ ਮਨੁੱਖਤਾ ਦਾ ਸ਼ਿੰਗਾਰ ਸੀ।" (15) ਦਰਸ਼ਨ ਸਿੰਘ ਦੇ ਸਾਥੀਆਂ ਵਲੋਂ ਮਿਲੀ ਇਸ ਜਾਣਕਾਰੀ ਦੀ ਪੁਸ਼ਟੀ ਕਰਦੀਆਂ ਹਨ ਅਨੇਕਾਂ ਉਹ ਗਰੁੱਪ ਤਸਵੀਰਾਂ ਜੋ ਸਮੇਂ ਸਮੇਂ ਦੀ ਬੀ ਸੀ ਲੰਬਰ ਵਰਕਰ ਵਿੱਚ ਛਪਦੀਆਂ ਰਹੀਆਂ ਹਨ। ਉਦਾਹਰਨ ਵਜੋਂ ਇੱਕ ਤਸਵੀਰ ਜੋ ਮਾਰਚ 8, 1943 ਦੇ ਲੰਬਰ ਵਰਕਰ ਦੇ ਮੁੱਖ ਸਫੇ ਉੱਤੇ ਛਪੀ ਹੈ, ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਇਸ ਤਸਵੀਰ ਵਿੱਚ ਬੀ ਸੀ ਦੀ ਪੱਧਰ ਦੇ ਆਈ ਡਬਲਯੂ ਏ ਦੇ 3 ਮਾਰਚ, 1943 ਨੂੰ ਚੁਣੇ ਗਏ ਦਸ ਅਹੁਦੇਦਾਰ ਬੈਠੇ ਹਨ ਜਿਨ੍ਹਾਂ ਵਿੱਚ ਹੋਰਨਾਂ ਦੇ ਨਾਲ ਸ਼ਾਮਲ ਹਨ ਹੈਰਲਡ ਪਰਿਚਟ, ਅਰਨੀ ਡਾਲਸਕੌਗ, ਹਿਆਲਮਰ ਬਰਗਰਨ, ਨਾਈਜਲ ਮੋਰਗਨ ਅਤੇ ਦਰਸ਼ਨ ਸਿੰਘ ਸੰਘਾ (ਕਨੇਡੀਅਨ)। ਤਸਵੀਰਾਂ ਦੇ ਨਾਲ ਨਾਲ ਉਸ ਦੇ ਵੱਡਮੁੱਲੇ ਯੋਗਦਾਨ ਦੇ ਸਬੂਤ ਵਜੋਂ ਉਹ ਲੇਖ ਦੇਖੇ ਜਾ ਸਕਦੇ ਹਨ ਜੋ ਕਮਿਊਨਿਸਟ ਪਾਰਟੀ ਦੇ ਅਖਬਾਰ ਪੈਸਿਫਿਕ ਟ੍ਰਿਬਿਊਨ ਅਤੇ ਬੀ ਸੀ ਲੰਬਰ ਵਰਕਰ ਵਿੱਚ ਸਮੇਂ ਸਮੇਂ

ਛਪਦੇ ਰਹੇ। ਇਨ੍ਹਾਂ ਲੇਖਾਂ ਵਿੱਚ ਉਸ ਨੇ ਮਜ਼ਦੂਰ ਲਹਿਰ ਦੇ ਮਸਲਿਆਂ ਦੇ ਨਾਲ ਨਾਲ ਅੰਤਰਰਾਸ਼ਟਰੀ ਸਮੱਸਿਆਵਾਂ ਉੱਪਰ ਅਤੇ ਭਾਰਤ ਦੀ ਅਜ਼ਾਦੀ ਉੱਪਰ ਵਿਚਾਰ ਪੇਸ਼ ਕੀਤੇ।

## ਭਾਰਤ ਦੀ ਅਜ਼ਾਦੀ ਬਾਰੇ ਬੋਲਣਾ

ਕਨੇਡਾ ਦੀ ਕਮਿਊਨਿਸਟ ਪਾਰਟੀ ਅਤੇ ਮਜ਼ਦੂਰ ਲਹਿਰ ਵਿੱਚ ਆਪਣੇ ਕੰਮ ਦੌਰਾਨ ਦਰਸ਼ਨ ਸਿੰਘ ਨੇ ਕਨੇਡਾ ਦੇ ਮਜ਼ਦੂਰਾਂ ਅਤੇ ਅਗਾਂਹਵਧੂ ਲੋਕਾਂ ਨੂੰ ਭਾਰਤ ਦੀ ਅਜ਼ਾਦੀ ਦੇ ਘੋਲ਼ ਬਾਰੇ ਜਾਣੂ ਕਰਵਾ ਕੇ ਉਨ੍ਹਾਂ ਵਿੱਚ ਭਾਰਤ ਦੀ ਅਜ਼ਾਦੀ ਲਈ ਚੇਤਨਾ ਲਿਆਉਣ ਦਾ ਕੰਮ ਵੀ ਕੀਤਾ। ਉਦਾਹਰਨ ਲਈ, ਸੰਨ 1942 ਵਿੱਚ ਟਰਾਂਟੋ ਵਿਖੇ ਹੋਈ ਕਮਿਊਨਿਸਟ ਪਾਰਟੀ ਦੀ ਕਨਵੈਨਸ਼ਨ ਵਿੱਚ ਕਨੇਡਾ ਭਰ ਵਿੱਚੋਂ 400 ਤੋਂ ਉੱਪਰ ਡੈਲੀਗੇਟ ਆਏ ਹੋਏ ਸਨ। ਦਰਸ਼ਨ ਸਿੰਘ ਨੇ ਭਾਰਤ ਦੀ ਅਜ਼ਾਦੀ ਦੇ ਹੱਕ ਵਿੱਚ ਮਤਾ ਰੱਖਿਆ ਜਿਸ ਨੂੰ ਸਮੁੱਚੀ ਕਨਵੈਨਸ਼ਨ ਨੇ ਬਹੁਤ ਹੀ ਉਤਸ਼ਾਹ ਨਾਲ ਖੜ੍ਹੇ ਹੋ ਕੇ ਪ੍ਰਵਾਨਗੀ ਦਿੱਤੀ। ਇਸੇ ਤਰ੍ਹਾਂ ਵੈਨਕੂਵਰ ਵਿੱਚ ਨਵੰਬਰ 1944 ਵਿੱਚ ਹੋਈ ਆਈ ਡਬਲਯੂ ਏ ਦੀ ਅੱਠਵੀਂ ਇੰਟਰਨੈਸ਼ਨਲ ਕਨਵੈਨਸ਼ਨ ਵਿੱਚ ਉਸ ਨੇ ਭਾਰਤ ਦੀ ਅਜ਼ਾਦੀ ਦੇ ਹੱਕ ਵਿੱਚ ਅਜਿਹਾ ਹੀ ਇੱਕ ਹੋਰ ਮਤਾ ਰੱਖਿਆ ਜੋ ਸਰਬਸਮਤੀ ਨਾਲ ਪਾਸ ਕੀਤਾ ਗਿਆ। ਇਸ ਮਤੇ ਬਾਰੇ ਬੀ ਸੀ ਲੰਬਰ ਵਰਕਰ ਦੇ ਨਵੰਬਰ 6, 1944 ਦੇ ਅੰਕ ਵਿੱਚ ਮੁੱਖ ਪੰਨੇ ਉੱਤੇ ਦਰਸ਼ਨ ਸਿੰਘ ਦੀ ਤਸਵੀਰ ਸਮੇਤ ਖਬਰ ਛਪੀ ਜਿਸ ਦਾ ਸਿਰਲੇਖ ਸੀ: "ਦਰਸ਼ਨ ਸਿੰਘ ਸੁਪੋਰਟ ਯੂਨਿਟੀ"। ਇਸ ਮਤੇ ਉੱਤੇ ਬੋਲਦਿਆਂ ਦਰਸ਼ਨ ਸਿੰਘ ਨੇ ਕਿਹਾ: "ਭਾਰਤ ਨੂੰ ਅਜ਼ਾਦੀ ਮਿਲਣ ਤੋਂ ਬਿਨਾਂ ਕਿਸੇ ਕਿਸਮ ਦੀ ਸ਼ਾਂਤੀ ਸੰਭਵ ਨਹੀਂ। ਫਾਸ਼ਿਜ਼ਮ ਅਤੇ ਸਾਮਰਾਜਵਾਦ ਦੋ ਜੁੜਵੇਂ ਭਰਾ ਹਨ ਜਿਨ੍ਹਾਂ ਨੂੰ ਨਿਖੇੜਿਆ ਨਹੀਂ ਜਾ ਸਕਦਾ। ... ਅਸੀਂ ਸਾਮਰਾਜਵਾਦ ਨੂੰ ਸੁਰੱਖਿਅਤ ਕਰਨ ਵਾਸਤੇ ਨਹੀਂ ਲੜ ਰਹੇ ਭਾਵੇਂ ਇਹ ਸਾਮਰਾਜਵਾਦ ਡੱਚ, ਫਰਾਂਸੀਸੀ, ਅਮਰੀਕਨ, ਬਰਤਾਨੀਆ ਜਾਂ ਕਿਸੇ ਵੀ ਹੋਰ ਦਾ ਹੋਵੇ।" (16)

## ਵੋਟ ਦੇ ਹੱਕ ਲਈ ਸੰਘਰਸ਼ ਵਿੱਚ ਯੋਗਦਾਨ

ਜਦੋਂ ਪਹਿਲੇ ਪੰਜਾਬੀਆਂ ਨੇ ਕਨੇਡਾ ਦੇ ਸੂਬੇ ਬੀ ਸੀ ਵਿੱਚ ਰਹਿਣਾ ਸ਼ੁਰੂ ਕੀਤਾ ਤਾਂ ਉਨ੍ਹਾਂ ਕੋਲ ਵੋਟ ਦਾ ਹੱਕ ਸੀ ਜੋ 1907 ਵਿੱਚ ਖੋਹ ਲਿਆ ਗਿਆ। ਆਪਣੀ ਹਿੰਮਤ ਨਾਲ ਅਤੇ ਬਿਨਾਂ ਕਿਸੇ ਬਾਹਰਲੀ ਇਮਦਾਦ ਦੇ, ਕਨੇਡਾ ਵਿੱਚ ਵਸਦੇ ਪੰਜਾਬੀ ਲਗਾਤਾਰ ਇਸ ਹੱਕ ਖਾਤਰ ਜੱਦੋ-ਜਹਿਦ ਕਰਦੇ ਰਹੇ। ਕਨੇਡਾ ਵਿੱਚ ਆਪਣੀ ਰਿਹਾਇਸ਼ ਦੌਰਾਨ ਦਰਸ਼ਨ ਸਿੰਘ ਕਨੇਡੀਅਨ ਨੇ ਇਸ ਜੱਦੋ-ਜਹਿਦ ਵਿੱਚ ਭਾਰਤੀ ਕਮਿਊਨਿਟੀ ਦੇ ਦੂਸਰੇ ਲੋਕਾਂ/ਲੀਡਰਾਂ ਦੇ ਨਾਲ ਨਾਲ ਇੱਕ ਮਹੱਤਵਪੂਰਨ ਯੋਗਦਾਨ ਪਾਇਆ। ਉਹ ਭਾਰਤੀ ਕਮਿਊਨਿਟੀ ਵਲੋਂ ਵੋਟ ਦੇ ਹੱਕ ਲਈ ਬੀ ਸੀ ਦੀ ਸਰਕਾਰ ਨੂੰ ਮਿਲਣ ਵਾਲੇ ਬਹੁਤੇ ਡੈਲੀਗੇਸ਼ਨਾਂ ਦਾ ਮੈਂਬਰ ਰਿਹਾ। ਵੋਟ ਦੇ ਹੱਕ ਲਈ ਉਸ ਦਾ ਵੱਡਾ ਯੋਗਦਾਨ ਬੀ ਸੀ ਦੀ ਮਜ਼ਦੂਰ ਲਹਿਰ, ਖੱਬੀ ਲਹਿਰ ਅਤੇ ਹੋਰ ਅਗਾਂਹਵਧੂ ਜਥੇਬੰਦੀਆਂ ਵਲੋਂ ਭਾਰਤੀ ਲੋਕਾਂ ਦੇ ਇਸ ਸੰਘਰਸ਼ ਲਈ ਹਮਾਇਤ ਹਾਸਲ ਕਰਨਾ ਸੀ। ਇਹ ਇੱਕ ਕਾਰਨ ਸੀ ਕਿ ਦਰਸ਼ਨ ਸਿੰਘ ਕਨੇਡੀਅਨ ਦੀ ਕਨੇਡਾ ਵਿੱਚ ਰਿਹਾਇਸ਼ ਦੌਰਾਨ ਵੋਟ ਦੇ ਹੱਕ ਦੀ ਜੱਦੋ-ਜਹਿਦ (1942-1947) ਆਪਣੇ ਸਿਖਰ ਉੱਤੇ ਸੀ। ਸਾਡਾ ਇਹ ਵਿਚਾਰ ਪੇਸ਼ ਕਰਨ ਤੋਂ ਇਹ ਭਾਵ ਨਹੀਂ ਕਿ ਇਸ ਮਸਲੇ ਸੰਬੰਧੀ ਕਮਿਊਨਿਟੀ ਦੇ ਦੂਜੇ ਲੋਕਾਂ ਅਤੇ ਜਥੇਬੰਦੀਆਂ ਵਲੋਂ ਕੀਤੀਆਂ ਕੋਸ਼ਿਸ਼ਾਂ ਦਾ ਇਸ ਵਿੱਚ ਕੋਈ ਹੱਥ ਨਹੀਂ ਸੀ। ਖਾਲਸਾ ਦੀਵਾਨ ਸੁਸਾਇਟੀ ਦੇ ਸਕੱਤਰ ਨਗਿੰਦਰ ਸਿੰਘ ਗਿੱਲ ਨੇ ਵੀ ਬਾਹਰਲੀ ਕਮਿਊਨਿਟੀ ਨਾਲ ਇੱਕ ਨਵੀਂ ਪੱਧਰ ਉੱਤੇ ਤਾਲਮੇਲ ਪੈਦਾ ਕਰਨ ਵਿੱਚ ਵੱਡਾ ਹਿੱਸਾ ਪਾਇਆ ਸੀ। ਨਾਲ ਹੀ ਡਾਕਟਰ ਪਾਂਡੀਆ ਜੋ ਇਸ ਜੱਦੋ-ਜਹਿਦ ਵਿੱਚ ਭਾਰਤੀ ਕਮਿਊਨਿਟੀ ਲਈ ਕੰਮ ਕਰ ਰਿਹਾ ਸੀ ਨੇ ਵੀ ਵੱਡਾ ਯੋਗਦਾਨ ਪਾਇਆ। ਪਰ ਜਿਸ ਕਦਰ ਜਥੇਬੰਦ ਮਜ਼ਦੂਰ ਅਤੇ ਸਿਆਸੀ ਹਲਕਿਆਂ ਵਿੱਚ ਅਤੇ ਆਮ ਲੋਕ ਰਾਏ ਨੂੰ ਪ੍ਰਭਾਵਤ ਕਰਨ ਵਿੱਚ ਦਰਸ਼ਨ ਸਿੰਘ ਨੇ ਰੋਲ ਨਿਭਾਇਆ ਉਹ ਆਪਣੇ ਆਪ ਵਿੱਚ ਵੱਖਰੀ ਮਿਸਾਲ ਸੀ।

ਇਸ ਸਮੇਂ ਦੌਰਾਨ ਭਾਰਤੀ ਕਮਿਊਨਿਟੀ ਵਲੋਂ ਵੋਟ ਦੇ ਹੱਕ ਲਈ ਕੀਤੇ ਜਾ ਰਹੇ ਸੰਘਰਸ਼ ਵਿੱਚ ਪਹਿਲਾਂ ਨਾਲੋਂ ਇੱਕ ਅੰਤਰ ਸੀ। ਇਸ ਵੇਲੇ ਬੀ ਸੀ ਦੀ ਜਥੇਬੰਦ ਮਜ਼ਦੂਰ ਜਮਾਤ ਭਾਰਤੀ ਲੋਕਾਂ ਦੇ ਹੱਕ ਵਿੱਚ ਪੂਰੀ ਮਜ਼ਬੂਤੀ ਨਾਲ ਖੜ੍ਹੀ ਸੀ। ਇਥੇ ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਇੱਕ ਸਮਾਂ ਸੀ ਜਦੋਂ ਕਨੇਡਾ ਦੇ ਮਜ਼ਦੂਰ ਹੀ ਭਾਰਤੀ ਮਜ਼ਦੂਰਾਂ ਦੇ ਕਨੇਡਾ ਵਿੱਚ ਦਾਖਲੇ ਦੇ ਵਿਰੋਧ ਵਿੱਚ ਸਨ ਜਿਵੇਂ ਕਿ ਕਾਮਾਗਾਟਾ ਮਾਰੂ ਦੀ ਘਟਨਾ ਤੋਂ ਸਾਫ ਹੈ। ਪਰ ਹੁਣ ਸਥਿਤੀ ਬਦਲ ਗਈ ਸੀ। ਹੁਣ ਮਜ਼ਦੂਰ ਯੂਨੀਅਨਾਂ, ਸੋਸ਼ਲਿਸਟ ਜਥੇਬੰਦੀਆਂ, ਸੀ ਸੀ ਐਫ ਪਾਰਟੀ, ਲੇਬਰ ਪ੍ਰੋਗਰੈਸਿਵ ਪਾਰਟੀ, ਚਰਚ, ਟੀਚਰਾਂ ਦੀਆਂ ਜਥੇਬੰਦੀਆਂ ਆਦਿ ਭਾਰਤੀਆਂ ਦੇ ਨਾਲ ਖੜ੍ਹੀਆਂ ਸਨ। (17) ਉਦਾਹਰਨ ਵਜੋਂ ਭਾਰਤੀ ਕਮਿਊਨਿਟੀ ਦਾ ਇੱਕ ਡੈਲੀਗੇਸ਼ਨ 2 ਮਾਰਚ 1943 ਨੂੰ ਬੀ ਸੀ ਦੇ ਪ੍ਰੀਮੀਅਰ ਜਾਹਨ ਹਾਰਟ ਨੂੰ ਮਿਲਿਆ। ਇਸ ਡੈਲੀਗੇਸ਼ਨ ਵਿੱਚ ਆਈ ਡਬਲਯੂ ਏ ਦਾ ਪ੍ਰੈਜ਼ੀਡੈਂਟ ਹੈਰਲਡ ਪਰਿਚਟ ਵੀ ਸ਼ਾਮਲ ਸੀ। ਏਡੇ ਵੱਡੇ ਲੀਡਰ ਦਾ ਡੈਲੀਗੇਟ ਵਿੱਚ ਸ਼ਾਮਲ ਹੋਣਾ ਆਪਣੇ ਆਪ ਵਿੱਚ ਲੋਕਾਂ ਦਾ ਧਿਆਨ ਖਿੱਚਣ ਵਾਲੀ ਘਟਨਾ ਸੀ ਜਿਸ ਨਾਲ ਭਾਰਤੀ ਲੋਕਾਂ ਦੇ ਘੋਲ਼ ਨੂੰ ਮਜ਼ਬੂਤੀ ਮਿਲੀ।

ਵੋਟ ਦੇ ਹੱਕ ਦੇ ਘੋਲ਼ ਦੌਰਾਨ 9 ਮਾਰਚ 1944 ਨੂੰ ਉਸ ਵੇਲੇ ਦੀ ਬੀ ਸੀ ਦੀ ਲਿਬਰਲ ਸਰਕਾਰ ਦੇ ਲੇਬਰ ਮਨਿਸਟਰ ਮਿਸਟਰ ਜਾਰਜ ਪੀਅਰਸਨ ਨੇ ਬੀ ਸੀ ਦੀ ਅਸੰਬਲੀ ਵਿੱਚ ਭਾਰਤੀਆਂ ਦੇ ਖਿਲਾਫ ਇੱਕ ਨਫਰਤ ਭਰਿਆ ਬਿਆਨ ਦਿੱਤਾ। ਜਿਸ ਨਾਲ ਸਮੁੱਚੀ ਕਮਿਊਨਿਟੀ ਵਿੱਚ ਗੁੱਸਾ ਭੜਕ ਉੱਠਿਆ। ਭਾਰਤੀ ਕਮਿਊਨਿਟੀ ਵਲੋਂ ਇਸ ਵਿਰੁੱਧ ਰੋਸ ਪ੍ਰਗਟ ਕਰਨ ਲਈ 14 ਮਾਰਚ ਨੂੰ ਇੱਕ ਡੈਲੀਗੇਸ਼ਨ ਲੇਬਰ ਮਨਿਸਟਰ ਪੀਅਰਸਨ ਨੂੰ ਮਿਲਿਆ। ਇਸ ਡੈਲੀਗੇਸ਼ਨ ਵਿੱਚ ਕਮਿਊਨਿਟੀ ਦੇ ਦੂਜੇ ਆਗੂਆਂ ਨਗਿੰਦਰ ਸਿੰਘ ਗਿੱਲ, ਜੈਰੀ ਸਿੰਘ ਹੁੰਦਲ ਅਤੇ ਮਹਿੰਦਰ ਸਿੰਘ ਦੇ ਨਾਲ ਦਰਸ਼ਨ ਸਿੰਘ ਵੀ ਸ਼ਾਮਲ ਸੀ। (18)

ਲੇਬਰ ਮਨਿਸਟਰ ਦੇ ਨਸਲੀ ਬਿਆਨ ਵਿਰੁੱਧ ਬਾਹਰਲੀ ਵੱਡੀ ਕਮਿਊਨਿਟੀ ਵਿੱਚ ਗੱਲ ਲੈ ਕੇ ਜਾਣ ਲਈ ਦਰਸ਼ਨ ਸਿੰਘ ਦੀਆਂ ਕੋਸ਼ਿਸ਼ਾਂ ਨਾਲ ਆਈ ਡਬਲਯੂ ਏ ਵਲੋਂ ਇੱਕ ਮੁਜ਼ਾਹਰਾ ਜਥੇਬੰਦ ਕੀਤਾ ਗਿਆ। ਮਾਰਚ 15, 1944 ਨੂੰ ਆਈ ਡਬਲਯੂ ਏ ਦੇ ਇੱਕ ਐਗਜ਼ੈਕਿਟਿਵ ਸੈਸ਼ਨ ਵਿੱਚ ਯੂਨੀਅਨ ਦੇ ਪ੍ਰਧਾਨ ਹੈਰਲਡ ਪਰਿਚਟ ਵਲੋਂ ਲੇਬਰ ਮਨਿਸਟਰ ਦੇ ਭਾਰਤੀਆਂ ਵਿਰੁੱਧ ਦਿੱਤੇ ਗਏ ਬਿਆਨ ਦੀ ਨਿਖੇਧੀ ਕੀਤੀ। (19)

ਏਸੇ ਤਰ੍ਹਾਂ ਅਪਰੈਲ 1945 ਵਿੱਚ ਜਦੋਂ ਬੀ ਸੀ ਦੇ ਅਟਾਰਨੀ ਜਨਰਲ ਆਰ ਐਲ ਮੇਟਲੈਂਡ ਨੇ ਵੋਟ ਦੇ ਹੱਕ ਵਿਰੁੱਧ ਇੱਕ ਬਿਆਨ ਦਿੱਤਾ ਤਾਂ ਦਰਸ਼ਨ ਸਿੰਘ ਨੇ ਵਿਕਟੋਰੀਆ ਡੇਲੀ ਟਾਇਮਜ਼ ਵਿੱਚ ਇੱਕ ਖੱਤ ਲਿਖ ਕੇ ਇਸ ਦੀ ਨਿਖੇਧੀ ਕੀਤੀ। ਉਸ ਨੇ ਲਿਖਿਆ:

> ਮਿਸਟਰ ਮੇਟਲੈਂਡ ਦਾਅਵਾ ਕਰਦਾ ਹੈ ਕਿ ਈਸਟ ਇੰਡੀਅਨਾਂ ਨੂੰ ਵੋਟ ਦਾ ਹੱਕ ਦੇਣਾ ਸਮੁੰਦਰੋਂ ਪਾਰ ਗਏ ਨੌਜਵਾਨ ਮਨਜ਼ੂਰ ਨਹੀਂ ਕਰਨਗੇ। ਉਹ ਨੌਜਵਾਨ ਯੂਰਪ ਦੇ ਲੋਕਾਂ ਨੂੰ ਉਹੀ ਅਜ਼ਾਦੀ ਪ੍ਰਦਾਨ ਕਰਨ ਲਈ ਆਪਣੀਆਂ ਜਾਨਾਂ ਵਾਰ ਰਹੇ ਹਨ ਜਿਹੜੀ ਅਜ਼ਾਦੀ ਈਸਟ ਇੰਡੀਅਨ ਏਥੇ ਮੰਗਦੇ ਹਨ। ਦਾਨ ਵਾਂਗ ਹੀ, ਅਜ਼ਾਦੀ ਵੀ ਘਰੋਂ ਸ਼ੁਰੂ ਹੁੰਦੀ ਹੈ। ਉਨ੍ਹਾਂ ਲੋਕਾਂ, ਜੋ ਕਾਮਨਵੈਲਥ ਦਾ ਹਿੱਸਾ ਹਨ, ਨੂੰ ਲੋਕਤੰਤਰ ਦੇ ਅਧਿਕਾਰ ਦੇਣ ਨਾਲ ਕਨੇਡੀਅਨ ਲੋਕਤੰਤਰ ਘਟੇਗਾ ਨਹੀਂ ਸਗੋਂ ਵਧੇਗਾ ਹੀ। (20)

ਕਨੇਡਾ ਦੇ ਭਾਰਤੀਆਂ ਵਲੋਂ ਵੋਟ ਦੇ ਹੱਕ ਲਈ ਚਲਦੇ ਸੰਘਰਸ਼ ਦਾ ਜਿੱਤ ਭਰਿਆ ਅੰਤ 2 ਅਪ੍ਰੈਲ 1947 ਨੂੰ ਹੋਇਆ। ਬੀ ਸੀ ਦੀ ਸਰਕਾਰ ਨੇ ਕਨੇਡਾ ਵਿੱਚ ਰਹਿ ਰਹੇ ਭਾਰਤੀਆਂ, ਚੀਨਿਆਂ ਅਤੇ ਜਾਪਾਨੀਆਂ ਨੂੰ ਵੋਟ ਦਾ ਹੱਕ ਦੇਣ ਦਾ ਕਾਨੂੰਨ ਪਾਸ ਕਰ ਦਿੱਤਾ। ਕਨੇਡਾ ਦੇ ਭਾਰਤੀਆਂ ਦੀ ਇਸ ਜਿੱਤ ਦਾ ਸਿਹਰਾ ਦੂਜੇ ਭਾਰਤੀ ਲੋਕਾਂ ਅਤੇ ਨੇਤਾਵਾਂ ਦੇ ਨਾਲ ਨਾਲ ਦਰਸ਼ਨ ਸਿੰਘ ਕਨੇਡੀਅਨ ਵਲੋਂ ਕਨੇਡਾ ਦੀ ਮਜ਼ਦੂਰ ਲਹਿਰ ਅਤੇ ਅਗਾਂਹਵਧੂ ਸਿਆਸਤ ਵਿੱਚ ਕੀਤੇ ਕੰਮ ਉੱਪਰ ਵੀ ਬੱਝਦਾ ਹੈ।

## "ਰਾਈਜ਼ ਆਫ ਨਿਊ ਏਸ਼ੀਆ" ਨਾਂ ਦੀ ਕਿਤਾਬ ਲਿਖਣਾ

ਸਾਡੇ ਖਿਆਲ ਵਿੱਚ ਦਰਸ਼ਨ ਸਿੰਘ ਵਲੋਂ ਕਨੇਡਾ ਦੀ ਮਜ਼ਦੂਰ ਲਹਿਰ ਅਤੇ ਅਗਾਂਹਵਧੂ ਸਿਆਸਤ ਵਿੱਚ ਨਿੱਗਰ ਯੋਗਦਾਨ ਪਾ ਸਕਣ ਅਤੇ ਇਸ ਲਹਿਰ ਅਤੇ ਸਿਆਸਤ ਵਿੱਚ ਮਾਣਯੋਗ ਥਾਂ ਬਣਾ ਸਕਣ ਪਿੱਛੇ ਜਿੱਥੇ ਉਸ ਦੀ ਸੁਹਿਰਦਤਾ ਅਤੇ ਪ੍ਰਤੀਬੱਧਤਾ ਦਾ ਹੱਥ ਸੀ, ਉਸ ਦੇ ਨਾਲ ਨਾਲ ਉਸ ਵਲੋਂ ਆਪਣੇ ਆਲੇ ਦੁਆਲੇ ਨੂੰ ਚੰਗੀ ਤਰ੍ਹਾਂ ਸਮਝਣ ਲਈ ਪੜ੍ਹਨ ਵੱਲ ਰੁਚਿਤ ਹੋਣਾ ਵੀ ਸੀ। ਕਨੇਡਾ ਵਿੱਚ ਆਪਣੀ ਰਿਹਾਇਸ਼ ਦੌਰਾਨ ਜਦੋਂ ਉਹ ਪੂਰੀ ਸਰਗਰਮੀ ਨਾਲ ਪਾਰਟੀ ਦਾ ਅਤੇ ਯੂਨੀਅਨ ਦਾ ਕੰਮ ਕਰ ਰਿਹਾ ਸੀ, ਉਹ ਹਮੇਸ਼ਾਂ ਪੜ੍ਹਦਾ ਰਹਿੰਦਾ। ਅੰਤਰਰਾਸ਼ਟਰੀ ਸਮੱਸਿਆਵਾਂ ਬਾਰੇ ਉਸ ਦੀ ਵਿਸ਼ੇਸ਼ ਦਿਲਚਸਪੀ ਹੁੰਦੀ। ਇਸੇ ਦਿਲਚਸਪੀ ਦਾ ਨਤੀਜਾ ਸੀ ਕਿ ਉਸ ਨੇ ਸਮੇਂ ਸਮੇਂ ਭਾਰਤ ਬਾਰੇ ਹੀ ਨਹੀਂ ਦੁਨੀਆਂ ਦੇ ਹੋਰ ਮੁਲਕਾਂ ਬਾਰੇ ਜਾਣਕਾਰੀ ਭਰਪੂਰ ਲੇਖ ਲਿਖੇ। ਅਤੇ 1943 ਵਿੱਚ ਉਸ ਨੇ "ਰਾਈਜ਼ ਆਫ ਨਿਊ ਏਸ਼ੀਆ" ਨਾਂਅ ਦੀ ਕਿਤਾਬ ਲਿਖੀ। (21) ਪਰ ਬਦਕਿਸਮਤੀ ਨਾਲ ਇਹ ਕਿਤਾਬ ਦਰਸ਼ਨ ਸਿੰਘ ਦੇ ਭਾਰਤ ਵਾਪਸ ਚਲੇ ਜਾਣ ਬਾਅਦ 1948 ਵਿੱਚ ਜਾ ਕੇ ਪ੍ਰਕਾਸ਼ਤ ਹੋਈ ਅਤੇ ਏਮਲ ਬਿਓਰਨਸਨ ਦੇ ਦੱਸਣ ਮੁਤਾਬਕ ਦਰਸ਼ਨ ਨੇ ਖੁਦ ਇਸ ਨੂੰ ਕਈ ਦਹਾਕਿਆਂ ਬਾਅਦ ਪਹਿਲੀ ਵਾਰੀ 1960ਵਿਆਂ ਵਿੱਚ ਆਪਣੀ ਕਨੇਡਾ ਦੀ ਇੱਕ ਫੇਰੀ ਦੌਰਾਨ ਦੇਖਿਆ। ਇਸ ਕਿਤਾਬ ਵਿੱਚ ਦਰਸ਼ਨ ਸਿੰਘ ਨੇ ਭਾਰਤ, ਚੀਨ, ਜਾਪਾਨ ਉੱਪਰ ਲਿਖੇ ਅਨੇਕਾਂ ਲੇਖਾਂ ਦੇ ਨਾਲ ਨਾਲ ਕੋਰੀਆ, ਫਿਲੀਪਨ, ਇੰਡੋ-ਚਾਈਨਾ, ਇੰਡੋਨੇਸ਼ੀਆ, ਇਰਾਨ ਅਤੇ ਤੁਰਕੀ ਆਦਿ ਬਾਰੇ ਵੀ ਲੇਖ ਸ਼ਾਮਲ ਕੀਤੇ। ਦਰਸ਼ਨ ਸਿੰਘ ਦੀ ਮਨੁੱਖਵਾਦੀ ਸੋਚ ਅਤੇ ਸੂਝ ਦਾ ਝਲਕਾਰਾ ਇਸ ਗੱਲ ਤੋਂ ਵੀ ਪੈਂਦਾ ਹੈ ਕਿ ਉਸ ਨੇ ਆਪਣੀ ਕਿਤਾਬ ਦੋ ਉਨ੍ਹਾਂ ਸ਼ਖਸੀਅਤਾਂ ਨੂੰ ਸਮਰਪੱਤ ਕੀਤੀ ਜਿਨ੍ਹਾਂ ਨੇ ਲੋਕਾਂ ਦੀ ਭਲਾਈ ਖਾਤਰ ਆਪਣਾ ਜੀਵਨ ਨਿਸ਼ਾਵਰ ਕੀਤਾ। ਇਹ ਸ਼ਖਸੀਅਤਾਂ ਸਨ ਕਨੇਡਾ ਦੇ ਡਾਕਟਰ ਨੌਰਮਨ ਬਥਿਊਨ

ਅਤੇ ਭਾਰਤੀ ਡਾਕਟਰ ਦਵਾਰਕਾਨਾਥ ਕੋਟਨਿਸ, ਜਿਨ੍ਹਾਂ ਨੇ ਚੀਨ ਦੇ ਲੋਕਾਂ ਦੇ ਸੰਘਰਸ਼ ਵਿੱਚ ਆਪਣੇ ਜੀਵਨ ਦੀ ਆਹੂਤੀ ਦੇ ਕੇ ਆਪਣਾ ਯੋਗਦਾਨ ਪਾਇਆ ਸੀ।

## ਮਜ਼ਦੂਰ ਲਹਿਰ ਦੇ ਇਤਿਹਾਸਕਾਰਾਂ ਵਲੋਂ ਦਰਸ਼ਨ ਨੂੰ ਨਜ਼ਰ-ਅੰਦਾਜ਼ ਕਰਨਾ

ਉਪਰਲੀ ਗੱਲਬਾਤ ਤੋਂ ਸਪਸ਼ਟ ਹੈ ਕਿ ਦਰਸ਼ਨ ਸਿੰਘ ਕਨੇਡੀਅਨ ਨੇ 1940ਵਿਆਂ ਦੌਰਾਨ ਕਨੇਡਾ ਦੀ ਭਾਰਤੀ ਕਮਿਊਨਿਟੀ, ਕਨੇਡਾ ਦੀ ਮਜ਼ਦੂਰ ਲਹਿਰ ਅਤੇ ਖਾਸ ਕਰਕੇ ਆਈ ਡਬਲਿਊ ਏ ਨੂੰ ਜਥੇਬੰਦ ਕਰਨ ਵਿੱਚ ਅਤੇ ਕਨੇਡਾ ਦੀ ਅਗਾਂਹਵਧੂ ਸਿਆਸਤ ਵਿੱਚ ਮਹੱਤਵਪੂਰਨ ਰੋਲ ਅਦਾ ਕੀਤਾ। ਪਰ ਇਹ ਗੱਲ ਉਦਾਸ ਅਤੇ ਹੈਰਾਨ ਕਰਨ ਵਾਲੀ ਹੈ ਕਿ ਬੀ ਸੀ ਦੀ ਮਜ਼ਦੂਰ ਜਮਾਤ ਬਾਰੇ ਲਿਖਿਆ ਗਿਆ ਇਤਿਹਾਸ ਦਰਸ਼ਨ ਸਿੰਘ ਦੇ ਪਾਏ ਯੋਗਦਾਨ ਬਾਰੇ ਕਾਫੀ ਹੱਦ ਤੱਕ ਚੁੱਪ ਹੈ। ਉਦਾਹਰਨ ਵਜੋਂ ਆਈ ਡਬਲਯੂ ਏ ਸੰਬੰਧੀ ਸਾਈਮਨ ਫਰੇਜ਼ਰ ਯੂਨੀਵਰਸਿਟੀ ਵਿੱਚ 1989 ਵਿੱਚ ਸਟੀਫਨ ਗਰੇਅ ਵਲੋਂ ਲਿਖੇ ਗਏ ਇੱਕ ਥੀਸਸ ਨੂੰ ਦੇਖ ਸਕਦੇ ਹਾਂ ਜਿਸ ਵਿੱਚ ਦਰਸ਼ਨ ਸਿੰਘ ਦਾ ਨਾਂ ਤੱਕ ਨਹੀਂ ਲਿਆ ਗਿਆ। ਇਹ ਥੀਸਸ ਸਾਢੇ ਪੰਜ ਸੌ ਸਫੇ ਦਾ ਹੈ। ਇਸ ਹੀ ਤਰ੍ਹਾਂ ਅਸੀਂ ਕੁਝ ਇੱਕ ਹੋਰ ਦਸਤਾਵੇਜ਼ ਦੇਖੇ ਅਤੇ ਉਨ੍ਹਾਂ ਵਿੱਚ ਵੀ ਦਰਸ਼ਨ ਸਿੰਘ ਦੇ ਯੋਗਦਾਨ ਨੂੰ ਅੱਖੋਂ ਉਹਲੇ ਕੀਤਾ ਗਿਆ ਹੈ। ਐਲ ਪਾਰਕਿਨ ਦੇ "ਲੇਬਰ ਐਂਡ ਟਿੰਬਰ" ਨਾਂਅ ਦੇ ਇਤਿਹਾਸਕ ਦਸਤਾਵੇਜ਼ ਵਿੱਚ ਵੀ ਜੋ 1946-47 ਵਿੱਚ ਲਿਖਿਆ ਗਿਆ ਸੀ ਅਤੇ ਬੀ ਸੀ ਲੰਬਰ ਵਰਕਰ ਵਿੱਚ ਲੜੀ ਵਾਰ ਛਪਿਆ ਸੀ, ਵਿੱਚ ਵੀ ਦਰਸ਼ਨ ਸਿੰਘ ਦੇ ਕਿਸੇ ਯੋਗਦਾਨ ਦਾ ਜ਼ਿਕਰ ਨਹੀਂ ਆਇਆ। (22)

ਇਹ ਗੱਲ ਹੈਰਾਨੀ ਵਾਲੀ ਇਸ ਕਰਕੇ ਹੈ ਕਿ ਇਹੋ ਜਿਹੇ ਅਨੇਕਾਂ ਸਬੂਤ ਅਤੇ ਸੰਕੇਤ ਹਨ ਜਿਹੜੇ ਇਹ ਸਿੱਧ ਕਰਦੇ ਹਨ ਕਿ ਦਰਸ਼ਨ ਸਿੰਘ ਦਾ ਯੋਗਦਾਨ ਵੱਡੀ ਪੱਧਰ ਉੱਤੇ ਸੀ ਅਤੇ ਸੀ ਵੀ ਦੋਵਾਂ ਜਥੇਬੰਦੀਆਂ ਵਿੱਚ ਜਾਣੀ ਕਿ ਕਮਿਊਨਿਸਟ ਪਾਰਟੀ ਅਤੇ ਆਈ ਡਬਲਯੂ ਏ ਵਿੱਚ। ਕਿਉਂਕਿ ਉਸ ਸਮੇਂ ਆਈ ਡਬਲਯੂ ਏ ਦੇ ਸਾਰੇ ਆਗੂ ਕਮਿਊਨਿਸਟ ਸਨ ਅਤੇ ਉਨ੍ਹਾਂ ਦੀਆਂ ਸਰਗਰਮੀਆਂ ਵਿੱਚ ਕਿਸੇ ਕਿਸਮ ਦਾ ਫਰਕ ਦੇਖ ਸਕਣਾ ਸੰਭਵ ਨਹੀਂ ਜਾਪਦਾ। ਦਰਸ਼ਨ ਸਿੰਘ ਦੇ ਦੋਸਤ ਅਤੇ ਵੈਨਕੂਵਰ ਦੇ ਮਸ਼ਹੂਰ ਵਕੀਲ ਹੈਰੀ ਰੈਂਕਿਨ ਅਨੁਸਾਰ "ਦਰਸ਼ਨ ਸਿੰਘ ਖੱਬੀ ਸਿਆਸਤ ਵਿੱਚ ਸਰਗਰਮ ਸੀ ਪਰ ਉਸ ਦੀ ਸਰਗਰਮੀ ਦਾ ਕੇਂਦਰ ਟਰੇਡ ਯੂਨੀਅਨ ਮੂਵਮੈਂਟ ਸੀ ਸੋ ਇਹ ਫੈਸਲਾ ਕਰਨਾ ਮੁਸ਼ਕਲ ਹੈ ਕਿ ਦਰਸ਼ਨ ਸਿੰਘ ਦਾ ਯੋਗਦਾਨ ਕਿਹੜੀ ਸੰਸਥਾ ਵਿੱਚ ਵੱਧ ਸੀ।" (23)

### ਵਾਪਸ ਭਾਰਤ ਜਾਣ ਦਾ ਫੈਸਲਾ

ਇਹ ਸ਼ਾਇਦ ਦਰਸ਼ਨ ਸਿੰਘ ਦੀ ਸ਼ਖਸੀਅਤ ਦਾ ਹਿੱਸਾ ਸੀ ਜਾਂ ਉਸ ਦੇ ਮਨ ਵਿਚਲੇ ਮਨੁੱਖੀ ਦਰਦ ਨਾਲ ਭਰੇ ਹਿਰਦੇ ਦੀ ਵੇਦਨਾ ਕਿ ਉਹ ਕਨੇਡਾ ਵਿੱਚ ਆਪਣੇ ਕੰਮਾਂ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਨਾ ਹੋ ਸਕਿਆ। ਉਹਨੂੰ ਆਪਣੇ ਦੇਸ਼ ਦੇ ਕ੍ਰੋੜਾਂ ਲੋਕਾਂ ਦੀਆਂ ਸਮੱਸਿਆਵਾਂ ਨੇ ਕਨੇਡਾ ਵਿੱਚ ਟਿਕ ਕੇ ਰਹਿਣ ਨਾ ਦਿੱਤਾ। ਇਸ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਜੇ ਉਹ ਚਾਹੁੰਦਾ ਤਾਂ ਉਸ ਵੇਲੇ ਏਥੇ ਰਹਿ ਕੇ ਉਹ ਇੱਕ ਵਧੀਆ ਜੀਵਨ ਜੀ ਸਕਦਾ ਸੀ। ਦਰਸ਼ਨ ਸਿੰਘ ਦੇ ਕਨੇਡੀਅਨ ਦੋਸਤਾਂ ਏਮਲ ਬਿਓਰਨਸਨ, ਹੈਰੀ ਰੈਂਕਿਨ, ਮੋਨਾ ਮੋਰਗਨ ਅਤੇ ਕਰੇਗ ਪਰਿਚਟ ਨੇ ਇਹ ਗੱਲ ਉਸ ਦੇ ਸੰਬੰਧ ਵਿੱਚ ਵਿਸ਼ੇਸ਼ ਤੌਰ ਉੱਤੇ ਕਹੀ ਹੈ ਕਿ ਦਰਸ਼ਨ ਦਾ ਉਸ ਵੇਲੇ ਕਨੇਡਾ ਛੱਡ ਕੇ ਜਾਣਾ ਆਪਣੇ ਆਪ ਵਿੱਚ ਇੱਕ ਵੱਡੀ ਕੁਰਬਾਨੀ ਸੀ। ਇਹ ਸੰਭਵ ਹੈ ਕਿ ਦਰਸ਼ਨ ਸਿੰਘ ਖੁਦ ਆਪਣੇ ਜਾਣ ਨੂੰ ਏਡੀ ਵੱਡੀ ਕੁਰਬਾਨੀ ਨਾ ਖਿਆਲਦਾ ਹੋਵੇ ਕਿਉਂਕਿ ਉਸ ਅੱਗੇ ਸੈਂਕੜੇ ਉਨ੍ਹਾਂ ਸੂਰਬੀਰਾਂ ਦੀਆਂ ਉਦਾਹਰਨਾਂ ਸਨ ਜਿਹੜੇ ਗਦਰ ਦੀ ਲਹਿਰ ਦੌਰਾਨ ਹਿੰਦੁਸਤਾਨ ਨੂੰ ਅਜ਼ਾਦ ਕਰਾਉਣ ਦੇ ਇਰਾਦੇ ਨਾਲ ਕਨੇਡਾ ਅਮਰੀਕਾ ਵਿੱਚ ਇੱਕ ਉਜਲੇ ਭਵਿੱਖ ਨੂੰ ਅਲਵਿਦਾ ਕਹਿ ਗਏ ਸਨ। ਸੋ ਦਰਸ਼ਨ ਸਿੰਘ ਨੇ ਵੀ ਇੱਥੋਂ ਦੀ ਸੁਖਾਲੀ ਜ਼ਿੰਦਗੀ ਦੇ ਉਲਟ ਭਾਰਤ ਨੂੰ ਮੁੜ ਜਾਣ ਨੂੰ ਤਰਜੀਹ ਦਿੱਤੀ ਅਤੇ ਗਦਰ ਲਹਿਰ ਦੇ ਲੋਕਾਂ ਵਲੋਂ ਪਾਈ ਪਿਰਤ ਨੂੰ ਅੱਗੇ ਤੋਰਿਆ। ਦੇਸ਼ ਜਾ ਕੇ ਉਹ ਹਰ ਕਿਸਮ ਦੀਆਂ ਮੁਸੀਬਤਾਂ ਵਿੱਚ ਰਹਿ ਕੇ ਲੋਕਾਂ ਲਈ ਲੜਦਾ ਰਿਹਾ ਜਿਸ ਬਾਰੇ ਕਾਫੀ ਕੁਝ ਲਿਖਿਆ ਮਿਲਦਾ ਹੈ।

ਸਾਡੇ ਵਾਸਤੇ ਦੇਖਣ ਵਾਲੀ ਗੱਲ ਇਹ ਹੈ ਕਿ ਉਸ ਦੇ ਕਨੇਡਾ ਛੱਡ ਕੇ ਭਾਰਤ ਨੂੰ ਵਾਪਸ ਜਾਣ ਵਰਗੇ ਵੱਡੇ ਫੈਸਲੇ ਪਿੱਛੇ ਕਿਸ ਕਿਸਮ ਦੀ ਸੋਚ ਕੰਮ ਕਰਦੀ ਸੀ? ਕੀ ਇਹ ਫੈਸਲਾ ਇੱਕ ਭਾਰਤੀ ਵਲੋਂ ਜਜ਼ਬਾਤੀ ਕਿਸਮ ਦਾ ਫੈਸਲਾ ਸੀ ਜਾਂ ਇਸ ਪਿੱਛੇ ਕੰਮ ਕਰਦੀ ਕੋਈ ਵੱਡੀ ਸੋਚ ਅਤੇ ਤਰਕ ਸੀ। ਇਸ ਗੱਲ ਦਾ ਸਪੱਸ਼ਟ ਜਵਾਬ ਸਾਨੂੰ ਦਰਸ਼ਨ ਸਿੰਘ ਵਲੋਂ ਲਿਖੀ ਉਸ ਚਿੱਠੀ ਤੋਂ ਮਿਲ਼ ਜਾਂਦਾ ਹੈ ਜੋ ਉਸ ਨੇ 1947 ਵਿੱਚ ਕਨੇਡਾ ਤੋਂ ਭਾਰਤ ਰਵਾਨਾ ਹੋਣ ਲੱਗਿਆਂ ਯੂਨੀਅਨ ਵਿੱਚ ਆਪਣੀ ਟਰੱਸਟੀ ਦੀ ਪੁਜ਼ੀਸ਼ਨ ਤੋਂ ਅਸਤੀਫੇ ਵਜੋਂ ਲਿਖੀ। ਇਸ ਚਿੱਠੀ ਵਿੱਚੋਂ ਕੁਝ ਹਿੱਸਾ ਬੀ ਸੀ ਲੰਬਰ ਵਰਕਰ ਦੇ ਦਸੰਬਰ 15,

1947 ਦੇ ਅੰਕ ਵਿੱਚ ਛਾਪਿਆ ਗਿਆ। ਇਸ ਵਿੱਚ ਦਰਸ਼ਨ ਸਿੰਘ ਨੇ ਕਨੇਡੀਅਨ ਮਜ਼ਦੂਰ ਲਹਿਰ ਨਾਲ ਕੀਤੇ ਆਪਣੇ ਕੰਮ ਦੀ ਗੱਲ ਕੀਤੀ ਅਤੇ ਮਜ਼ਦੂਰ ਲਹਿਰ ਦੇ ਆਪਣੇ ਸਾਥੀ ਕਾਮਿਆਂ ਦਾ ਧੰਨਵਾਦ ਕੀਤਾ। ਉਸ ਨੇ ਕਿਹਾ: "ਮੈਨੂੰ ਜਾਣ ਲੱਗਿਆਂ ਕੁਝ ਹੱਦ ਤੱਕ ਇੱਕ ਸੰਤੁਸ਼ਟੀ ਦਾ ਅਹਿਸਾਸ ਹੋ ਰਿਹਾ ਹੈ ਪਰ ਨਾਲ ਹੀ ਕਨੇਡਾ ਛੱਡਣ ਦਾ ਇੱਕ ਡੂੰਘਾ ਪਛਤਾਵਾ ਵੀ ਹੈ। ਮੇਰੇ ਪਛਤਾਵੇ ਦਾ ਕਾਰਨ ਕਨੇਡੀਅਨ ਮਜ਼ਦੂਰ ਲਹਿਰ ਦੇ ਵੱਡਮੁੱਲੇ ਦੋਸਤਾਂ ਅਤੇ ਸਾਥੀਆਂ ਤੋਂ ਵਿਛੋੜਾ ਅਤੇ ਵਿਦਾਇਗੀ ਹੈ। ਪਰ ਇੱਕ ਤਸੱਲੀ ਵਾਲੀ ਗੱਲ ਇਹ ਹੈ ਕਿ ਮੈਂ ਭਾਰਤ ਜਾ ਕੇ ਸਰਗਰਮੀ ਨਾਲ ਟਰੇਡ ਯੂਨੀਅਨ ਵਿੱਚ ਕੰਮ ਕਰਨ ਦਾ ਇਰਾਦਾ ਰੱਖਦਾ ਹਾਂ ਅਤੇ ਮੈਨੂੰ ਹਮੇਸ਼ਾਂ ਇਸ ਗੱਲ ਦਾ ਅਹਿਸਾਸ ਰਹੇਗਾ ਕਿ ਅਸੀਂ ਇੱਕ ਸਾਂਝੇ ਨਿਸ਼ਾਨੇ – ਮਜ਼ਦੂਰ ਜਮਾਤ ਦੀ ਅਜ਼ਾਦੀ – ਲਈ ਕੰਮ ਕਰ ਰਹੇ ਹਾਂ।"

(ਬੀ ਸੀ ਲੰਬਰ ਵਰਕਰ ਵਿੱਚ ਛਪੇ ਦਰਸ਼ਨ ਸਿੰਘ ਦੇ ਇਸ ਖੱਤ ਨੂੰ ਅਨੁਵਾਦ ਕਰਕੇ ਅਸੀਂ ਇਸ ਲੇਖ ਦੇ ਅਖੀਰ ਵਿੱਚ ਦੇ ਰਹੇ ਹਾਂ ਤਾਂ ਕਿ ਪਾਠਕ ਦਰਸ਼ਨ ਸਿੰਘ ਦੀ ਸੋਚ ਤੋਂ ਪੂਰੀ ਤਰ੍ਹਾਂ ਜਾਣੂ ਹੋ ਸਕਣ।)

## ਸਾਰ

ਜਿੱਥੇ ਇਹ ਗੱਲ ਸਾਡੇ ਸਾਰਿਆਂ ਵਾਸਤੇ ਮਾਣ ਵਾਲੀ ਹੈ ਕਿ ਦਰਸ਼ਨ ਸਿੰਘ ਨੇ ਭਾਰਤ ਵਿੱਚ ਜਾ ਕੇ ਭਾਰਤ ਦੇ ਲੋਕਾਂ ਦੇ ਜੀਵਨ ਨੂੰ ਸੁਧਾਰਨ ਅਤੇ ਸਿਹਤਮੰਦ ਸੋਚ ਨੂੰ ਲੋਕਾਂ ਵਿੱਚ ਜ਼ਿੰਦਾ ਰੱਖਣ ਅਤੇ ਵਧਾਉਣ ਲਈ ਆਪਣਾ ਜੀਵਨ ਅਰਪਨ ਕੀਤਾ ਉੱਥੇ ਕਨੇਡੀਅਨ ਭਾਰਤੀਆਂ ਦੇ ਨਜ਼ਰੀਏ ਤੋਂ ਇਹ ਘਾਟੇ ਵਾਲੀ ਗੱਲ ਵੀ ਜਾਪਦੀ ਹੈ। ਜੇ ਉਹ ਇੱਥੇ ਰਹਿੰਦਾ ਤਾਂ ਸੰਭਵ ਹੈ ਕਿ ਉਹ ਆਪਣੀ ਸੂਝ ਅਤੇ ਹਿੰਮਤ ਨਾਲ ਸਾਡੇ ਭਾਈਚਾਰੇ ਦੀ ਰੂਪ ਰੇਖਾ ਨੂੰ ਨਿਖਾਰਨ ਵਿੱਚ ਆਪਣਾ ਹੋਰ ਵੀ ਯੋਗਦਾਨ ਪਾਉਂਦਾ ਅਤੇ ਸਾਡੀਆਂ ਅਗਲੀਆਂ ਪੀੜ੍ਹੀਆਂ ਉਹਦੇ ਜੀਵਨ ਅਤੇ ਕੰਮਾਂ ਤੋਂ ਸਿੱਧੇ ਤੌਰ ਉੱਤੇ ਪ੍ਰਭਾਵਤ ਹੁੰਦੀਆਂ। ਪਰ ਸਾਡੇ ਲਈ ਇਹ ਗੱਲ ਵੀ ਕੋਈ ਘੱਟ ਮਹੱਤਤਾ ਵਾਲੀ ਨਹੀਂ ਹੈ ਕਿ ਆਪਣੇ ਕਨੇਡਾ ਵਿਚਲੇ ਦਸ ਸਾਲ ਦੇ ਸਮੇਂ ਵਿੱਚ ਹੀ ਉਸ ਨੇ ਸਾਡੇ ਵਾਸਤੇ ਅਜਿਹੀ ਮਿਸਾਲ ਕਾਇਮ ਕੀਤੀ ਹੈ ਕਿ ਜਿਸ ਤੋਂ ਬਹੁਤ ਕੁਝ ਸਿੱਖਿਆ ਅਤੇ ਸੇਧ ਲਈ ਜਾ ਸਕਦੀ ਹੈ।

ਕਨੇਡਾ ਵਿੱਚ ਬਿਤਾਏ ਆਪਣੇ ਸਮੇਂ ਦੌਰਾਨ ਦਰਸ਼ਨ ਸਿੰਘ ਕਨੇਡੀਅਨ ਵਲੋਂ ਪਾਇਆ ਯੋਗਦਾਨ ਕਈ ਪੱਖਾਂ ਤੋਂ ਅਹਿਮ ਹੈ ਅਤੇ ਧਿਆਨ ਦੀ ਮੰਗ ਕਰਦਾ ਹੈ। ਇੱਥੇ ਆਉਣ ਤੋਂ ਛੇਤੀ ਬਾਅਦ ਉਸ ਨੇ ਏਥੋਂ ਦੀ ਅਗਾਂਹਵਧੂ ਲਹਿਰ ਨਾਲ ਜੁੜ ਕੇ ਸਮੇਂ ਦੀਆਂ ਸਥਿਤੀਆਂ ਨੂੰ ਸਹੀ ਸੰਦਰਭ ਵਿੱਚ ਸਮਝਿਆ ਅਤੇ ਇਹ ਸਮਝ ਉਸ ਨੇ ਪੂਰੀ ਪ੍ਰਤਿਬੱਧਤਾ ਨਾਲ ਦੂਜੇ ਭਾਰਤੀਆਂ ਤੱਕ ਪਹੁੰਚਾਈ। ਦੂਜੇ ਸ਼ਬਦਾਂ ਵਿੱਚ ਉਸ ਨੇ ਇੱਥੇ ਵਸਦੇ ਭਾਰਤੀਆਂ ਦੀ ਅਤੇ ਖਾਸ ਕਰ ਕੇ ਲੱਕੜੀ ਦੀ ਸਨਅਤ ਵਿੱਚ ਕੰਮ ਕਰਦੇ ਭਾਰਤੀ ਕਾਮਿਆਂ ਦੀ ਬੌਧਿਕ ਪੱਧਰ ਨੂੰ ਉੱਪਰ ਚੁੱਕਿਆ। ਨਤੀਜੇ ਵਜੋਂ ਉਹ ਦੂਜੇ ਕਾਮਿਆਂ ਦੇ ਬਰਾਬਰ ਖੜ੍ਹਨ ਵਿੱਚ ਮਾਣ ਮਹਿਸੂਸ ਕਰਨ ਲੱਗੇ। ਇਸ ਦੇ ਨਾਲ ਹੀ ਉਸ ਨੇ ਕਨੇਡੀਅਨ ਲੋਕਾਂ ਅਤੇ ਕਾਮਿਆਂ ਵਿੱਚ ਭਾਰਤੀਆਂ ਬਾਰੇ ਪਏ ਅਨੇਕਾਂ ਭੁਲੇਖਿਆਂ ਅਤੇ ਗਲਤ ਫਹਿਮੀਆਂ ਨੂੰ ਦੂਰ ਕੀਤਾ। ਇਸ ਨਾਲ ਇੱਥੋਂ ਦੇ ਆਮ ਲੋਕਾਂ ਵਿੱਚ ਭਾਰਤੀਆਂ ਵਿਰੁੱਧ ਨਫਰਤ ਵਿੱਚ ਗੁਣਾਤਮਕ ਕਮੀ ਆਈ। ਭਾਰਤੀਆਂ ਵਲੋਂ ਵੋਟ ਦੇ ਹੱਕ ਲਈ ਚਲਾਈ ਲੰਮੀ ਜੱਦੋ-ਜਹਿਦ ਨੂੰ ਦੂਜੇ ਲੋਕਾਂ ਵਲੋਂ, ਖਾਸ ਕਰ 1942 ਤੋਂ 47 ਤੱਕ, ਮਿਲੀ ਹਿਮਾਇਤ ਸਿੱਧੇ ਤੌਰ 'ਤੇ ਦਰਸ਼ਨ ਸਿੰਘ ਕਨੇਡੀਅਨ ਵਲੋਂ ਪਾਏ ਯੋਗਦਾਨ ਦਾ ਸਿੱਟਾ ਸੀ। ਕਨੇਡਾ ਵਿਚਲੇ ਭਾਰਤੀਆਂ ਅਤੇ ਦੂਜੇ ਕਨੇਡੀਅਨ ਲੋਕਾਂ ਦਰਮਿਆਨ ਪੁਲ਼ ਬਣ ਕੇ ਦਰਸ਼ਨ ਸਿੰਘ ਨੇ ਦੋਨ੍ਹਾਂ ਭਾਈਚਾਰਿਆਂ ਨੂੰ ਇੱਕ ਦੂਜੇ ਦੇ ਨਜ਼ਦੀਕ ਲਿਆਂਦਾ। ਉਸ ਦਾ ਇਹ ਯੋਗਦਾਨ ਉਸ ਨੂੰ ਸਾਰੇ ਕਨੇਡੀਅਨ ਲੋਕਾਂ ਵਾਸਤੇ ਵੀ ਉਨਾਂ ਹੀ ਮਹੱਤਵਪੂਰਨ ਬਣਾ ਦਿੰਦਾ ਹੈ ਜਿੰਨਾ ਉਹ ਭਾਰਤੀਆਂ ਵਾਸਤੇ ਹੈ। ਉਸ ਵਲੋਂ ਪਾਇਆ ਯੋਗਦਾਨ ਸਹੀ ਸ਼ਬਦਾਂ ਵਿੱਚ ਇੱਕ ਕਨੇਡੀਅਨ ਵਲੋਂ ਪਾਇਆ ਯੋਗਦਾਨ ਸੀ।

ਪੰਜਾਬ ਵਿੱਚ ਖਾਲਿਸਤਾਨੀਆਂ ਵਲੋਂ ਦਰਸ਼ਨ ਸਿੰਘ ਦੇ 25 ਸਤੰਬਰ, 1986 ਵਿੱਚ ਹੋਏ ਕਤਲ ਬਾਅਦ ਉਸ ਦੇ ਦੋਸਤਾਂ ਅਤੇ ਹਦਮਦਰਦਾਂ ਵਲੋਂ ਉਸ ਨੂੰ ਸ਼ਰਧਾਂਜਲੀ ਭੇਂਟ ਕਰਨ ਵਾਸਤੇ ਅਕਤੂਬਰ 12, 1986 ਨੂੰ ਵੈਨਕੂਵਰ ਦੇ ਆਈ ਡਬਲਯੂ ਏ ਦੇ ਹਾਲ ਵਿੱਚ ਇੱਕ ਵੱਡੀ ਇਕੱਤਰਤਾ ਕੀਤੀ ਗਈ ਸੀ। ਜਿੱਥੇ ਉਹਨੂੰ ਉਹਦੇ ਦੋਸਤਾਂ, ਏਮਲ ਬਿਓਰਨਸਨ, ਮੌਰਿਸ ਰੱਸ਼, ਹੈਰੀ ਰੈਂਕਿਨ, ਕਲੇਅ ਪੈਰੀ ਅਤੇ ਹੋਰ ਅਨੇਕਾਂ ਸਾਥੀਆਂ ਵਲੋਂ ਸਨੇਹ ਅਤੇ ਮਾਣਮੱਤੇ ਸ਼ਬਦਾਂ ਵਿੱਚ ਸ਼ਰਧਾਂਜਲੀ ਭੇਂਟ ਕੀਤੀ ਗਈ ਸੀ। ਕਲੇਅ ਪੈਰੀ ਵਲੋਂ ਉਸ ਵੇਲੇ ਕਹੇ ਗਏ ਸ਼ਬਦਾਂ ਵਿਚਲੇ ਸੁਨੇਹੇ ਨੂੰ ਅਸਲੀ ਜਾਮਾ ਪਹਿਨਾਉਣ ਦੀ ਲੋੜ ਹੈ। ਕਲੇਅ ਪੈਰੀ ਨੇ ਕਿਹਾ ਸੀ: "ਦਰਸ਼ਨ ਸਿੰਘ ਨੂੰ ਪੰਜਾਬ ਵਿੱਚ ਕਨੇਡੀਅਨ ਦੇ ਨਾਂ ਨਾਲ ਜਾਣਿਆਂ ਜਾਂਦਾ ਸੀ ਅਤੇ ਏਥੇ ਕਨੇਡਾ ਵਿੱਚ ਅਸੀਂ ਉਸ ਨੂੰ ਇੱਕ ਪੰਜਾਬੀ ਦੇ ਤੌਰ ਉੱਤੇ ਜਾਣਦੇ ਸਾਂ। ਪਰ ਸਾਨੂੰ ਹੁਣ ਜੋ ਵੀ ਕਰਨਾ ਪਵੇ ਕਰਨਾ ਚਾਹੀਦਾ ਹੈ ਅਤੇ ਇਸ ਵੱਖਰੇਵੇਂ ਨੂੰ ਸਦਾ ਵਾਸਤੇ ਖਤਮ ਕਰ ਦੇਣਾ ਚਾਹੀਦਾ ਹੈ ਅਤੇ ਉਸ ਨੂੰ ਸਦਾ ਸਦਾ ਵਾਸਤੇ ਕਨੇਡੀਅਨ ਕਹਿਣਾ ਚਾਹੀਦਾ ਹੈ। ਉਸ ਨੇ ਹਮੇਸ਼ਾਂ ਸੰਘਰਸ਼ ਕੀਤਾ ਅਤੇ ਉਹ ਉਸ ਭਾਵਨਾਵਾਂ ਦੀ ਉਦਾਹਰਨ ਸੀ ਜਿਹੜੀ ਅਜਿਹੇ

ਵੱਖਰੇਵਿਆਂ ਦੀਆਂ ਸੱਭ ਹੱਦਾਂ ਟੱਪ ਜਾਂਦੀ ਹੈ।"(24) ਸ਼ਰਧਾਂਜਲੀ ਦੇ ਇਨ੍ਹਾਂ ਸ਼ਬਦਾਂ ਨੂੰ ਅਸਲੀ ਰੂਪ ਦੇਣ ਲਈ ਜ਼ਰੂਰੀ ਹੈ ਕਿ ਅਸੀਂ ਦਰਸ਼ਨ ਸਿੰਘ ਕਨੇਡੀਅਨ ਦੇ ਕਨੇਡਾ ਵਿਚਲੇ ਕੰਮਾਂ ਨੂੰ ਜਾਣੀਏ, ਉਸਨੂੰ ਕਨੇਡੀਅਨ ਪੰਜਾਬੀ ਕਮਿਊਨਿਟੀ ਅਤੇ ਕਨੇਡਾ ਦੇ ਇਤਿਹਾਸ ਦਾ ਅੰਗ ਬਣਾਉਣ ਲਈ ਯਤਨਸ਼ੀਲ ਹੋਈਏ।***

*ਸੰਨ 1947 ਵਿੱਚ ਕਨੇਡਾ ਤੋਂ ਭਾਰਤ ਰਵਾਨਾ ਹੋਣ ਲੱਗਿਆਂ ਯੂਨੀਅਨ ਵਿੱਚ ਆਪਣੀ ਟਰੱਸਟੀ ਦੀ ਪੁਜ਼ੀਸ਼ਨ ਤੋਂ ਅਸਤੀਫਾ ਦੇਣ ਸਮੇਂ ਦਰਸ਼ਨ ਸਿੰਘ ਵਲੋਂ ਲਿਖੀ ਗਈ ਚਿੱਠੀ। ਇਹ ਚਿੱਠੀ ਬੀ ਸੀ ਲੰਬਰ ਵਰਕਰ ਦੇ ਦਸੰਬਰ 15, 1947 ਦੇ ਅੰਕ ਵਿੱਚ ਛਪੀ।*

## ਦਰਸ਼ਨ ਸਿੰਘ ਆਪਣੇ ਘਰ ਰਵਾਨਾ

## ਭਾਰਤੀ ਮਜ਼ਦੂਰ ਨੇਤਾ ਦੀ ਆਈ ਡਬਲਿਊ ਏ ਨੂੰ ਅਲਵਿਦਾ

(ਬੀ ਸੀ ਲੰਬਰ ਵਰਕਰ, ਦਸੰਬਰ 15, 1947)

(ਬੀ ਸੀ ਡਿਸਟਰਿਕਟ ਆਈ ਡਬਲਿਊ ਏ-ਸੀ ਆਈ ਓ, ਦੇ ਟਰੱਸਟੀ ਸ੍ਰੀ ਦਰਸ਼ਨ ਸਿੰਘ ਨੇ ਪਿਛਲੇ ਹਫਤੇ ਯੂਨੀਅਨ ਨੂੰ ਆਪਣਾ ਅਸਤੀਫਾ ਦੇ ਦਿੱਤਾ ਹੈ। ਅਸਤੀਫਾ ਉਸ ਵਲੋਂ ਉਸ ਵੇਲੇ ਦਿੱਤਾ ਗਿਆ ਜਦੋਂ ਉਹ ਕਨੇਡਾ ਵਿੱਚੋਂ ਆਪਣੇ ਜੱਦੀ ਦੇਸ਼ ਭਾਰਤ ਲਈ ਰਵਾਨਾ ਹੋਣ ਲੱਗਾ ਸੀ ਜਿੱਥੇ ਜਾ ਕੇ ਉਹ ਟਰੇਡ ਯੂਨੀਅਨ ਲਹਿਰ ਵਿੱਚ ਆਪਣਾ ਕੰਮ ਜ਼ਾਰੀ ਰੱਖਣ ਦਾ ਇਰਾਦਾ ਰੱਖਦਾ ਹੈ।

ਇਹ ਅਸਤੀਫੇ ਵਾਲਾ ਖੱਤ ਵੀਰ (ਬਰੱਦਰ) ਸਿੰਘ ਨੇ ਆਪਣੇ ਦੇਸ਼ ਨੂੰ ਜਾਣ ਲਈ ਮਾਂਟਰੀਆਲ ਤੋਂ ਸਮੁੰਦਰੀ ਜਹਾਜ਼ ਵਿੱਚ ਚੜ੍ਹਨ ਤੋਂ ਪਹਿਲਾਂ ਲਿਖਿਆ। ਇਸ ਵਿੱਚ ਉਸ ਨੇ ਆਪਣੇ ਕਨੇਡਾ ਵਿਚਲੇ ਅਨੇਕਾਂ ਦੋਸਤਾਂ ਅਤੇ ਸਹਿਕਾਮਿਆਂ ਦਾ ਸ਼ੁਕਰੀਆਂ ਅਦਾ ਕੀਤਾ ਹੈ ਅਤੇ ਉਨ੍ਹਾਂ ਨੂੰ ਅਲਵਿਦਾ ਕਹੀ ਹੈ। ਉਸ ਨੇ ਇਹ ਖੱਤ ਡਿਸਟਰਿਕਟ ਸੈਕਰੇਟਰੀ ਬੀ ਜੇ ਮੈਲਜ਼ਨੇੱਸ ਦੇ ਨਾਂਅ ਭੇਜਿਆ ਹੈ ਅਤੇ ਇਸ ਦਾ ਕੁਝ ਹਿੱਸਾ ਇਸ ਤਰ੍ਹਾਂ ਹੈ- ਲੰਬਰ ਵਰਕਰ ਦੇ ਸੰਪਾਦਕ ਨਾਇਜਲ ਮਾਰਗਨ ਵਲੋਂ ਲਿਖਿਆ ਨੋਟ।)

ਮੈਨੂੰ ਜਾਣ ਲੱਗਿਆਂ ਕੁਝ ਹੱਦ ਤੱਕ ਇੱਕ ਸੰਤੁਸ਼ਟੀ ਦਾ ਅਹਿਸਾਸ ਹੋ ਰਿਹਾ ਹੈ ਪਰ ਨਾਲ ਹੀ ਕਨੇਡਾ ਛੱਡਣ ਦਾ ਇੱਕ ਡੂੰਘਾ ਪਛਤਾਵਾ ਵੀ ਹੈ। ਮੇਰੇ ਪਛਤਾਵੇ ਦਾ ਕਾਰਨ ਕਨੇਡੀਅਨ ਮਜ਼ਦੂਰ ਲਹਿਰ ਦੇ ਵੱਡਮੁੱਲੇ ਦੋਸਤਾਂ ਅਤੇ ਸਾਥੀਆਂ ਤੋਂ ਵਿਛੋੜਾ ਅਤੇ ਵਿਦਾਇਗੀ ਹੈ। ਪਰ ਇਸ ਵਿੱਚ ਤਸੱਲੀ ਵਾਲੀ ਗੱਲ ਇਹ ਹੈ ਕਿ ਮੈਂ ਭਾਰਤ ਜਾ ਕੇ ਸਰਗਰਮੀ ਨਾਲ ਟਰੇਡ ਯੂਨੀਅਨ ਵਿੱਚ ਕੰਮ ਕਰਨ ਦਾ ਇਰਾਦਾ ਰੱਖਦਾ ਹਾਂ ਅਤੇ ਮੈਨੂੰ ਹਮੇਸ਼ਾਂ ਇਸ ਗੱਲ ਦਾ ਅਹਿਸਾਸ ਰਹੇਗਾ ਕਿ ਅਸੀਂ ਇੱਕ ਸਾਂਝੇ ਨਿਸ਼ਾਨੇ - ਮਜ਼ਦੂਰ ਜਮਾਤ ਦੀ ਅਜ਼ਾਦੀ - ਲਈ ਕੰਮ ਕਰ ਰਹੇ ਹਾਂ।

ਦਸ ਸਾਲ ਪਹਿਲਾਂ ਮੈਂ ਆਪਣੀ ਜਵਾਨੀ ਦੇ ਸ਼ੁਰੂ ਵਿੱਚ ਕਨੇਡਾ ਆਇਆ ਸਾਂ। ਏਥੇ ਕਨੇਡਾ ਵਿੱਚ ਆ ਕੇ ਮੈਂ ਮਜ਼ਦੂਰ ਲਹਿਰ ਦਾ ਅੰਮ੍ਰਿਤ ਛਕਿਆ ਅਤੇ ਮਜ਼ਦੂਰ ਜਮਾਤ ਦੇ ਘੋਲਾਂ ਦਾ ਊੜਾ ਐੜਾ ਸਿੱਖਿਆ। ਮਜ਼ਦੂਰ ਲਹਿਰ ਬਾਰੇ ਹੀ ਨਹੀਂ ਜੀਵਨ ਬਾਰੇ ਵੀ ਮੈਂ ਜੋ ਕੁਝ ਸਿੱਖਿਆ ਹੈ ਉਹ ਮੇਰੇ ਅੰਦਰ ਮੇਰੇ ਨਾਲ ਮਿੱਲਾਂ ਅਤੇ ਕੈਂਪਾਂ ਵਿੱਚ ਕੰਮ ਕਰਨ ਵਾਲਿਆਂ ਨੇ ਅਤੇ ਬਾਅਦ ਵਿੱਚ ਇੰਟਰਨੈਸ਼ਨਲ ਵੁੱਡਵਰਕਰਜ਼ ਆਫ ਅਮਰੀਕਾ ਦੇ ਸਾਥੀਆਂ ਨੇ ਕੁੱਟ ਕੁੱਟ ਕੇ ਭਰਿਆ ਹੈ।

ਇਹ ਕਹਿਣਾ ਪੂਰੀ ਤਰ੍ਹਾਂ ਸਹੀ ਹੈ ਕਿ ਤੁਸੀਂ, ਕਨੇਡਾ ਦੇ ਮਜ਼ਦੂਰ ਲੋਕ, ਮੇਰੇ ਅਧਿਆਪਕ ਅਤੇ ਪੱਥ-ਪ੍ਰਦਰਸ਼ਕ ਹੋ। ਕਨੇਡਾ ਨੂੰ ਅਤੇ ਕਨੇਡਾ ਦੇ ਮਹਾਨ ਲੋਕਾਂ ਨੂੰ ਮੈਂ ਤੁਹਾਡੇ ਰਾਹੀਂ ਹੀ ਜਾਣਿਆਂ ਹੈ। ਤੁਹਾਡਾ ਸਾਰਿਆਂ ਦਾ ਧੰਨਵਾਦ ਕਰਦਿਆਂ ਮੇਰੇ ਲਈ ਸਾਰਿਆਂ ਦੇ ਨਾਂਅ ਲੈ ਸਕਣਾ ਤਾਂ ਮੁਸ਼ਕਲ ਹੋਵੇਗਾ ਪਰ ਫੇਰ ਵੀ ਮੈਂ ਇਸ ਮੌਕੇ ਆਈ ਡਬਲਿਊ ਏ ਦੀਆਂ ਸਾਰੀਆਂ ਲੋਕਲਾਂ ਅਤੇ ਡਿਸਟਰਿਕਟ ਅਧਿਕਾਰੀਆਂ ਦਾ ਧੰਨਵਾਦ ਕਰਨਾ ਚਾਹੁੰਦਾਂ ਕਿ ਤੁਸੀਂ ਹਮੇਸ਼ਾਂ ਕਿੰਨੀ ਖੁਲ੍ਹ-ਦਿਲੀ ਨਾਲ ਸਹਿਜ ਰੂਪ ਮੇਰੇ ਕੰਮਾਂ ਵਿੱਚ ਮੇਰੀ ਮਦਦ ਕੀਤੀ, ਸਹਿਯੋਗ ਦਿੱਤਾ ਅਤੇ ਸੇਧ ਦਿੱਤੀ।

ਜਦੋਂ 1937 ਵਿੱਚ ਮੈਂ ਪਹਿਲੀ ਵਾਰੀ ਬ੍ਰਿਟਿਸ਼ ਕੋਲੰਬੀਆ ਦੇ ਜੰਗਲਾਂ ਵਿੱਚ ਕੰਮ ਕਰਨ ਗਿਆ ਤਾਂ ਉਸ ਵੇਲੇ ਕੰਮ ਦੀਆਂ ਹਾਲਤਾਂ ਗੁਲਾਮੀ ਵਰਗੀਆਂ ਸਨ। ਉਸ ਸਮੇਂ ਘੱਟ ਤੋਂ ਘੱਟ ਤਨਖਾਹ ਦਾ ਕਾਨੂੰਨ ਸੀ 40 ਸੈਂਟ ਪ੍ਰਤੀ ਘੰਟਾ, ਪਰ ਮੈਂ ਦਸ ਘੰਟੇ ਦੀ ਦਿਹਾੜੀ ਅਤੇ ਵੀਹ ਸੈਂਟ ਪ੍ਰਤੀ ਘੰਟਾ ਉੱਤੇ ਕੰਮ ਕਰਦਾ ਰਿਹਾ ਹਾਂ, ਕਿਉਂਕਿ ਇਸ ਦਾ ਬਦਲ ਸੀ ਬੇਰੁਜ਼ਗਾਰੀ ਅਤੇ ਭੁੱਖਮਰੀ।

ਸਾਡੀ ਜਥੇਬੰਦ ਕਰਨ ਦੀ ਮੁਹਿੰਮ ਬੜੀ ਕਠਿਨਾਈਆਂ ਭਰੀ ਸੀ ਪਰ ਸਾਂਝੀਆਂ ਕੋਸ਼ਸ਼ਾਂ ਰਾਹੀਂ ਮਜ਼ਦੂਰ ਜੇਤੂ ਹੋਏ ਅਤੇ ਉਨ੍ਹਾਂ ਨੇ ਕਨੇਡਾ ਭਰ ਵਿੱਚੋਂ ਸੱਭ ਤੋਂ ਮਹਾਨ ਅਤੇ ਜੁਝਾਰੂ (ਮਿਲੀਟੈਂਟ) ਜਥੇਬੰਦੀ ਕਾਇਮ ਕੀਤੀ।

ਆਈ ਡਬਲਿਊ ਏ ਦੀ ਸੱਭ ਤੋਂ ਵੱਡੀ ਪ੍ਰਾਪਤੀ, ਸਾਰੇ ਲੱਕੜ-ਕਾਮਿਆਂ (ਵੁੱਡਵਰਕਰਜ਼) ਨੂੰ - ਗੋਰੇ, ਇੰਡੀਅਨ, ਚੀਨੇ, ਜਪਾਨੀ - ਬਿਨਾਂ ਕਿਸੇ ਨਸਲ ਜਾਂ ਰੰਗ ਦੇ ਵਖਰੇਵੇਂ ਦੇ ਸੱਭ ਨੂੰ ਇੱਕ ਲੜੀ ਵਿੱਚ ਜੋੜਨ ਦੀ ਸੀ। ਆਈ ਡਬਲਿਊ ਏ ਦੇ ਦੂਰ ਅੰਦੇਸ਼ੀ ਵਾਲੇ ਅਤੇ ਜੁਝਾਰੂ ਆਗੂਆਂ ਦੀ ਮਿਹਰਬਾਨੀ ਨਾਲ 37,000 ਲੱਕੜ-ਕਾਮੇ ਹੁਣ ਮੁਕਾਬਲਤਨ ਚੰਗੀਆਂ ਤਨਖਾਹਾਂ ਅਤੇ ਕੰਮ ਦੀਆਂ ਹਾਲਤਾਂ ਦਾ ਆਨੰਦ ਮਾਣ ਰਹੇ ਹਨ। ਕਈ ਤਰ੍ਹਾਂ ਨਾਲ, ਘੱਟ ਗਿਣਤੀਆਂ ਦੇ ਲੋਕਾਂ ਨੂੰ, ਜਿਨ੍ਹਾਂ ਨਾਲ ਹਮੇਸ਼ਾਂ ਵਿਤਕਰਾ ਅਤੇ ਵਧੀਕੀਆਂ ਹੁੰਦੀਆਂ ਰਹੀਆਂ ਹਨ, ਕਾਫੀ ਜ਼ਿਆਦਾ ਫਾਇਦਾ ਹੋਇਆ ਹੈ।

ਇਹ ਮਹਾਨ ਏਕਤਾ ਅਤੇ ਯੋਗ ਅਗਵਾਈ, ਜਿਹਨੇ ਬੀ ਸੀ ਦੇ ਲੱਕੜ-ਕਾਮਿਆਂ ਵਾਸਤੇ ਇੰਨੇ ਜ਼ਿਆਦਾ ਹੱਕ ਜਿੱਤੇ ਹਨ, ਹਰ ਹਾਲਤ ਵਿੱਚ ਕਾਇਮ ਰਹਿਣੀ ਚਾਹੀਦੀ ਹੈ ਅਤੇ ਵਧਣੀ ਚਾਹੀਦੀ ਹੈ। ਮਾਲਕ ਦੇ ਏਜੰਟਾਂ ਵਲੋਂ ਅਤੇ ਚਿੜਚਿੜੇ ਸੁਆਰਥੀ ਲੋਕਾਂ ਵਲੋਂ ਅੰਦਰੂਨੀ ਤੌਰ ਉੱਤੇ ਅੜਚਨਾਂ, ਅਤੇ ਮਾਲਕਾਂ ਵਲੋਂ ਅਤੇ ਉਨ੍ਹਾਂ ਦੇ ਕਠਪੁਤਲੇ ਸਿਆਸੀ ਲੋਕਾਂ ਵਲੋਂ ਬਾਹਰੋਂ ਹੋਣ ਵਾਲੇ ਹਮਲੇ ਬੇਸ਼ੱਕ ਜ਼ਾਰੀ ਰਹਿਣਗੇ। ਪਰ ਤੁਸੀਂ, ਆਈ ਡਬਲਿਊ ਏ ਦੇ ਸਾਥੀਓ, ਹਮੇਸ਼ਾਂ ਇੱਕਮੁੱਠ ਰਹਿਣਾ ਅਤੇ ਮਜ਼ਦੂਰ ਜਮਾਤ ਦੇ ਸਾਰੇ ਦੁਸ਼ਮਣਾਂ ਨੂੰ ਹਾਰ ਦੇਣੀ। ਸਿਰਫ ਲਗਾਤਾਰ ਚੌਕਸ ਰਹਿਣ ਨਾਲ ਅਤੇ ਸੰਘਰਸ਼ ਨਾਲ ਹੀ ਆਈ ਡਬਲਿਊ ਏ ਅਤੇ ਮਜ਼ਦੂਰ ਲਹਿਰ ਬਚਾਈ ਅਤੇ ਵਧਾਈ ਜਾ ਸਕਦੀ ਹੈ। ਸਾਡਾ ਇਹ ਹੀ ਨਾਹਰਾ ਹੋਣਾ ਚਾਹੀਦਾ ਹੈ।

ਆਰਥਿਕ ਮੁਹਾਣ ਉੱਤੇ ਅਸੀਂ ਕਾਫੀ ਮੱਲਾਂ ਮਾਰੀਆਂ ਹਨ ਪਰ ਅਜੇ ਬਹੁਤ ਕੁਝ ਕਰਨ ਵਾਲਾ ਪਿਆ ਹੈ ਅਤੇ ਮੇਰਾ ਇਹ ਪੱਕਾ ਵਿਸ਼ਵਾਸ ਹੈ ਕਿ ਆਈ ਡਬਲਿਊ ਏ ਨੂੰ ਹੋਰ ਸਰਗਰਮੀ ਨਾਲ ਸਿਆਸਤ ਵਿੱਚ ਹਿੱਸਾ ਲੈਣਾ ਚਾਹੀਦਾ ਹੈ। ਅਸੀਂ ਸਾਫ ਦੇਖ ਸਕਦੇ ਹਾਂ ਕਿ ਕਿਸ ਤਰ੍ਹਾਂ ਸਾਡੀਆਂ ਆਰਥਿਕ ਪ੍ਰਾਪਤੀਆਂ ਨੂੰ ਬਿੱਲ 39 ਵਰਗੇ ਸਿਆਸੀ ਕਾਨੂੰਨਾਂ ਨਾਲ ਤਬਦੀਲ ਕਰ ਕੇ ਸਾਥੋਂ ਖੋਹਿਆ ਜਾ ਸਕਦਾ ਹੈ। ਇਸ ਮੈਦਾਨ ਵਿੱਚ ਆਈ ਡਬਲਿਊ ਏ ਨੂੰ ਕੰਮ ਕਰਕੇ ਬੀ ਸੀ ਵਿੱਚ ਅਤੇ ਕਨੇਡਾ ਵਿੱਚ ਮਜ਼ਦੂਰਾਂ ਅਤੇ ਕਿਸਾਨਾਂ ਦੇ ਸਾਂਝੇ ਮੋਰਚੇ ਵਾਲੀ ਲੋਕ-ਸਰਕਾਰ ਕਾਇਮ ਕਰਨੀ ਚਾਹੀਦੀ ਹੈ।

ਅੱਜ ਅਮਰੀਕਨ ਸਾਮਰਾਜਵਾਦ ਦੂਜੇ ਲੋਕਾਂ ਦੀਆਂ ਆਜ਼ਾਦੀਆਂ ਉੱਪਰ ਆਪਣੀਆਂ ਚੰਮ ਦੀਆਂ ਚਲਾ ਰਿਹਾ ਹੈ। ਅਮਰੀਕਨ ਸਾਮਰਾਜੀ ਸਾਰੇ ਯੂਰਪ ਨੂੰ ਆਪਣੀ ਜੇਬ ਵਿੱਚ ਪਾਉਣਾ ਚਾਹੁੰਦੇ ਹਨ। ਉਹ ਚੀਨ ਦੇ ਲੋਕਾਂ ਦੇ ਖਿਲਾਫ ਤਾਨਾਸ਼ਾਹ ਚਿਆਂਗ-ਕਾਏ-ਸ਼ੇਕ ਦੀ ਹਮਾਇਤ ਕਰ ਰਹੇ ਹਨ। ਸਾਊਥ ਈਸਟ ਏਸ਼ੀਆ ਵਿੱਚ ਬ੍ਰਿਟਿਨ, ਫਰਾਂਸ ਅਤੇ ਹੌਲੈਂਡ (ਅਮਰੀਕਨ ਮਦਦ ਨਾਲ) ਇੰਡੋਨੇਸ਼ੀਆ, ਵੀਅਤਨਾਮ ਅਤੇ ਇੰਡੋਚਾਈਨਾ ਦੀਆਂ ਰੀਪਬਲਿਕਾਂ ਨੂੰ ਕੁਚਲਣ ਦੀਆਂ ਕੋਸ਼ਸ਼ਾਂ ਕਰ ਰਹੇ ਹਨ।

ਭਾਰਤ ਵਿੱਚ ਜਿੱਥੇ ਸਾਡੇ ਲੋਕਾਂ ਨੇ ਬਰਤਾਨਵੀ ਬਸਤੀਵਾਦੀਆਂ ਕੋਲੋਂ ਵੱਡੀਆਂ ਰਿਆਇਤਾਂ ਜਿੱਤੀਆਂ ਹਨ ਅਤੇ 200 ਸਾਲ ਦੇ ਬਿਗਾਨੇ ਰਾਜ ਬਾਅਦ ਆਪਣੀ ਕੌਮੀ ਸਰਕਾਰ ਪ੍ਰਾਪਤ ਕੀਤੀ ਹੋਈ ਹੈ ਪਰ ਅਜੇ ਵੀ ਬਰਤਾਨੀਆਂ ਵਾਲੇ ਅਸਿੱਧੇ ਤਰੀਕੇ ਨਾਲ ਆਰਥਿਕ ਸਰਦਾਰੀ, ਦੇਸ਼ ਵੰਡ, ਅਤੇ ਰਜਵਾੜਾ ਸ਼ਾਹੀ ਅਤੇ ਵੱਡੇ ਵਪਾਰੀਆਂ ਨਾਲ ਸਾਂਝ ਰੱਖ ਕੇ ਦੇਸ਼ ਉੱਪਰ ਆਪਣਾ ਕਬਜਾ ਕਾਇਮ ਰੱਖਣ ਦੀਆਂ ਕੋਸ਼ਸ਼ਾਂ ਕਰ ਰਹੇ ਹਨ।

ਇਨ੍ਹਾਂ ਸਾਰੇ ਕੇਸਾਂ ਵਿੱਚ ਕਨੇਡੀਅਨ ਸਰਕਾਰ ਸਥਾਨਕ ਲੋਕਾਂ ਦੇ ਅਜ਼ਾਦੀ ਲਈ ਚੱਲ ਰਹੇ ਘੋਲ਼ਾਂ ਵਿਰੁੱਧ ਸਾਮਰਾਜਵਾਦੀਆਂ ਦੀ ਹਮਾਇਤ ਕਰ ਰਹੀ ਹੈ। ਸੰਖੇਪ ਵਿੱਚ, ਉਹੀ ਇਜਾਰੇਦਾਰ ਤਾਕਤਾਂ ਜਿਹੜੀਆਂ ਕਨੇਡੀਅਨ ਲੋਕਾਂ ਦੇ ਰਹਿਣ ਦੇ ਪੱਧਰ ਨੂੰ ਨੀਵਾਂ ਰੱਖਣ ਦੀ ਕੋਸ਼ਸ਼ ਕਰ ਰਹੀਆਂ ਹਨ, ਬਸਤੀਆਂ ਦੇ ਲੋਕਾਂ ਨੂੰ ਗੁਲਾਮ ਬਣਾਈ ਰੱਖਣ ਲਈ ਤਤਪਰ ਹਨ। ਨਤੀਜੇ ਵਜੋਂ, ਕਨੇਡੀਅਨ ਮਜ਼ਦੂਰ ਜਮਾਤ ਦਾ ਅਤੇ ਮੇਰੇ ਦੇਸ਼ ਦੇ ਲੋਕਾਂ ਦਾ ਇਕੋ ਇੱਕ ਸਾਂਝਾ ਦੁਸ਼ਮਣ ਹੈ ਦੁਨੀਆਂ ਦਾ ਸਾਮਰਾਜਵਾਦ। ਜੇ ਸਾਡੇ ਦੋਵਾਂ ਲੋਕਾਂ ਨੇ ਇਸ ਜ਼ਹਿਰੀਲੇ ਦੁਸ਼ਮਣ ਸਾਹਮਣੇ ਆਪਣੀ ਹੋਂਦ ਕਾਇਮ ਰੱਖਣੀ ਹੈ ਤਾਂ ਸਾਨੂੰ ਪੱਕੀ ਸਾਂਝ ਸਥਾਪਤ ਕਰਨੀ ਪਵੇਗੀ। ਸਾਮਰਾਜਵਾਦ ਵਿਰੁੱਧ ਸੰਘਰਸ਼ ਦੀ ਜਿੱਤ ਵਿੱਚ ਇਹ ਏਕਤਾ ਹੀ ਅਸਲੀ ਕੁੰਜੀ ਹੈ।

ਮੈਂ ਤੁਹਾਡੇ ਨਾਲ ਇਸ ਗੱਲ ਦਾ ਵਾਇਦਾ ਕਰਦਾ ਹਾਂ ਕਿ ਭਾਰਤੀ ਟਰੇਡ ਯੂਨੀਅਨ ਦੀ ਲਹਿਰ ਵਿੱਚ ਕੰਮ ਕਰਕੇ ਮੈਂ ਇਨ੍ਹਾਂ ਦੋਨ੍ਹਾਂ ਲੋਕਾਂ ਦਰਮਿਆਨ ਏਕਤਾ ਕਾਇਮ ਕਰਨ ਵਾਸਤੇ ਆਪਣੀ ਵਲੋਂ ਹਰ ਕੋਸ਼ਸ਼ ਕਰਾਂਗਾ। ਅਤੇ ਮੈਨੂੰ ਇਸ ਗੱਲ ਦਾ ਪੂਰਨ ਵਿਸ਼ਵਾਸ ਹੈ ਕਿ ਤੁਸੀਂ, ਕਨੇਡੀਅਨ ਮਜ਼ਦੂਰ ਲਹਿਰ ਦੇ ਸਾਥੀ, ਮੇਰੇ ਲੋਕਾਂ ਦੀ ਅਤੇ ਦੁਨੀਆਂ ਦੇ ਹੋਰ ਲੋਕਾਂ ਦੀ ਬਸਤੀਵਾਦੀਆਂ ਕੋਲੋਂ ਅਜ਼ਾਦੀ ਦੀ ਲੜਾਈ ਦੀ ਮਦਦ ਵਿੱਚ ਜੋ ਵੀ ਕਰ ਸਕੇ ਪੂਰੀ ਕੋਸ਼ਿਸ਼ ਨਾਲ ਕਰੋਗੇ। ਕਨੇਡਾ ਦੇ

ਮਜ਼ਦੂਰ ਕਦੇ ਵੀ ਆਪਣੀ ਮੁਕੰਮਲ ਅਜ਼ਾਦੀ ਸਥਾਪਤ ਨਹੀਂ ਕਰ ਸਕਣਗੇ ਜਿੰਨਾ ਚਿਰ ਅੱਧੀ ਦੁਨੀਆਂ ਦੇ ਲੋਕ ਬਸਤੀਆਂ ਵਿੱਚ ਸਿੱਧੇ ਜਾਂ ਅਸਿੱਧੇ ਤੌਰ ਉੱਤੇ ਇਜਾਰੇਦਾਰ ਪੂੰਜੀਵਾਦ ਦੇ ਗੁਲਾਮ ਬਣੇ ਰਹਿਣਗੇ।

ਮੈਂ ਇੱਕ ਵਾਰੀ ਫੇਰ ਆਈ ਡਬਲਿਊ ਏ ਦੀ ਸਮੁੱਚੀ ਮੈਂਬਰਸ਼ਿਪ ਅਤੇ ਆਗੂਆਂ ਦਾ ਨਿੱਘਾ ਧੰਨਵਾਦ ਕਰਨਾ ਚਾਹੁੰਦਾ ਹਾਂ ਅਤੇ ਸੱਭ ਨੂੰ ਸ਼ੁੱਭ ਇਛਾਵਾਂ ਭੇਜਦਾ ਹਾਂ। ਕਿਰਪਾ ਕਰਕੇ ਮੇਰੇ ਇਸ ਖੱਤ ਨੂੰ ਮੇਰਾ ਡਿਸਟਰਿਕਟ ਟਰੱਸਟੀ ਦੇ ਔਹਦੇ, ਜਿਸ ਉੱਪਰ ਮੈਂ ਕਈ ਸਾਲ ਰਿਹਾ ਹਾਂ, ਤੋਂ ਅਸਤੀਫਾ ਸਮਝਣਾ।

ਅੱਗੇ ਆਉਣ ਵਾਲੇ ਸੰਘਰਸ਼ਾਂ ਵਿੱਚ ਤੁਹਾਨੂੰ ਸੱਭ ਸਾਥੀਆਂ ਨੂੰ ਹਰ ਜਿੱਤ ਦੀ ਕਾਮਨਾ ਕਰਦਾ ਹਾਂ। ਅਲਵਿਦਾ ਆਈ ਡਬਲਿਊ ਏ ਅਤੇ ਅਲਵਿਦਾ ਕੈਨੇਡਾ।

ਭਰਾਤਰੀ ਪਿਆਰ ਨਾਲ

ਦਰਸ਼ਨ ਸਿੰਘ

## ਹਵਾਲੇ ਅਤੇ ਟਿੱਪਣੀਆਂ

1. ਦਰਸ਼ਨ ਸਿੰਘ ਕਨੇਡੀਅਨ ਇੰਟਰਵਿਊ, ਸਾਧੂ ਬਿਨਿੰਗ, ਡਾਕਟਰ ਹਰੀ ਸ਼ਰਮਾ, ਸੁਖਵੰਤ ਹੁੰਦਲ ਅਤੇ ਮੱਖਣ ਟੁੱਟ, ਮਾਰਚ, 1985, ਵੈਨਕੂਵਰ ਬੀ ਸੀ।
2. ਦਰਸ਼ਨ ਸਿੰਘ ਕਨੇਡੀਅਨ, ਇੰਟਰਵਿਊ।
3. ਏਮਲ ਬਿਓਰਨਸਨ ਇੰਟਰਵਿਊ, ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ, ਅਪਰੈਲ 2, 1997, ਵੈਨਕੂਵਰ।
4. ਦਰਸ਼ਨ ਸਿੰਘ ਕਨੇਡੀਅਨ ਇੰਟਰਵਿਊ।
5. ਦਰਸ਼ਨ ਸਿੰਘ ਕਨੇਡੀਅਨ ਇੰਟਰਵਿਊ।
6. ਕੁਲਦੀਪ ਸਿੰਘ ਬੈਂਸ ਇੰਟਰਵਿਊ, ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ, 30 ਅਕਤੂਬਰ 1984, ਵੈਨਕੂਵਰ।
7. ਦਰਸ਼ਨ ਸਿੰਘ ਕਨੇਡੀਅਨ ਇੰਟਰਵਿਊ।
8. ਕਰੇਗ ਪਰਿਚਟ ਇੰਟਰਵਿਊ, ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ, 8 ਅਗਸਤ 1997, ਵੈਨਕੂਵਰ।
9. ਦਰਸ਼ਨ ਸਿੰਘ ਕਨੇਡੀਅਨ ਇੰਟਰਵਿਊ।
10. ਕਰੇਗ ਪਰਿਚਟ ਇੰਟਰਵਿਊ।
11. ਅਲਬਰਟਾ ਵਰਕਰਜ਼ ਵੈਲਕਮ ਆਈ ਡਬਲਯੂ, ਦਰਸ਼ਨ ਸਿੰਘ ਕਨੇਡੀਅਨ, ਬੀ ਸੀ ਲੰਬਰ ਵਰਕਰਜ਼, 4 ਨਵੰਬਰ, 1946, ਵੈਨਕੂਵਰ।
12. ਉਹੀ।
13. ਉਹੀ।
14. ਮਿਸਟਰ ਰੁਆਏ ਮਾਹ ਨਾਲ ਸਾਧੂ ਬਿਨਿੰਗ ਦੀ ਅਪਰੈਲ, 1997 ਨੂੰ ਫੋਨ ਉੱਪਰ ਕੀਤੀ ਗੱਲਬਾਤ ਉੱਤੇ ਆਧਾਰਤ, ਵੈਨਕੂਵਰ।
15. ਦਰਸ਼ਨ ਸਿੰਘ ਕਨੇਡੀਅਨ ਸ਼ਰਧਾਂਜਲੀ ਸਮਾਗਮ, 12 ਅਕਤੂਬਰ 1986, ਵੈਨਕੂਵਰ, ਸਮੇਂ ਕਲੇਅ ਪੈਰੀ ਵਲੋਂ ਕੀਤੀ ਸਪੀਚ ਵਿੱਚੋਂ।
16. "ਦਰਸ਼ਨ ਸਿੰਘ ਸੁਪੋਰਟ ਯੂਨਿਟੀ", ਬੀ ਸੀ ਲੰਬਰ ਵਰਕਰਜ਼, 6 ਨਵੰਬਰ, 1944, ਸਫਾ 1.
17. ਦੇਖੋ "ਭਾਰਤੀਆਂ ਨੇ ਕਨੇਡਾ ਵਿੱਚ ਵੋਟ ਦਾ ਹੱਕ ਕਿਸ ਤਰ੍ਹਾਂ ਲਿਆ: ਪੰਜਾਹਵੀਂ ਵਰ੍ਹੇ ਗੰਢ ਸਮੇਂ ਵਿਸ਼ੇਸ਼", ਸੁਖਵੰਤ ਹੁੰਦਲ ਅਤੇ ਸਾਧੂ ਬਿਨਿੰਗ, ਵੈਨਕੂਵਰ ਸੱਥ ਪਬਲੀਕੇਸ਼ਨਜ਼, ਵੈਨਕੂਵਰ, 1997, ਸਫਾ 33-34।.
18. ਉਹੀ ਸਫਾ 29.
19. ਉਹੀ ਸਫਾ 48.
20. ਵਿਕਟੋਰੀਆ ਡੇਲੀ ਟਾਈਮਜ਼, ਅਪਰੈਲ 7, 1945, ਸਫਾ 4.
21. ਦਰਸ਼ਨ ਸਿੰਘ ਕਨੇਡੀਅਨ ਵਲੋਂ 1943 ਵਿੱਚ ਲਿਖੀ ਕਿਤਾਬ ਜੋ 1948 ਵਿੱਚ ਪ੍ਰਕਾਸ਼ਿਤ ਹੋਈ: ਦਾ ਰਾਈਜ਼ ਆਫ ਨਿਊ ਏਸ਼ੀਆ, ਪ੍ਰੋਗਰੈੱਸ ਪਬਲਿਸ਼ਿੰਗ, ਟਰਾਂਟੋ।
22. ਜਿਵੇਂ ਪਹਿਲਾਂ ਜ਼ਿਕਰ ਕੀਤਾ ਗਿਆ ਹੈ ਕਿ ਇਹ ਲੇਖ ਲਿਖਣ ਲਈ ਅਸੀਂ ਦਰਸ਼ਨ ਸਿੰਘ ਹੋਰਾਂ ਨਾਲ ਕੀਤੀ ਆਪਣੀ ਲੰਬੀ ਇੰਟਰਵਿਊ ਨੂੰ ਕਾਫੀ ਹੱਦ ਤੱਕ ਆਧਾਰ ਬਣਾਇਆ ਹੈ। ਪਰ ਅਸੀਂ ਆਪਣੀ ਵਲੋਂ ਇਸ ਗੱਲ ਦੀ ਵੀ ਪੂਰੀ ਕੋਸ਼ਸ਼ ਕੀਤੀ ਹੈ ਕਿ

ਦੂਜੇ ਸੋਮਿਆਂ ਕੋਲੋਂ ਵੀ ਦਰਸ਼ਨ ਸਿੰਘ ਦੇ ਜੀਵਨ ਅਤੇ ਯੋਗਦਾਨ ਬਾਰੇ ਜਾਣਕਾਰੀ ਇਕੱਤਰ ਕਰੀਏ। ਇਸ ਮਕਸਦ ਲਈ ਅਸੀਂ ਆਈ ਡਬਲਯੂ ਏ ਦੇ ਉਸ ਸਮੇਂ ਬਾਰੇ ਲਿਖੇ ਗਏ ਇਤਿਹਾਸਕ ਦਸਤਾਵੇਜਾਂ ਨੂੰ ਦੇਖਿਆ ਹੈ। ਨਾਲ ਹੀ ਅਸੀਂ ਕਾਫੀ ਸਾਰੇ ਉਨ੍ਹਾਂ ਲੋਕਾਂ ਨਾਲ ਗੱਲਬਾਤ ਕੀਤੀ ਹੈ ਜਿਹੜੇ ਦਰਸ਼ਨ ਸਿੰਘ ਨੂੰ ਨਿੱਜੀ ਤੌਰ ਉੱਤੇ ਜਾਣਦੇ ਸਨ ਅਤੇ ਉਹਦੇ ਨਾਲ ਕੰਮ ਕਰਦੇ ਰਹੇ ਸਨ। ਇਨ੍ਹਾਂ ਵਿੱਚ ਸ਼ਾਮਲ ਹਨ: ਮੌਰਿਸ ਰਸ਼ ਜੋ ਬਹੁਤ ਲੰਬਾ ਸਮਾਂ ਕਮਿਊਨਿਸਟ ਪਾਰਟੀ ਦੇ ਅਹੁਦੇਦਾਰ ਰਹੇ ਅਤੇ ਇਸ ਵੇਲੇ ਵੈਨਕੂਵਰ ਵਿੱਚ ਰਹਿ ਰਹੇ ਹਨ। ਏਮੀਲ ਬਿਓਰਨਸਨ ਜੋ ਯੂਨੀਵਰਸਿਟੀ ਦੇ ਸਮੇਂ ਤੋਂ ਦਰਸ਼ਨ ਸਿੰਘ ਦੇ ਵਾਕਿਫ ਸਨ ਅਤੇ ਉਨ੍ਹਾਂ ਨਾਲ ਯੰਗ ਕਮਿਊਨਿਸਟ ਲੀਗ ਦੇ ਸਮੇਂ ਤੋਂ ਮਿਲ਼ ਕੇ ਸਰਗਰਮੀਆਂ ਕੀਤੀਆਂ ਸਨ। ਮੋਨਾ ਮੋਰਗਨ ਜੋ ਆਈ ਡਬਲਯੂ ਏ ਵਿੱਚ ਇਸਤਰੀਆਂ ਨੂੰ ਜਥੇਬੰਦ ਕਰਨ ਵਿੱਚ ਅਤੇ ਯੂਨੀਅਨ ਦੀ ਅਖਬਾਰ ਲੰਬਰ ਵਰਕਰ ਵਿੱਚ ਲੰਬਾ ਸਮਾਂ ਕੰਮ ਕਰਦੇ ਰਹੇ ਹਨ ਅਤੇ ਉੱਘੇ ਆਗੂ ਨਾਈਜਲ ਮੋਰਗਨ ਦੇ ਜੀਵਨ ਸਾਥੀ ਸਨ। ਹੈਰੀ ਰੈਂਕਿੰਨ ਜਿਨ੍ਹਾਂ ਦੀ ਦਰਸ਼ਨ ਸਿੰਘ ਦੇ ਕਨੇਡਾ ਵਿਚਲੇ ਅਖੀਰਲੇ ਦੋ ਸਾਲਾਂ ਦੌਰਾਨ ਉਸ ਨਾਲ ਕਾਫੀ ਨੇੜਤਾ ਰਹੀ ਸੀ। ਚੀਨੀ ਕਮਿਊਨਿਟੀ ਦੇ ਯੂਨੀਅਨ ਆਰਗੇਨਾਈਜ਼ਰ ਰੁਆਏ ਮਾਹ ਜੋ ਚੀਨੀ ਕਮਿਊਨਿਟੀ ਵਿੱਚ ਕਈ ਦਹਾਕੇ ਅਖਬਾਰ ਚਲਾਉਂਦੇ ਰਹੇ ਹਨ। ਕਰੇਗ ਪਰਿਚਟ, ਜੋ ਹੈਰਲਡ ਪਰਿਚਟ ਦੇ ਸਪੁੱਤਰ ਹਨ ਅਤੇ ਆਪਣੀ ਛੋਟੀ ਉਮਰ ਤੋਂ ਹੀ ਅਗਾਂਹਵਧੂ ਸਰਗਰਮੀਆਂ ਵਿੱਚ ਸ਼ਾਮਲ ਰਹੇ ਹਨ। ਕੁਲਦੀਪ ਸਿੰਘ ਬੈਂਸ ਜੋ ਦਰਸ਼ਨ ਸਿੰਘ ਦੇ ਨਾਲ ਕਮਿਊਨਿਸਟ ਪਾਰਟੀ ਦੇ ਮੈਂਬਰ ਵੀ ਸਨ ਅਤੇ ਯੂਨੀਅਨ ਜਥੇਬੰਦ ਕਰਨ ਵਿੱਚ ਵੀ ਸਰਗਰਮ ਸਨ। ਮਾਰਗਰੇਟ ਐਂਡਰੂਸਿਐਕ ਜੋ ਦਰਸ਼ਨ ਸਿੰਘ ਨੂੰ ਉਸ ਦੇ ਸਰਗਰਮੀ ਦੇ ਸਮੇਂ ਤੋਂ ਜਾਣਦੇ ਸਨ। ਇਸ ਹੀ ਤਰ੍ਹਾਂ ਅਸੀਂ ਆਈ ਡਬਲਯੂ ਦੇ ਮੌਜੂਦਾ ਅਹੁਦੇਦਾਰ ਕਲੇਅ ਪੈਰੀ ਜਿਸ ਨੇ ਦਰਸ਼ਨ ਸਿੰਘ ਨਾਲ ਦੇਸ਼ ਜਾ ਕੇ ਮੁਲਾਕਾਤਾਂ ਕੀਤੀਆਂ ਹਨ, ਨਾਲ ਵੀ ਦਰਸ਼ਨ ਸਿੰਘ ਬਾਰੇ ਵਿਚਾਰ ਵਟਾਂਦਰਾ ਕੀਤਾ ਹੈ। ਇਨ੍ਹਾਂ ਸਾਰਿਆਂ ਨਾਲ ਵਿਚਾਰ ਵਟਾਂਦਰੇ ਬਾਅਦ ਅਸੀਂ ਇਸ ਸਿੱਟੇ ਉੱਤੇ ਪਹੁੰਚੇ ਹਾਂ ਕਿ ਦਰਸ਼ਨ ਸਿੰਘ ਦੇ ਪਾਏ ਯੋਗਦਾਨ ਨੂੰ ਉਸ ਸਮੇਂ ਦਾ ਇਤਿਹਾਸ ਲਿਖਣ ਵਾਲਿਆਂ ਵਲੋਂ ਨਜ਼ਰ ਅੰਦਾਜ਼ ਕੀਤਾ ਗਿਆ ਹੈ।

23. ਹੈਰੀ ਰੈਂਕਿੰਨ ਇੰਟਰਵਿਊ, ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ, ਅਪਰੈਲ 2, 1997, ਵੈਨਕੂਵਰ।
24. ਦਰਸ਼ਨ ਸਿੰਘ ਕਨੇਡੀਅਨ ਸ਼ਰਧਾਂਜਲੀ ਸਮਾਗਮ, 12 ਅਕਤੂਬਰ 1986, ਵੈਨਕੂਵਰ, ਸਮੇਂ ਕਲੇਅ ਪੈਰੀ ਵਲੋਂ ਕੀਤੀ ਸਪੀਚ ਵਿੱਚੋਂ।

## ਜਾਣ-ਪਛਾਣ

ਇਹ ਲੇਖ ਵੀਹਵੀਂ ਸਦੀ ਦੇ ਅਖੀਰਲੇ ਦੋ ਤਿੰਨ ਦਹਾਕਿਆਂ ਦੌਰਾਨ ਕਨੇਡੀਅਨ ਪੰਜਾਬੀ/ਭਾਰਤੀ ਕਮਿਊਨਿਟੀ ਵਿੱਚ ਹੋਈਆਂ ਅਗਾਂਹਵਧੂ ਸਰਗਰਮੀਆਂ ਉੱਤੇ ਰੋਸ਼ਨੀ ਪਾਉਂਦਾ ਹੈ। ਭਾਵੇਂ ਇੱਥੇ ਦਸਵੇਂ ਦਹਾਕੇ ਬਾਰੇ ਵੀ ਕੁਝ ਨਾ ਕੁਝ ਕਹਿਣ ਦੀ ਕੋਸ਼ਿਸ਼ ਹੈ ਪਰ ਮੁੱਖ ਤੌਰ 'ਤੇ ਗੱਲ ਅੱਠਵੇਂ ਅਤੇ ਨੌਂਵੇਂ ਦਹਾਕੇ ਬਾਰੇ ਹੀ ਕੀਤੀ ਗਈ ਹੈ। ਇਸ ਦਾ ਵੱਡਾ ਕਾਰਨ ਇਹੀ ਹੈ ਕਿ ਇਹ ਸਰਗਰਮੀਆਂ ਜ਼ਿਆਦਾ ਪਹਿਲੇ ਦੋ ਦਹਾਕਿਆਂ ਵਿੱਚ ਹੀ ਹੋਈਆਂ ਹਨ। ਇਸ ਸਮੇਂ ਦੌਰਾਨ ਇਹ ਭਾਈਚਾਰਾ ਇਕ ਛੋਟੇ ਜਿਹੇ ਬੇਅਸਰ ਗਰੁੱਪ ਤੋਂ ਉੱਠ ਕੇ ਕਨੇਡੀਅਨ ਸਮਾਜ ਦਾ ਅਸਰਦਾਇਕ ਹਿੱਸਾ ਬਣਿਆ ਹੈ। ਇਹ ਸੱਭ ਕੁਝ ਆਪਣੇ ਆਪ ਨਹੀਂ ਵਾਪਰਿਆ ਸਗੋਂ ਬਹੁਤ ਸਾਰੇ ਲੋਕਾਂ ਵਲੋਂ ਕੀਤੀਆਂ ਲੰਮੀਆਂ ਘਾਲਣਾਵਾਂ ਦਾ ਨਤੀਜਾ ਹੈ। ਪਰ ਉਦਾਸੀ ਦੀ ਗੱਲ ਇਹ ਹੈ ਕਿ ਮੌਜੂਦਾ ਸਮੇਂ ਦੇ ਸ਼ੋਰ ਸ਼ਰਾਬੇ ਵਿੱਚ ਇਨ੍ਹਾਂ ਘਾਲਣਾਵਾਂ ਨੂੰ ਬਹੁਤ ਤੇਜ਼ੀ ਨਾਲ ਭੁਲਾਇਆ ਜਾ ਰਿਹਾ ਹੈ। ਦੇਸੋਂ ਆਉਣ ਵਾਲੇ ਨਵੇਂ ਲੋਕਾਂ ਜਾਂ ਇੱਥੇ ਜੰਮ ਪਲ ਰਹੇ ਬੱਚਿਆਂ ਨੂੰ ਤਾਂ ਇਸ ਬਾਰੇ ਕੀ ਜਾਣਕਾਰੀ ਹੋਣੀ ਹੈ, ਜਿਹੜੇ ਲੋਕ ਪਿਛਲੇ ਤੀਹਾਂ ਪੈਂਤੀਆਂ ਸਾਲਾਂ ਤੋਂ ਇੱਥੇ ਰਹਿ ਰਹੇ ਹਨ ਉਹ ਵੀ ਵੱਖਰੇ ਵੱਖਰੇ ਕਾਰਨਾਂ ਵੱਸ ਇਹ 'ਕੱਲ੍ਹ' ਦੀਆਂ ਗੱਲਾਂ ਭੁੱਲ ਰਹੇ ਹਨ।

ਇਸ ਪੱਖੋਂ ਇਹ ਲੇਖ ਇਸ ਕਿਤਾਬ ਦਾ ਅਹਿਮ ਲੇਖ ਹੈ। ਦਰਅਸਲ ਇਸ ਕਿਤਾਬ ਤੋਂ ਵੀ ਪਹਿਲਾਂ ਇਹ ਲੇਖ ਸਾਡੇ ਜ਼ਿਹਨ ਵਿੱਚ ਘੁੰਮ ਰਿਹਾ ਸੀ। ਸੱਤਰਵਿਆਂ ਦੇ ਸ਼ੁਰੂ ਤੋਂ ਲੈ ਕੇ ਅੱਸੀਵਿਆਂ ਦੇ ਅੱਧ ਤੱਕ ਸਾਡੇ ਭਾਈਚਾਰੇ ਵਿੱਚ ਖੱਬੇ-ਪੱਖੀ ਲਹਿਰ ਜ਼ੋਰਾਂ ਉੱਤੇ ਸੀ ਅਤੇ ਵੀਹਵੀਂ ਸਦੀ ਦੇ ਸ਼ੁਰੂ ਤੋਂ ਚੱਲੀ ਆਉਂਦੀ ਧਾਰਾ ਦਾ ਹਿੱਸਾ ਸੀ। ਸੱਤਰਵਿਆਂ ਦੇ ਸ਼ੁਰੂ ਵਿੱਚ ਆਕਾਰ ਵਿੱਚ ਵਧੀ ਕਮਿਊਨਿਟੀ ਨੂੰ ਇੱਥੇ ਸਥਾਪਤ ਹੋਣ ਵਾਸਤੇ ਅਨੇਕਾਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪਿਆ। ਇਮੀਗਰੇਸ਼ਨ, ਨਸਲਵਾਦ, ਮਜ਼ਦੂਰੀ ਤੇ ਸਭਿਆਚਾਰ ਨਾਲ ਸੰਬੰਧਤ ਸਮੱਸਿਆਵਾਂ ਨੂੰ ਹੱਲ ਕਰਨ ਵਾਸਤੇ ਚੱਲੀਆਂ ਲਹਿਰਾਂ ਮੁੱਖ ਤੌਰ 'ਤੇ ਖੱਬੇ-ਪੱਖੀ ਲੋਕਾਂ ਵਲੋਂ ਚਲਾਈਆਂ ਗਈਆਂ। ਆਪਣੀ ਸੋਚ ਤੇ ਸੇਧ ਪੱਖੋਂ ਇਹ ਲੋਕ ਆਪਣੀਆਂ ਇੱਥੋਂ ਦੀਆਂ ਜੜ੍ਹਾਂ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਸਨ। ਪਰ ਹੁਣ ਖੱਬੇ-ਪੱਖੀ ਲੋਕ ਅਤੇ ਇਨ੍ਹਾਂ ਦੀਆਂ ਸਰਗਰਮੀਆਂ ਆਮ ਲੋਕਾਂ ਦੇ ਦੇਖਣ ਸੁਣਨ ਵਿੱਚ ਨਹੀਂ ਆਉਂਦੀਆਂ। ਕੁਝ ਲੋਕਾਂ ਵਲੋਂ ਇਹ ਮਹਿਸੂਸ ਕੀਤਾ ਜਾ ਰਿਹਾ ਹੈ ਕਿ ਜੇ ਇਸ ਸਮੇਂ ਕੁਝ ਨਾ ਕੀਤਾ ਗਿਆ ਤਾਂ ਆਉਣ ਵਾਲੀਆਂ ਪੀੜ੍ਹੀਆਂ ਸਾਡੀ ਕਮਿਊਨਿਟੀ ਦੇ ਇਸ ਅਮੀਰ ਵਿਰਸੇ ਨਾਲੋਂ ਸਦਾ ਲਈ ਟੁੱਟ ਜਾਣਗੀਆਂ। ਇਸ ਮਕਸਦ ਨੂੰ ਧਿਆਨ ਵਿੱਚ ਰੱਖ ਕੇ ਅਸੀਂ ਇੱਥੇ ਸੱਤਰਵਿਆਂ ਅਤੇ ਅੱਸੀਵਿਆਂ ਦੌਰਾਨ ਹੋਈਆਂ ਸਰਗਰਮੀਆਂ ਨੂੰ ਰਿਕਾਰਡ ਕਰਨ ਦੀ ਕੋਸ਼ਿਸ਼ ਕੀਤੀ ਹੈ ਤਾਂ ਕਿ ਸਾਡੇ ਹੱਥਾਂ ਵਿੱਚ ਲਿਖਤੀ ਰੂਪ ਵਿੱਚ ਵੀ ਕੁਝ ਹਾਸਲ ਹੋਵੇ।

# ਅੱਠਵੇਂ ਅਤੇ ਨੌਂਵੇਂ ਦਹਾਕੇ (1970–1990) ਦੌਂਰਾਨ ਕਨੇਡਾ ਦੇ ਪੰਜਾਬੀਆਂ ਦੀ ਦੀ ਪ੍ਰਗਤੀਸ਼ੀਲ ਲਹਿਰ

## ਪਿਛੋਕੜ

(1950 ਤੋਂ 1970 ਤੱਕ)

ਕਨੇਡਾ ਦੇ ਪੰਜਾਬੀ ਭਾਈਚਾਰੇ ਦੇ ਵਿਕਾਸ ਵਿੱਚ 1950 ਤੋਂ 1970 ਤੱਕ ਬਹੁਤ ਧੀਮੀ ਤੌਰੇ ਤੁਰਦਿਆਂ ਆਪਣੇ ਆਪ ਨੂੰ ਕਾਇਮ ਰੱਖਣ ਦਾ ਸਮਾਂ ਸੀ। ਇਸ ਭਾਈਚਾਰੇ ਦੇ ਦੋ ਅਹਿਮ ਮਸਲੇ 1947 ਵਿੱਚ ਹੱਲ ਹੋ ਗਏ। ਇਸ ਸਾਲ ਦੇ ਅਪ੍ਰੈਲ ਮਹੀਨੇ ਵਿੱਚ ਉਨ੍ਹਾਂ ਨੂੰ ਚਾਲੀ ਸਾਲਾਂ ਦੀ ਜੱਦੋਜਹਿਦ ਬਾਅਦ ਕਨੇਡਾ ਵਿੱਚ ਵੋਟ ਦਾ ਹੱਕ ਮੁੜ ਪ੍ਰਾਪਤ ਹੋ ਗਿਆ ਸੀ। (1) ਉਸ ਹੀ ਸਾਲ ਦੇ ਅਗਸਤ ਵਿੱਚ ਭਾਰਤ ਨੂੰ ਬਰਤਾਨਵੀ ਸਾਮਰਾਜ ਤੋਂ ਅਜ਼ਾਦੀ ਪ੍ਰਾਪਤ ਹੋ ਗਈ ਸੀ। ਇਹ ਵੀ ਇਕ ਵੱਡਾ ਮਸਲਾ ਸੀ ਜਿਸ ਬਾਰੇ ਕਨੇਡਾ ਦੇ ਪੰਜਾਬੀਆਂ/ਭਾਰਤੀਆਂ ਨੇ ਮੁੱਢ ਤੋਂ ਹੀ ਬਹੁਤ ਸਰਗਰਮੀ ਵਿਖਾਈ ਸੀ।

ਇਨ੍ਹਾਂ ਦੋ ਮਸਲਿਆਂ ਤੋਂ ਬਾਅਦ ਭਾਰਤੀਆਂ ਦੇ ਕਨੇਡਾ ਆਉਣ ਉੱਤੇ ਲੱਗੀਆਂ ਇਮੀਗਰੇਸ਼ਨ ਦੇ ਕਾਨੂੰਨਾਂ ਦੀਆਂ ਪਾਬੰਦੀਆਂ ਨੂੰ ਹਟਾਉਣਾ ਕਨੇਡਾ ਦੇ ਪੰਜਾਬੀ ਭਾਈਚਾਰੇ ਵਾਸਤੇ ਵੱਡਾ ਮਸਲਾ ਸੀ। ਛੇਵੇਂ ਦਹਾਕੇ (1950–1960) ਦੌਰਾਨ ਇਹ ਮਸਲਾ ਵੀ ਦੋ ਕਾਰਨਾਂ ਕਰਕੇ ਫੌਰੀ ਤੌਰ ’ਤੇ ਏਨੀ ਜ਼ਿਆਦਾ ਅਹਿਮੀਅਤ ਨਹੀਂ ਸੀ ਰੱਖਦਾ। ਇਕ ਤਾਂ ਉਸ ਵੇਲੇ ਦੂਜੀ ਸੰਸਾਰ ਜੰਗ ਕਾਰਨ ਯੂਰਪ ਵਿੱਚ ਹੋਈ ਤਬਾਹੀ ਤੋਂ ਬਾਅਦ ਮੁੜ ਉਸਾਰੀ ਸ਼ੁਰੂ ਹੋ ਚੁੱਕੀ ਸੀ। ਬਹੁਤ ਸਾਰੇ ਪੰਜਾਬੀ ਇੰਗਲੈਂਡ ਆਉਣੇ ਸ਼ੁਰੂ ਹੋ ਗਏ ਸਨ ਜਿਸ ਨਾਲ ਪੰਜਾਬ ਦੇ ਲੋਕਾਂ ਦੀ ਬਾਹਰ ਜਾਣ ਦੀ ਲੋੜ ਕਾਫੀ ਹੱਦ ਤੱਕ ਪੂਰੀ ਹੋ ਰਹੀ ਸੀ। ਦੂਜੇ ਪਾਸੇ ਕਨੇਡਾ ਨੇ ਵੀ ਆਪਣੀਆਂ ਨੀਤੀਆਂ ਵਿੱਚ ਕੁਝ ਨਰਮੀ ਦਿਖਾਉਣੀ ਸ਼ੁਰੂ ਕਰ ਦਿੱਤੀ ਸੀ। ਉਦਾਹਰਨ ਲਈ, ਸੰਨ 1951 ਵਿੱਚ ਕਨੇਡਾ ਅਤੇ ਹਿੰਦੁਸਤਾਨ ਵਿਚਕਾਰ ਇਮੀਗਰੇਸ਼ਨ ਬਾਰੇ ਇਕ ਸਮਝੌਤਾ ਕੀਤਾ ਗਿਆ ਸੀ। ਇਸ ਸਮਝੌਤੇ ਅਨੁਸਾਰ ਹਿੰਦੁਸਤਾਨ ਤੋਂ ਕਨੇਡਾ ਆਉਣ ਲਈ ਹਰ ਸਾਲ 150 ਅਵਾਸੀਆਂ ਦਾ ਕੋਟਾ ਨਿਸ਼ਚਿਤ ਕਰ ਦਿੱਤਾ ਗਿਆ ਸੀ। ਇਸ ਕੋਟੇ ਦੀ ਗਿਣਤੀ 1956 ਵਿੱਚ ਵਧਾ ਕੇ 300 ਕਰ ਦਿੱਤੀ ਗਈ। ਫੇਰ ਉਸ ਤੋਂ ਅਗਲੇ ਸਾਲ ਇਹ ਵੀ ਖੁੱਲ੍ਹ ਦੇ ਦਿੱਤੀ ਗਈ ਸੀ ਕਿ ਕਨੇਡਾ ਦੇ ਨਾਗਰਿਕਾਂ ਦੇ ਨਾਲ ਨਾਲ ਪੱਕੇ ਵਸ਼ਿੰਦੇ (ਰੈਜ਼ੀਡੈਂਸ) ਆਪਣੇ ਵਿਆਹੁਤਾ ਸਾਥੀਆਂ, ਨਾਬਾਲਗ ਬੱਚਿਆਂ, ਅਤੇ ਬਜ਼ੁਰਗ ਮਾਪਿਆਂ ਦੀ ਅਰਜ਼ੀ ਭਰ ਕੇ ਕਨੇਡਾ ਮੰਗਵਾ ਸਕਦੇ ਹਨ। (2) ਦੂਜੇ ਸ਼ਬਦਾਂ ਵਿੱਚ ਹਿੰਦੁਸਤਾਨੀਆਂ ਨੂੰ ਪੱਕੇ ਤੌਰ ’ਤੇ ਬਾਹਰ ਰੱਖਣ ਵਾਲੀ ਕਨੇਡਾ ਦੀ ਪਹਿਲੀ ਨੀਤੀ ਵਿੱਚ ਇਸ ਸਮੇਂ ਥੋੜ੍ਹੀ ਢਿੱਲ ਆ ਗਈ ਸੀ।

ਕਨੇਡਾ ਦੇ ਪੰਜਾਬੀ ਭਾਈਚਾਰੇ ਦੀ ਗਿਣਤੀ ਵਿੱਚ 1950 ਤੋਂ 1967 ਤੱਕ ਬਹੁਤ ਹੌਲੀ ਹੌਲੀ ਵਾਧਾ ਹੋਇਆ ਅਤੇ ਇਸ ਵੇਲੇ ਮੁੱਖ ਤੌਰ ’ਤੇ ਆਏ ਵੀ ਉਹ ਲੋਕ ਜੋ ਇੱਥੇ ਰਹਿਣ ਵਾਲੇ ਪੰਜਾਬੀਆਂ ਦੇ ਨੇੜੇ ਦੇ ਰਿਸ਼ਤੇਦਾਰ ਸਨ। ਨਤੀਜੇ ਵਜੋਂ, ਨਵੇਂ ਆਉਣ ਵਾਲੇ ਲੋਕ ਪੰਜਾਬੀ ਭਾਈਚਾਰੇ ਵਿੱਚ ਬਿਨਾਂ ਕੋਈ ਖਲਬਲੀ ਪੈਦਾ ਕਰਨ ਦੇ ਸਮਾ ਗਏ ਅਤੇ ਉਨ੍ਹਾਂ ਦੀ ਆਮਦ ਦਾ ਭਾਈਚਾਰੇ ਦੀ ਅੰਦਰੂਨੀ ਚਾਲ ਉੱਪਰ ਕਿਸੇ ਕਿਸਮ ਦਾ ਅਸਰ ਨਾ ਪਿਆ। ਬੇਸ਼ੱਕ ਇਸ ਸਮੇਂ ਦੌਰਾਨ ਭਾਰਤੀਆਂ ਦੇ ਆਉਣ ਲਈ ਸਲਾਨਾ ਕੋਟਾ ਨਿਸ਼ਚਿਤ ਕੀਤਾ ਹੋਇਆ ਸੀ, ਪਰ ਅਜੇ ਵੀ ਉਨ੍ਹਾਂ ਨੂੰ ਕਨੇਡਾ ਆਉਣ ਲਈ ਦੂਜੇ ਦੇਸ਼ਾਂ, ਖਾਸ ਕਰ ਯੂਰਪ ਦੇ ਦੇਸ਼ਾਂ, ਤੋਂ ਆਉਣ ਵਾਲੇ ਲੋਕਾਂ ਦੇ ਬਰਾਬਰ ਦੇ ਅਧਿਕਾਰ ਨਹੀਂ ਸਨ। ਇਸ ਲਈ ਭਾਈਚਾਰੇ ਵਲੋਂ ਇਮੀਗਰੇਸ਼ਨ ਦੇ ਕਾਨੂੰਨਾਂ ਨੂੰ ਹੋਰ ਨਰਮ ਕਰਵਾਉਣ ਲਈ ਕੋਸ਼ਿਸ਼ਾਂ ਹੁੰਦੀਆਂ ਰਹੀਆਂ ਭਾਵੇਂ ਕਿ ਸੰਘਰਸ਼ ਦੇ ਅਮਲ ਅਤੇ ਤੌਰ ਤਰੀਕਿਆਂ ਵਿੱਚ ਤਬਦੀਲੀ ਆ ਗਈ ਸੀ।

ਜਿੱਥੇ ਪਹਿਲਾਂ ਆਪਣੀਆਂ ਮੰਗਾਂ ਵਾਸਤੇ ਸਰਕਾਰ ਨਾਲ ਟੱਕਰ ਲੈਣੀ ਸੰਘਰਸ਼ ਦਾ ਮੁੱਖ ਧੁਰਾ ਹੁੰਦਾ ਸੀ ਉੱਥੇ ਪੰਜਾਹਵਿਆਂ ਅਤੇ ਸੱਠਵਿਆਂ ਦੌਰਾਨ ਸਰਕਾਰੀ ਮਸ਼ੀਨਰੀ ਨਾਲ ਮਿਲ ਕੇ ਆਪਣੀਆਂ ਮੰਗਾਂ ਪੇਸ਼ ਕਰਨ ਦਾ ਅਮਲ ਸਾਹਮਣੇ ਆਇਆ। ਇਸ ਦੇ ਕਈ ਕਾਰਨ ਸਨ। ਪਹਿਲਾ, ਪੰਜਾਬੀ ਲੋਕਾਂ ਨੂੰ ਇੱਥੇ ਵਸਦਿਆਂ ਅੱਧੀ ਸਦੀ ਤੋਂ ਵੱਧ ਸਮਾਂ ਹੋ ਚੁੱਕਾ ਸੀ ਅਤੇ ਕਈ ਲੋਕ ਇੱਥੇ ਲੱਕੜ ਨਾਲ ਸੰਬੰਧਤ ਜਾਂ ਖੇਤੀਬਾੜੀ ਦੇ ਬਿਜ਼ਨੈੱਸ ਵਿੱਚ ਚੰਗੀ ਤਰ੍ਹਾਂ ਸਥਾਪਤ ਹੋ ਚੁੱਕੇ ਸਨ। ਭਾਈਚਾਰੇ ਦੀ ਵਾਗਡੋਰ ਇਸ ਸਮੇਂ ਆਰਥਿਕ ਪੱਖੋਂ ਸਥਾਪਤ ਹੋਏ ਇਨ੍ਹਾਂ ਲੋਕਾਂ ਦੇ ਹੱਥ ਵਿੱਚ ਪੱਕੇ ਤੌਰ ’ਤੇ ਆ ਗਈ ਸੀ। ਇਹ ਲੋਕ

ਸਿੱਧੀ ਟੱਕਰ ਲੈਣ ਦੀ ਥਾਂ ਸਰਕਾਰ ਨਾਲ ਮਿਲ ਕੇ ਕੰਮ ਕਰਨਾ ਆਪਣੇ ਅਤੇ ਭਾਈਚਾਰੇ ਦੇ ਹਿਤ ਵਿੱਚ ਸਮਝਦੇ ਸਨ। ਦੂਜਾ, ਹਿੰਦੁਸਤਾਨ ਨੂੰ ਅਜ਼ਾਦੀ ਮਿਲਣ ਨਾਲ ਅਤੇ ਪੰਜਾਬੀਆਂ ਨੂੰ ਕਨੇਡਾ ਵਿੱਚ ਵੋਟ ਦਾ ਹੱਕ ਮਿਲਣ ਨਾਲ ਕਨੇਡੀਅਨ ਸਿਆਸੀ ਲੋਕਾਂ ਦੇ ਪੰਜਾਬੀਆਂ ਵਲਾਂ ਨਜ਼ਰੀਏ ਵਿੱਚ ਥੋੜ੍ਹੀ ਜਿਹੀ ਤਬਦੀਲੀ ਵੀ ਆ ਗਈ ਸੀ। ਭਾਵੇਂ ਪੰਜਾਬੀਆਂ ਦੀ ਗਿਣਤੀ ਅਜੇ ਵੀ ਏਨੀ ਜ਼ਿਆਦਾ ਨਹੀਂ ਸੀ, ਫਿਰ ਵੀ ਇਨ੍ਹਾਂ ਦੀਆਂ ਵੋਟਾਂ ਦੀ ਕੀਮਤ ਪੈਣੀ ਸ਼ੁਰੂ ਹੋ ਗਈ ਸੀ। ਨਤੀਜੇ ਵਜੋਂ, ਕਨੇਡੀਅਨ ਲੋਕਾਂ ਨੇ ਪੰਜਾਬੀਆਂ ਦੀਆਂ ਗੱਲਾਂ ਨੂੰ ਥੋੜ੍ਹੇ ਧਿਆਨ ਨਾਲ ਸੁਣਨਾ ਸ਼ੁਰੂ ਕਰ ਦਿੱਤਾ ਸੀ। ਇਸ ਤਰ੍ਹਾਂ ਦੀਆਂ ਹਾਲਤਾਂ ਵਿੱਚ ਉਸ ਸਮੇਂ ਦੀ ਕਨੇਡੀਅਨ ਪੰਜਾਬੀ ਲੀਡਰਸ਼ਿੱਪ ਨੇ ਆਪਣੀਆਂ ਲੋੜਾਂ ਅਤੇ ਹਿਤਾਂ ਅਨੁਸਾਰ ਵੱਖਰੇ ਅਮਲ ਅਪਣਾ ਕੇ ਇਮੀਗਰੇਸ਼ਨ ਦੇ ਮਸਲੇ ਨੂੰ ਹੱਲ ਕਰਨ ਦੇ ਯਤਨ ਜਾਰੀ ਰੱਖੇ। ਉਨ੍ਹਾਂ ਦੇ ਇਸ ਬਦਲੇ ਖਾਸੇ - ਸਰਕਾਰ ਨਾਲ ਮਿਲ ਕੇ ਕੰਮ ਕਰਨ ਦੇ ਅਮਲ - ਕਾਰਨ ਇਨ੍ਹਾਂ ਦੋ ਦਹਾਕਿਆਂ ਦੌਰਾਨ ਕਮਿਊਨਿਟੀ ਵਿੱਚੋਂ ਪਹਿਲੀਆਂ ਵਾਲੀ ਅਤੇ ਸੱਠਵਿਆਂ ਤੋਂ ਬਾਅਦ ਵਾਲੀ ਸਰਕਾਰੀ ਢਾਂਚੇ ਵਿਰੁੱਧ ਜੱਦੋ-ਜਹਿਦ ਗਾਇਬ ਦਿਸਦੀ ਹੈ।

ਇਹ ਕਹਿਣਾ ਤਾਂ ਠੀਕ ਨਹੀਂ ਕਿ ਇਨ੍ਹਾਂ ਦਹਾਕਿਆਂ ਦੌਰਾਨ ਇਮੀਗਰੇਸ਼ਨ ਦੇ ਮਸਲੇ ਤੋਂ ਬਿਨਾਂ ਕਮਿਊਨਿਟੀ ਵਾਸਤੇ ਹੋਰ ਕੋਈ ਮਸਲਾ ਨਹੀਂ ਸੀ। ਪੰਜਾਬੀਆਂ ਅਤੇ ਹੋਰ ਗੈਰ-ਗੋਰੇ ਲੋਕਾਂ ਵਿਰੁੱਧ ਨਸਲਵਾਦ ਇੱਥੇ ਹਮੇਸ਼ਾਂ ਮੌਜੂਦ ਰਿਹਾ ਹੈ ਅਤੇ ਉਸ ਵੇਲੇ ਵੀ ਮੌਜੂਦ ਸੀ। ਪਰ ਇਸ ਵੱਖਰੇ ਖਾਸੇ ਵਾਲੀ ਲੀਡਰਸ਼ਿੱਪ ਨੇ ਨਸਲਵਾਦ ਦੇ ਮਸਲੇ ਨੂੰ ਇਸ ਦੇ ਸਹੀ ਰੂਪ ਵਿੱਚ ਪ੍ਰਭਾਸ਼ਿਤ ਕਰਨ ਦੀ ਥਾਂ ਆਪਣੇ ਨਾਲ ਹੁੰਦੇ ਨਸਲੀ ਵਿਤਕਰੇ ਨੂੰ ਕਾਫੀ ਹੱਦ ਤੱਕ ਪਰਵਾਨ ਕਰ ਲਿਆ ਸੀ। ਉਨ੍ਹਾਂ ਨੇ ਇਸ ਸਮਾਜ ਵਿੱਚ ਆਪਣੇ ਦਰਜੇ ਨੂੰ ਮੰਨ ਲਿਆ ਸੀ। ਜੇ ਅਜਿਹਾ ਨਾ ਹੁੰਦਾ ਤਾਂ ਇਨ੍ਹਾਂ ਦੋ ਦਹਾਕਿਆਂ ਦੌਰਾਨ ਭਾਈਚਾਰੇ ਵਲੋਂ ਨਸਲਵਾਦ ਵਿਰੁੱਧ ਸੰਘਰਸ਼ ਜ਼ਰੂਰ ਜਾਰੀ ਰਹਿਣਾ ਸੀ। ਇੱਥੇ ਚੇਤਾ ਰੱਖਣ ਵਾਲੀ ਗੱਲ ਇਹ ਹੈ ਕਿ ਇਹ ਉਹ ਸਮਾਂ ਸੀ ਜਦੋਂ ਗੁਆਂਢੀ ਦੇਸ਼ ਅਮਰੀਕਾ ਵਿੱਚ ਕਾਲੇ ਲੋਕਾਂ ਵਲੋਂ ਗੋਰਿਆਂ ਨਾਲ ਬਰਾਬਰੀ ਵਾਸਤੇ ਚਲਾਈਆਂ ਸਿਵਲ ਰਾਈਟਸ ਵਰਗੀਆਂ ਲਹਿਰਾਂ ਪੂਰੇ ਜ਼ੋਰਾਂ ’ਤੇ ਸਨ। ਉੱਤਰੀ ਅਮਰੀਕਾ ਦੇ ਆਦਿਵਾਸੀ ਵੀ ਇਨ੍ਹਾਂ ਸਾਲਾਂ ਦੌਰਾਨ ਆਪਣੇ ਹੱਕਾਂ ਵਾਸਤੇ ਚੇਤਨ ਹੋ ਚੁੱਕੇ ਸਨ ਤੇ ਸੰਘਰਸ਼ ਦੇ ਰਾਹ ਪੈ ਚੁੱਕੇ ਸਨ। ਦੁਨੀਆ ਭਰ ਦੇ ਲੋਕ ਆਪਣੇ ਹੱਕਾਂ ਲਈ ਸੰਘਰਸ਼ ਕਰ ਰਹੇ ਸਨ। ਪਰ ਪੰਜਾਬੀ ਭਾਈਚਾਰੇ ਦੀ ਉਸ ਸਮੇਂ ਦੀ ਲੀਡਰਸ਼ਿੱਪ ਵਲੋਂ ਆਪਣੇ ਨਾਲ ਹੁੰਦੇ ਨਸਲਵਾਦ ਨੂੰ ਨਸਲਵਾਦ ਕਹਿ ਕੇ ਇਸ ਵਿਰੁੱਧ ਕੋਈ ਮੁਹਿੰਮ ਨਹੀਂ ਲੜੀ ਗਈ।

ਬੇਸ਼ੱਕ ਇਸ ਸਮੇਂ (1950-1970) ਦੌਰਾਨ ਭਾਈਚਾਰੇ ਵਲੋਂ ਕੋਈ ਵੱਡੀ ਜੱਦੋਜਹਿਦ ਨਹੀਂ ਲੜੀ ਗਈ ਪਰ ਮੁੱਖ ਤੌਰ ’ਤੇ ਇਹ ਖੱਬੇ-ਪੱਖੀ ਅਤੇ ਅਗਾਂਹਵਧੂ ਸਿਆਸਤ ਵਾਲੇ ਲੋਕਾਂ ਦੀ ਲਗਾਤਾਰ ਹਿਮਾਇਤ ਕਰਦੇ ਰਹੇ। ਪੰਜਾਬੀਆਂ ਦੀ ਬਹੁਗਿਣਤੀ ਬੀ ਸੀ ਦੀ ਖੱਬੀ ਸਿਆਸੀ ਪਾਰਟੀ ਨਿਊ ਡੈਮੋਕਰੈਟਿਕ ਪਾਰਟੀ (ਐਨ ਡੀ ਪੀ), ਟਰੇਡ ਯੂਨੀਅਨ ਲਹਿਰ ਅਤੇ ਹੋਰ ਖੱਬੀਆਂ ਪਾਰਟੀਆਂ ਦੀ ਸਮਰਥਕ ਸੀ। ਇਨ੍ਹਾਂ ਸੰਸਥਾਂਵਾਂ ਵਲੋਂ ਪਹਿਲੇ ਵਰ੍ਹਿਆਂ ਦੌਰਾਨ ਪੰਜਾਬੀ ਭਾਈਚਾਰੇ ਦੀ ਜੋ ਮਦਦ ਕੀਤੀ ਗਈ ਸੀ ਉਸ ਨੂੰ ਭੁਲਾਇਆ ਨਹੀਂ ਸੀ ਗਿਆ। ਇਸ ਦੇ ਨਾਲ ਹੀ ਇਸ ਸਮੇਂ ਦੌਰਾਨ ਕਨੇਡਾ ਵਸਦੇ ਪੰਜਾਬੀ ਹਿੰਦੁਸਤਾਨ ਵਿਚਲੀਆਂ ਖੱਬੀਆਂ ਪਾਰਟੀਆਂ ਨੂੰ ਵੀ ਲਗਾਤਾਰ ਹੁੰਗਾਰਾ ਦਿੰਦੇ ਰਹੇ ਸਨ।

ਇਸ ਕਿਤਾਬ ਦੇ ਪਹਿਲੇ ਦੋ ਹਿੱਸਿਆਂ ਵਿੱਚ ਪਹਿਲੀਆਂ ਵਿੱਚ (1897 ਤੋਂ 1950 ਤੱਕ) ਕਨੇਡਾ ਆ ਵਸੇ ਪੰਜਾਬੀਆਂ ਦੇ ਸੰਘਰਸ਼ਾਂ ਬਾਰੇ ਚਰਚਾ ਹੋ ਚੁੱਕੀ ਹੈ। ਪਹਿਲੇ ਲੇਖ ਵਿੱਚ ਸੋਹਣ ਸਿੰਘ ਪੂੰਨੀ ਨੇ 1920 ਤੋਂ ਪਹਿਲਾਂ ਦੇ ਦੌਰ ਦੀਆਂ ਅਗਾਂਹਵਧੂ ਸਰਗਰਮੀਆਂ ਨੂੰ ਰੋਸ਼ਨੀ ਵਿੱਚ ਲਿਆਂਦਾ ਹੈ। ਦਰਸ਼ਨ ਸਿੰਘ ਕਨੇਡੀਅਨ ਵਾਲੇ ਲੇਖ ਵਿੱਚ ਅਸੀਂ ਚੌਥੇ ਦਹਾਕੇ ਦੇ ਅੱਧ ਤੋਂ ਲੈ ਕੇ ਚਾਲੀਵਿਆਂ ਦੇ ਅੰਤ ਤੱਕ ਹੋਈਆਂ ਗਤੀਵਿਧੀਆਂ ਦੀ ਚਰਚਾ ਕਰ ਚੁੱਕੇ ਹਾਂ। ਇਸ ਹਥਲੇ ਲੇਖ ਵਿੱਚ ਅਸੀਂ ਸੱਤਰਵਿਆਂ ਅਤੇ ਅੱਸੀਵਿਆਂ ਦੌਰਾਨ ਕਨੇਡਾ ਵਿੱਚ ਪੰਜਾਬੀਆਂ ਦੀ ਪ੍ਰਗਤੀਸ਼ੀਲ ਲਹਿਰ ਉੱਪਰ ਧਿਆਨ ਕੇਂਦਰਿਤ ਕਰਾਂਗੇ।

## ਅੱਠਵਾਂ ਅਤੇ ਨੌਂਵਾਂ ਦਹਾਕਾ (1970-1990)

ਕਨੇਡਾ ਦੇ ਇਮੀਗਰੇਸ਼ਨ ਕਾਨੂੰਨਾਂ ਵਿੱਚ ਹੋਈਆਂ ਤਬਦੀਲੀਆਂ ਦੇ ਆਧਾਰ ਉੱਤੇ ਸੱਤਰਵਿਆਂ ਦੇ ਸ਼ੁਰੂ ਦੇ ਕੁਝ ਸਾਲਾਂ ਦੌਰਾਨ ਵੱਡੀ ਗਿਣਤੀ ਵਿੱਚ ਪੰਜਾਬੀ ਇੱਥੇ ਆਏ। ਇਨ੍ਹਾਂ ਦੇ ਇੱਥੇ ਆਉਣ ਨਾਲ ਦੋ ਗੱਲਾਂ ਵਾਪਰੀਆਂ: ਪਹਿਲੀ, ਪੰਜਾਬੀ ਭਾਈਚਾਰੇ ਵਿਚਲਾ ਲੰਮੇ ਸਮੇਂ ਤੋਂ ਸਥਾਪਤ ਹੋਇਆ ਢਾਂਚਾ ਬਹੁਤ ਤੇਜ਼ੀ ਨਾਲ ਟੁੱਟਣ ਲੱਗਾ। ਆਉਣ ਵਾਲਿਆਂ ਵਿੱਚ ਬਹੁਗਿਣਤੀ ਆਜ਼ਾਦ ਹਿੰਦੁਸਤਾਨ ਵਿੱਚ ਪੈਦਾ ਹੋਏ, ਪੜ੍ਹੇ ਲਿਖੇ ਅਤੇ ਨਵੀਂ ਸਿਆਸੀ ਚੇਤਨਾ ਵਾਲੇ ਲੋਕ ਸਨ। ਇਨ੍ਹਾਂ ਨੇ ਪਹਿਲੇ ਪੰਜਾਬੀ ਕਨੇਡੀਅਨਾਂ ਵਲੋਂ ਸਥਾਪਤ ਕੀਤੀਆਂ ਕਦਰਾਂ ਕੀਮਤਾਂ ਨੂੰ ਸਮਝਣ ਅਤੇ ਮੰਨਣ ਤੋਂ ਇਨਕਾਰ ਕਰ ਦਿੱਤਾ। ਦੂਜੀ, ਪੰਜਾਬੀ ਵੈਨਕੂਵਰ ਤੇ ਬ੍ਰਿਟਿਸ਼ ਕੋਲੰਬੀਆ ਤੋਂ ਨਿਕਲ ਕਨੇਡਾ ਦੇ ਦੂਜੇ ਹਿੱਸਿਆਂ ਵਲ ਵਧਣੇ ਸ਼ੁਰੂ ਹੋਏ ਅਤੇ ਛੇਤੀ ਹੀ ਟਰਾਂਟੋ, ਮਾਂਟਰੀਅਲ, ਵਿਨੀਪੈੱਗ, ਐਡਮੰਟਨ ਤੇ ਕੈਲਗਰੀ ਆਦਿ ਸ਼ਹਿਰਾਂ ਵਿੱਚ ਇਨ੍ਹਾਂ ਦੀ ਗਿਣਤੀ ਵਧਣ ਲੱਗੀ। ਖਾਸ

ਕਰ ਕੇ ਟਰਾਂਟੋ ਵਿੱਚ ਵੈਨਕੂਵਰ ਵਾਂਗ ਹੀ ਵੱਡੀ ਗਿਣਤੀ ਵਿੱਚ ਪੰਜਾਬੀ ਲੋਕਾਂ ਨੇ ਰਹਿਣਾ ਸ਼ੁਰੂ ਕਰ ਦਿੱਤਾ। ਕਨੇਡਾ ਦੀ ਪੰਜਾਬੀ ਵਸੋਂ ਵਿੱਚ ਤੇਜ਼ੀ ਨਾਲ ਹੋਏ ਵਾਧੇ ਅਤੇ ਉਸ ਵਾਧੇ ਕਾਰਨ ਹੋਣ ਵਾਲੀਆਂ ਤਬਦੀਲੀਆਂ ਨੇ ਪੰਜਾਬੀ ਭਾਈਚਾਰੇ ਵਾਸਤੇ ਬਹੁਤ ਸਾਰੀਆਂ ਨਵੀਆਂ ਸਮੱਸਿਆਵਾਂ ਖੜ੍ਹੀਆਂ ਕੀਤੀਆਂ। ਇਹ ਸਮੱਸਿਆਵਾਂ ਅੰਦਰੂਨੀ ਵੀ ਸਨ ਤੇ ਬਾਹਰੀ ਵੀ। ਕਨੇਡੀਅਨ ਪੰਜਾਬੀ ਭਾਈਚਾਰੇ ਵਿੱਚ, ਜਿਹਦਾ ਕੇਂਦਰ ਵੈਨਕੂਵਰ ਸੀ, ਪਹਿਲਾਂ ਸਥਾਪਤ ਸੰਸਥਾਂਵਾਂ ਮੁੱਖ ਰੂਪ ਵਿੱਚ ਧਾਰਮਿਕ ਹੀ ਸਨ ਸਿਵਾਏ ਇਕ ਅੱਧ ਅਰਧ-ਧਾਰਮਿਕ ਸੰਸਥਾ ਦੇ ਜਿਵੇਂ ਕਿ ਈਸਟ ਇੰਡੀਅਨਜ਼ ਕੈਨੇਡੀਅਨ ਸਿਟੀਜ਼ਨਜ਼ ਵੈਲਫੇਅਰ ਐਸੋਸੀਏਸ਼ਨ ਦੇ। (3) ਇਹ ਸੰਸਥਾਂਵਾਂ ਨਵੇਂ ਆਏ ਲੋਕਾਂ ਦੀਆਂ ਸਮੱਸਿਆਵਾਂ ਨੂੰ ਸਮਝਣ ਅਤੇ ਨਜਿੱਠਣ ਤੋਂ ਅਸਮਰਥ ਰਹੀਆਂ। ਇਨ੍ਹਾਂ ਜਥੇਬੰਦੀਆਂ ਉੱਤੇ ਉਸ ਵੇਲੇ ਆਰਥਿਕ ਅਤੇ ਵਪਾਰਕ ਪੱਖੋਂ ਸਥਾਪਤ ਲੋਕਾਂ ਦਾ ਕਬਜ਼ਾ ਸੀ। ਇਨ੍ਹਾਂ ਵਿੱਚ ਪਹਿਲੇ ਪੰਜਾਬੀਆਂ ਵਲੋਂ ਕੀਤੀਆਂ ਜੱਦੋਜਹਿਦਾਂ ਵਾਲਾ ਜਜ਼ਬਾ ਕੁਝ ਹੱਦ ਤੱਕ ਕਾਇਮ ਸੀ। ਪਰ ਸਰਮਾਏਦਾਰੀ ਸਮਾਜ ਦਾ ਹਿੱਸਾ ਹੁੰਦਿਆਂ ਇਨ੍ਹਾਂ ਵਿੱਚੋਂ ਬਹੁਤਿਆਂ ਲੋਕਾਂ ਨੇ ਹੌਲੀ ਹੌਲੀ ਸਰਮਾਏਦਾਰੀ ਸੋਚ ਤੇ ਢੰਗ ਅਪਣਾਅ ਲਏ ਸਨ। ਕਮਿਊਨਿਟੀ ਦੇ ਕੰਮਾਂ ਕਾਰਾਂ ਦੇ ਨਾਲ ਨਾਲ ਆਪਣੇ ਜਾਤੀ ਮੁਫਾਦ ਬਾਰੇ ਸੋਚਣ ਵਿੱਚ ਇਨ੍ਹਾਂ ਨੂੰ ਕਿਸੇ ਕਿਸਮ ਦੀ ਕੋਈ ਵਿਰੋਧਤਾਈ ਨਜ਼ਰ ਆਉਣੋ ਹੱਟ ਗਈ ਸੀ। ਆਪਣੇ ਜਾਤੀ ਹਿਤਾਂ ਵਾਂਗ ਇਹ ਕਮਿਊਨਿਟੀ ਦੇ ਕੰਮਾਂ ਨੂੰ ਵੀ ਆਰਥਿਕ ਅਤੇ ਵਪਾਰਕ ਨਜ਼ਰੀਏ ਤੋਂ ਦੇਖਦੇ ਸਨ। ਇਸ ਕਿਸਮ ਦੀ ਸੋਚ ਦੀ ਵੱਡੀ ਮਿਸਾਲ ਇਨ੍ਹਾਂ ਵਲੋਂ 1969 ਵਿੱਚ ਵੇਚਿਆ ਵੈਨਕੂਵਰ ਦਾ ਉਹ ਇਤਿਹਾਸਕ  ਗੁਰਦੁਆਰਾ ਹੈ ਜੋ 1907 ਵਿੱਚ ਬਣਾਇਆ ਗਿਆ ਸੀ। ਉੱਤਰੀ ਅਮਰੀਕਾ ਵਿੱਚ ਬਣਿਆ ਇਹ ਪਹਿਲਾ ਗੁਰਦੁਆਰਾ ਸੀ ਜਿਸ ਨਾਲ ਅਣਗਿਣਤ ਮਹੱਤਵਪੂਰਨ ਇਤਿਹਾਸਕ ਘਟਨਾਵਾਂ ਜੁੜੀਆਂ ਹੋਈਆਂ ਸਨ। ਸੋ ਇਨ੍ਹਾਂ ਲੋਕਾਂ ਦੇ ਨਜ਼ਰੀਏ ਵਿੱਚ ਆਈ ਤਬਦੀਲੀ ਦੇ ਨਤੀਜੇ ਵਜੋਂ ਇਹ ਸੱਤਰਵਿਆਂ ਦੇ ਸ਼ੁਰੂ ਸਮੇਂ ਵੱਡੀ ਗਿਣਤੀ ਵਿੱਚ ਆਏ ਪੰਜਾਬੀਆਂ ਦੀਆਂ ਸਮੱਸਿਆਵਾਂ ਨੂੰ ਸਮਝਣ ਤੋਂ ਅਸਮਰਥ ਰਹੇ। ਨਵੀਆਂ ਸਮੱਸਿਆਵਾਂ ਨੂੰ ਸਮਝਣ ਤੇ ਸੁਲਝਾਉਣ ਵਾਸਤੇ ਨਵੇਂ ਆਏ ਲੋਕਾਂ ਦੀਆਂ ਆਪਣੀਆਂ ਕੋਸ਼ਿਸ਼ਾਂ ਨਾਲ ਅਨੇਕਾਂ ਕਿਸਮ ਦੀਆਂ ਜਥੇਬੰਦੀਆਂ ਹੋਂਦ ਵਿੱਚ ਆਉਣ ਲੱਗੀਆਂ।

ਕਨੇਡਾ ਦੇ ਵੱਖ ਵੱਖ ਸ਼ਹਿਰਾਂ ਵਿੱਚ ਸਥਾਪਤ ਹੋਈਆਂ ਪੰਜਾਬੀਆਂ ਦੀਆਂ ਇਨ੍ਹਾਂ ਨਵੀਆਂ ਜਥੇਬੰਦੀਆਂ ਨੂੰ ਜਨਮ ਦੇਣ ਵਾਲੀ ਅਤੇ ਅੱਗੇ ਤੋਰਨ ਵਾਲੀ ਸ਼ਕਤੀ ਉਹ ਮਸਲੇ ਸਨ ਜਿਨ੍ਹਾਂ ਦੀ ਇਨ੍ਹਾਂ ਵਲੋਂ ਨਿਸ਼ਾਨਦੇਹੀ ਕੀਤੀ ਗਈ। ਵੱਖਰੀਆਂ ਵੱਖਰੀਆਂ ਜਥੇਬੰਦੀਆਂ ਵਲੋਂ ਇਨ੍ਹਾਂ ਮਸਲਿਆਂ ਨੂੰ ਵੱਖਰੇ ਵੱਖਰੇ ਤਰੀਕਿਆਂ ਨਾਲ ਪ੍ਰਭਾਸ਼ਿਤ ਕੀਤਾ ਗਿਆ ਅਤੇ ਉਸ ਅਨੁਸਾਰ ਆਪਣੀ ਸੇਧ ਅਤੇ ਕੰਮ ਕਰਨ ਦਾ ਢੰਗ ਅਪਣਾਇਆ ਗਿਆ। ਇਹ ਮਸਲੇ ਮੁੱਖ ਤੌਰ ’ਤੇ ਦੋ ਤਰ੍ਹਾਂ ਦੇ ਸਨ: (ੳ) ਹਿੰਦੁਸਤਾਨ ਨਾਲ ਸੰਬੰਧਤ ਮਸਲੇ; (ਅ) ਕਨੇਡਾ ਵਿੱਚ ਸਥਾਪਤੀ ਦੀਆਂ ਸਮੱਸਿਆਵਾਂ ਨਾਲ ਸੰਬੰਧਤ ਮਸਲੇ।

## (ੳ) ਹਿੰਦੁਸਤਾਨ ਨਾਲ ਸੰਬੰਧਤ ਮਸਲੇ

ਜਦੋਂ ਕੋਈ ਵਿਅਕਤੀ ਆਪਣਾ ਦੇਸ਼ ਛੱਡ ਨਵੇਂ ਦੇਸ਼ ਆ ਕੇ ਵਸਦਾ ਹੈ ਤਾਂ ਆਪਣੇ ਪਹਿਲੇ ਦੇਸ਼ ਨਾਲ ਉਸ ਦਾ ਨਾਤਾ ਟੁੱਟਦਾ ਨਹੀਂ। ਸ਼ੁਰੂ ਵਿੱਚ ਉਸ ਦਾ ਆਪਣੇ ਪਹਿਲੇ ਦੇਸ਼ ਨਾਲ ਰਿਸ਼ਤਾ ਬਹੁਤ ਤੀਬਰ ਹੁੰਦਾ ਹੈ। ਪਰ ਸਮਾਂ ਬੀਤਣ ਨਾਲ ਉਸ ਦਾ ਨਵੇਂ ਦੇਸ਼ ਨਾਲ ਸੰਬੰਧ ਗੂੜ੍ਹਾ ਹੁੰਦਾ ਜਾਂਦਾ ਹੈ ਅਤੇ ਪਹਿਲੇ ਦੇਸ਼ ਨਾਲ ਮੱਧਮ। ਪਰ ਇਹ ਸੰਬੰਧ ਬਿਲਕੁਲ ਅਲੋਪ ਕਦੇ ਵੀ ਨਹੀਂ ਹੁੰਦਾ। ਨਤੀਜੇ ਵਜੋਂ, ਨਵੇਂ ਦੇਸ਼ ਆ ਕੇ ਵੀ ਉਹ ਪਹਿਲੇ ਦੇਸ਼ ਬਾਰੇ ਸੋਚਦਾ ਰਹਿੰਦਾ ਹੈ ਅਤੇ ਉਸ ਦੀ ਬਿਹਤਰੀ ਲਈ ਕੁਝ ਕਰਨਾ ਲੋਚਦਾ ਹੈ। ਸੱਤਰਵਿਆਂ ਵਿੱਚ ਕਨੇਡਾ ਆਏ ਪੰਜਾਬੀਆਂ ਦੀ ਵੀ ਇਹ ਹੀ ਖਾਹਿਸ਼ ਸੀ।

ਜਿਵੇਂ ਪਹਿਲਾਂ ਜ਼ਿਕਰ ਕੀਤੀ ਗਿਆ ਹੈ ਕਿ ਨਵੇਂ ਆਉਣ ਵਾਲਿਆਂ ਵਿੱਚ ਬਹੁਗਿਣਤੀ ਪੜ੍ਹੇ ਲਿਖੇ ਨੌਜਵਾਨਾਂ ਦੀ ਸੀ ਜਿਨ੍ਹਾਂ ਵਿੱਚੋਂ ਕੁਝ ਸਿਆਸੀ ਤੌਰ ’ਤੇ ਵੀ ਚੇਤਨ ਸਨ। ਉਹ ਆਜ਼ਾਦ ਹਿੰਦੁਸਤਾਨ ਵਿੱਚ ਜੰਮੇ ਪਲੇ ਸਨ। ਉੱਥੇ ਰਹਿੰਦਿਆਂ ਉਨ੍ਹਾਂ ਇਹ ਮਹਿਸੂਸ ਕਰ ਲਿਆ ਸੀ ਕਿ ਹਿੰਦੁਸਤਾਨ ਦੇ ਲੋਕਾਂ ਨੇ ਜੋ ਸੁਪਨੇ ਲਏ ਸਨ ਉਹ ਉਸ ਨਿਜ਼ਾਮ ਵਿੱਚ ਪੂਰੇ ਨਹੀਂ ਹੋ ਸਕਦੇ। ਹਿੰਦੁਸਤਾਨ ਦਾ ਆਰਥਿਕ ਅਤੇ ਸਿਆਸੀ ਢਾਂਚਾ ਸਿਰਫ ਉਤਲੇ ਤਬਕੇ ਦੇ ਹਿਤਾਂ ਦੀ ਪੂਰਤੀ ਕਰਨ ਲਈ ਹੈ, ਸਾਧਾਰਨ ਹਿੰਦੁਸਤਾਨੀ ਨੂੰ ਇਸ ਵਿੱਚੋਂ ਕੁਝ ਮਿਲਣ ਵਾਲਾ ਨਹੀਂ। ਇਹ ਲੋਕ ਆਪਣੀ ਸਥਿਤੀ ਵਾਸਤੇ ਵੀ ਭਾਰਤ ਦੇ ਆਰਥਿਕ ਅਤੇ ਸਿਆਸੀ ਢਾਂਚੇ ਨੂੰ ਕਸੂਰਵਾਰ ਸਮਝਦੇ ਸਨ। ਇਸ ਸਮਝਦੇ ਸਨ ਕਿ ਪੰਜਾਬ ਜਾਂ ਹਿੰਦੁਸਤਾਨ ਵਿੱਚ ਇਨ੍ਹਾਂ ਦੀ ਯੋਗਤਾ ਅਨੁਸਾਰ ਨੌਕਰੀਆਂ ਅਤੇ ਵਸੀਲਿਆਂ ਦੀ ਘਾਟ ਕਾਰਨ ਹੀ ਇਨ੍ਹਾਂ ਨੂੰ ਆਪਣੀ ਜਨਮ ਭੋਂਇ ਛੱਡ ਕੇ ਅਵਾਸ ਧਾਰਨਾ ਪਿਆ ਸੀ। ਕਨੇਡਾ ਆਉਣ ਉਪਰੰਤ ਮੇਜ਼ਬਾਨ ਸਮਾਜ ਵਲੋਂ ਇਨ੍ਹਾਂ ਵਲ ਨਸਲਵਾਦੀ ਅਤੇ ਬੇਅਦਬੀ ਵਾਲੇ ਰਵੱਈਏ ਲਈ ਵੀ ਇਹ ਭਾਰਤ ਦੇ ਉਸ ਸਮੇਂ ਦੇ ਢਾਂਚੇ ਨੂੰ ਹੀ ਕਸੂਰਵਾਰ ਮੰਨਦੇ ਸਨ। ਇਨ੍ਹਾਂ ਨੇ ਉਸ ਸਮੇਂ ਦੀ ਆਪਣੀ ਸਥਿਤੀ ਨੂੰ ਕੁਝ ਹੱਦ ਤੱਕ ਉਸੇ ਤਰ੍ਹਾਂ ਪ੍ਰਭਾਵਿਤ ਕੀਤਾ ਜਿਸ ਤਰ੍ਹਾਂ ਪਹਿਲੀਆਂ ਵਿੱਚ ਆਏ ਪੰਜਾਬੀਆਂ ਨੇ ਕੀਤਾ ਸੀ: “ਦੇਸ ਪੈਣ ਧੱਕੇ ਪ੍ਰਦੇਸ ਢੋਈ ਨਾ/ਸਾਡਾ ਪ੍ਰਦੇਸੀਆਂ ਦਾ ਦੇਸ ਕੋਈ ਨਾ।”

ਜਿਵੇਂ ਪਹਿਲੀਆਂ ਵਿੱਚ ਆਏ ਪੰਜਾਬੀ ਹਿੰਦੁਸਤਾਨ ਨੂੰ ਬਰਤਾਨਵੀ ਸਾਮਰਾਜ ਤੋਂ ਆਜ਼ਾਦ ਕਰਵਾ ਕੇ ਉੱਥੇ ਨਿਆਂ ਅਤੇ ਬਰਾਬਰਤਾ ਵਾਲਾ ਸਮਾਜ ਸਿਰਜਣਾ ਚਾਹੁੰਦੇ ਸਨ, ਉਸੇ ਤਰ੍ਹਾਂ ਸੱਤਰਵਿਆਂ ਵਿੱਚ ਆਏ ਪੰਜਾਬੀ ਵੀ ਚਾਹੁੰਦੇ ਸਨ ਕਿ ਉੱਥੇ ਨਿਆਂ ਅਤੇ ਬਰਾਬਰਤਾ ਵਾਲਾ ਸਮਾਜ ਉਸਰੇ। ਉਨ੍ਹਾਂ ਦਾ ਵਿਚਾਰ ਸੀ ਕਿ ਉੱਥੇ ਆਰਥਿਕ, ਸਿਆਸੀ ਅਤੇ ਸਮਾਜਕ ਇਨਕਲਾਬ ਦੀ ਲੋੜ ਹੈ। ਸਿੱਟੇ ਵਜੋਂ, ਉਨ੍ਹਾਂ ਨੇ ਇੱਥੇ ਆ ਕੇ ਹਿੰਦੁਸਤਾਨ ਦੇ ਇਨਕਲਾਬ ਵਾਸਤੇ ਕੰਮ ਕਰਨਾ ਜਾਰੀ ਰੱਖਿਆ। ਵੈਨਕੂਵਰ, ਟਰਾਂਟੋ, ਵਿਨੀਪੈੱਗ, ਐਡਮੰਟਨ ਤੇ ਕੈਲਗਰੀ ਵਿੱਚ ਸੱਤਰਵਿਆਂ ਦੇ ਸ਼ੁਰੂ ਵਿੱਚ ਸਥਾਪਤ ਹੋਈਆਂ ਬਹੁਤੀਆਂ ਜਥੇਬੰਦੀਆਂ ਦੇ ਆਸ਼ਿਆਂ ਵਿੱਚ ਹਿੰਦੁਸਤਾਨ ਦੇ ਲੋਕਾਂ ਦੀ ਸਥਿਤੀ ਵਿੱਚ ਸੁਧਾਰ ਲਿਆਉਣ ਦਾ ਮਸਲਾ ਸ਼ਾਮਲ ਸੀ।

ਇਨ੍ਹਾਂ ਜਥੇਬੰਦੀਆਂ ਵਿੱਚ ਸ਼ਾਮਲ ਲੋਕਾਂ ਦੇ ਜਿਨ੍ਹਾਂ ਜਿਨ੍ਹਾਂ ਪਾਰਟੀਆਂ ਜਾਂ ਗਰੁੱਪਾਂ ਨਾਲ ਦੇਸ਼ ਵਿੱਚ ਸੰਬੰਧ ਸਨ, ਉਹ ਸਥਿਤੀ ਨੂੰ ਉਸ ਅਨੁਸਾਰ ਦੇਖਦੇ ਅਤੇ ਪਰਚਾਰਦੇ ਸਨ। ਉਦਾਹਰਨ ਵਜੋਂ, ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਟਰਾਂਟੋ (ਦੇਖੋ ਰੇਖਾ-ਚਿੱਤਰ ਸਫਾ 84) ਦੇ ਮੁੱਢਲੇ ਆਸ਼ਿਆਂ ਵਿੱਚ ਹਿੰਦੁਸਤਾਨ ਸੰਬੰਧੀ ਫਿਕਰ ਸ਼ਾਮਲ ਸੀ: "ਕਨੇਡਾ ਦੇ ਲੋਕਾਂ ਨੂੰ ਅਤੇ ਖਾਸ ਕਰਕੇ ਆਪਣੇ ਮੈਂਬਰਾਂ ਨੂੰ ਹਿੰਦੁਸਤਾਨ ਦੀਆਂ ਸਿਆਸੀ, ਆਰਥਿਕ ਅਤੇ ਸਮਾਜਕ ਹਾਲਤਾਂ ਬਾਰੇ ਜਾਣਕਾਰੀ ਦੇਣਾ।" (4) ਇਸ ਹੀ ਤਰ੍ਹਾਂ ਵੈਨਕੂਵਰ ਦੀ ਇੰਡੀਅਨ ਵਰਕਰਜ਼ ਐਸੋਸੀਏਸ਼ਨ (ਰੇਖਾ-ਚਿੱਤਰ, ਸਫਾ 97) ਦੇ ਆਸ਼ਿਆਂ ਵਿੱਚ ਵੀ ਇਹ ਗੱਲ ਸ਼ਾਮਲ ਸੀ: "ਆਪਣੇ ਮੈਂਬਰਾਂ ਅਤੇ ਕਨੇਡਾ ਦੇ ਲੋਕਾਂ ਨੂੰ ਹਿੰਦੁਸਤਾਨ ਵਿੱਚ ਵਾਪਰ ਰਹੀਆਂ ਸਿਆਸੀ, ਆਰਥਿਕ ਅਤੇ ਸਮਾਜਕ ਗਤੀ ਵਿਧੀਆਂ ਬਾਰੇ ਜਾਣੂ ਕਰਾਉਣਾ ਤਾਂ ਕਿ ਹਿੰਦੁਸਤਾਨ ਵਿੱਚ ਲੋਕਤੰਤਰੀ ਤਾਕਤਾਂ ਨੂੰ ਮਜ਼ਬੂਤ ਹੋਣ ਵਿੱਚ ਸਹਾਇਤਾ ਮਿਲ ਸਕੇ।" ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮਰੀਕਾ (ਇਪਾਨਾ) (ਰੇਖਾ ਚਿੱਤਰ, ਸਫਾ 89) ਦਾ ਮੁੱਖ ਨਿਸ਼ਾਨਾ "ਭਾਰਤੀ ਇਨਕਲਾਬ ਲਈ ਨਕਸਲਬਾੜੀ ਵਲੋਂ ਚੁਣੇ ਰਾਹ ਦੀ ਹਿਮਾਇਤ ਕਰਨਾ ਸੀ।" ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ (ਰੇਖਾ-ਚਿੱਤਰ, ਸਫਾ 101) ਨੂੰ ਸਥਾਪਤ ਕਰਨ ਵਾਲੇ ਲੋਕਾਂ ਵਿੱਚ ਬਹੁਗਿਣਤੀ ਪੰਜਾਬ ਦੀ ਨਕਸਲਬਾੜੀ ਸਿਆਸਤ ਨਾਲ ਸੰਬੰਧ ਰੱਖਣ ਵਾਲਿਆਂ ਦੀ ਸੀ ਤੇ ਇਨ੍ਹਾਂ ਦੀਆਂ ਮੀਟਿੰਗਾਂ ਵਿੱਚ "ਪੰਜਾਬ ਦੀ ਸਿਆਸਤ ਨਾਲ ਸੰਬੰਧਤ ਪੰਜਾਬ ਤੋਂ ਮੰਗਵਾਏ ਗਏ ਪਰਚਿਆਂ ਦੀ ਸਮੱਗਰੀ ਵਿਚਾਰੀ ਜਾਂਦੀ ਅਤੇ ਇਨ੍ਹਾਂ ਪਰਚਿਆਂ/ਗਰੁੱਪਾਂ ਦੀ ਮਦਦ ਕਰਨ ਬਾਰੇ ਵਿਚਾਰ ਵਟਾਂਦਰਾ ਕੀਤਾ ਜਾਂਦਾ।" ਲੋਕ ਸਭਿਆਚਾਰਕ ਮੰਚ ਕੈਲਗਰੀ (ਰੇਖਾ-ਚਿੱਤਰ, ਸਫਾ 139) ਦੀ ਸੇਧ ਵਿੱਚੋਂ ਵੀ ਸਾਨੂੰ ਉਨ੍ਹਾਂ ਦੇ ਹਿੰਦੁਸਤਾਨ ਦੇ ਲੋਕਾਂ ਨਾਲ ਨਾਤਾ ਜੋੜਨ ਦੇ ਉਦੇਸ਼ ਦਿਸਦੇ ਹਨ: "ਸਾਡੇ ਗੀਤਾਂ ਵਿੱਚ ਸਾਡੇ ਮਿਹਨਤੀ ਦੇਸ਼ਵਾਸੀਆਂ ਦੇ ਦਰਦ ਦੀ ਚੀਸ ਹੋਣੀ ਚਾਹੀਦੀ ਹੈ, ਉਨ੍ਹਾਂ ਦੇ ਮੁੜ੍ਹਕੇ ਦੀ ਮਹਿਕ ਅਤੇ ਲੋਕਾਂ ਲਈ ਆਪਣੀਆਂ ਜਾਨਾਂ ਵਾਰ ਗਏ ਭਗਤ ਸਿੰਘ ਜਿਹੇ ਸ਼ਹੀਦਾਂ ਦੇ ਲਹੂ ਦੀ ਰੋਸ਼ਨੀ ਹੋਣੀ ਚਾਹੀਦੀ ਹੈ।"

ਹਿੰਦੁਸਤਾਨ ਵਿੱਚ ਇਨਕਲਾਬ ਦੀ ਮਦਦ ਕਰਨ ਲਈ ਇਨ੍ਹਾਂ ਜਥੇਬੰਦੀਆਂ ਨੇ ਮੁੱਖ ਰੂਪ ਵਿੱਚ ਇਸ ਕਿਸਮ ਦੀਆਂ ਸਰਗਰਮੀਆਂ ਕੀਤੀਆਂ: ਇਕ) ਸੱਭ ਤੋਂ ਪਹਿਲਾਂ ਤਾਂ ਇਨ੍ਹਾਂ ਉੱਥੇ ਇਨਕਲਾਬ ਲਈ ਕੰਮ ਕਰ ਰਹੀਆਂ ਉਨ੍ਹਾਂ ਜਥੇਬੰਦੀਆਂ ਅਤੇ ਪਾਰਟੀਆਂ ਦੀ ਮਾਇਕ ਸਹਾਇਤਾ ਕੀਤੀ ਜਿਨ੍ਹਾਂ ਨਾਲ ਇਹ ਆਪ ਜੁੜੇ ਹੋਏ ਸਨ ਜਾਂ ਸਹਿਮਤ ਸਨ। ਦੋ) ਹਿੰਦੁਸਤਾਨ ਦੀ ਸਰਕਾਰ ਵਲੋਂ ਲੋਕ ਵਿਰੋਧੀ ਕਦਮਾਂ ਦੇ ਵਿਰੋਧ ਵਿੱਚ ਕਨੇਡਾ ਦੀ ਪੰਜਾਬੀ, ਹਿੰਦੁਸਤਾਨੀ ਅਤੇ ਸਮੁੱਚੀ ਕਨੇਡੀਅਨ ਕਮਿਊਨਿਟੀ ਵਿੱਚ ਮੀਟਿੰਗਾਂ, ਮੁਜ਼ਾਹਰੇ ਅਤੇ ਰੈਲੀਆਂ ਕੀਤੀਆਂ। ਉਦਾਹਰਨ ਲਈ, ਜਦੋਂ 1975 ਵਿੱਚ ਹਿੰਦੁਸਤਾਨ ਵਿੱਚ ਉਸ ਸਮੇਂ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਐਮਰਜੰਸੀ ਲਾਈ ਤਾਂ ਕਈ ਜਥੇਬੰਦੀਆਂ ਨੇ ਇਸ ਦੇ ਵਿਰੋਧ ਵਿੱਚ ਮੀਟਿੰਗਾਂ ਕੀਤੀਆਂ। 3) ਇਨ੍ਹਾਂ ਨੇ ਭਾਰਤ ਵਿੱਚ ਕੰਮ ਕਰ ਰਹੀਆਂ ਜਥੇਬੰਦੀਆਂ ਦੇ ਕੰਮਾਂ ਬਾਰੇ ਕਨੇਡਾ ਦੇ ਲੋਕਾਂ ਵਿੱਚ ਪਰਚਾਰ ਕੀਤਾ। ਅਜਿਹਾ ਕਰਨ ਲਈ ਇਨ੍ਹਾਂ ਨੇ ਭਾਰਤ ਵਿੱਚ ਕੰਮ ਕਰ ਰਹੀਆਂ ਜਥੇਬੰਦੀਆਂ ਵਲੋਂ ਛਾਪੇ ਜਾਂਦੇ ਸਾਹਿਤ ਨੂੰ ਇਥੇ ਮੰਗਵਾ ਕੇ ਲੋਕਾਂ ਵਿੱਚ ਵੰਡਿਆ ਅਤੇ ਉਨ੍ਹਾਂ ਦੇ ਕੰਮਾਂ ਦਾ ਪਰਚਾਰ ਕਰਨ ਵਾਸਤੇ ਉਨ੍ਹਾਂ ਦੇ ਲੀਡਰਾਂ ਅਤੇ ਕਾਰਕੁੰਨਾਂ ਨੂੰ ਕਨੇਡਾ ਸੱਦਿਆ। ਹਿੰਦੁਸਤਾਨ ਦੀਆਂ ਹਾਲਤਾਂ ਅਤੇ ਆਮ ਲੋਕਾਂ ਦੀਆਂ ਜੱਦੋਜਹਿਦਾਂ ਬਾਰੇ ਬਣੀਆਂ ਫਿਲਮਾਂ ਨੂੰ ਕਨੇਡਾ ਵਿੱਚ ਦਿਖਾਉਣ ਦਾ ਪ੍ਰਬੰਧ ਕੀਤਾ। ਇਨ੍ਹਾਂ ਫਿਲਮਾਂ ਵਿੱਚ ਐਮਰਜੰਸੀ ਦੌਰਾਨ ਦੇ ਸਿਆਸੀ ਕੈਦੀਆਂ, ਝੋਪੜ-ਪੱਟੀਆਂ ਵਿੱਚ ਰਹਿ ਰਹੇ ਲੋਕਾਂ ਅਤੇ ਭੂਪਾਲ ਕਾਂਡ ਨਾਲ ਸੰਬੰਧਤ ਫਿਲਮਾਂ ਦੀਆਂ ਉਦਾਹਰਨਾਂ ਦਿੱਤੀਆਂ ਜਾ ਸਕਦੀਆਂ ਹਨ।

ਇਸ ਤਰ੍ਹਾਂ ਅਸੀਂ ਦੇਖ ਸਕਦੇ ਹਾਂ ਕਿ ਭਾਈਚਾਰੇ ਵਿਚਲੀਆਂ ਇਨ੍ਹਾਂ ਮੁੱਢਲੀਆਂ ਸਿਆਸੀ ਅਤੇ ਸਭਿਆਚਾਰਕ ਜਥੇਬੰਦੀਆਂ ਲਈ ਹਿੰਦੁਸਤਾਨ ਦੇ ਲੋਕਾਂ ਦੇ ਮਸਲੇ ਬੇਹੱਦ ਮਹੱਤਤਾ ਰੱਖਦੇ ਸਨ। ਪਰ ਕਨੇਡਾ ਵਿੱਚ ਹੋਣ ਕਾਰਨ ਇਨ੍ਹਾਂ ਜਥੇਬੰਦੀਆਂ ਦੇ ਕੰਮਾਂ ਦਾ ਮੁੱਖ ਧੁਰਾ ਕਨੇਡਾ ਵਿੱਚ ਦਰਪੇਸ਼ ਮਸਲੇ ਸਨ। ਬਹੁਤੀਆਂ ਜਥੇਬੰਦੀਆਂ ਆਪਣੇ ਮੁੱਢਲੇ ਰੂਪ ਵਿੱਚ ਹਿੰਦੁਸਤਾਨ ਦੇ ਮਸਲਿਆਂ ਅਤੇ ਕਨੇਡਾ ਦੇ ਮਸਲਿਆਂ ਸੰਬੰਧੀ ਇਕੋ ਸਮੇਂ ਸਰਗਰਮੀਆਂ ਕਰਦੀਆਂ ਸਨ। ਪਰ ਇਸ ਸੰਬੰਧ ਵਿੱਚ ਕੁਝ ਇਕ ਜਥੇਬੰਦੀਆਂ ਨੇ ਵੱਖਰੀ ਪਹੁੰਚ ਵੀ ਅਪਣਾਈ। ਉਦਾਹਰਨ ਵਜੋਂ, ਇਪਾਨਾ ਵਲੋਂ ਹਿੰਦੁਸਤਾਨ ਦੇ ਇਨਕਲਾਬ ਨੂੰ ਹੀ ਮੁੱਖ ਨਿਸ਼ਾਨਾ ਰੱਖਿਆ ਗਿਆ ਅਤੇ ਕਨੇਡਾ ਵਿੱਚ ਆ ਰਹੇ ਮਸਲਿਆਂ ਨੂੰ ਨਜਿੱਠਣ ਵਾਸਤੇ ਇਸ ਵਲੋਂ ਵੱਖਰੀਆਂ ਵੱਖਰੀਆਂ

ਜਥੇਬੰਦੀਆਂ ਸਥਾਪਤ ਕੀਤੀਆਂ ਗਈਆਂ। ਇਹ ਜਥੇਬੰਦੀਆਂ ਸਨ ਬੀ ਸੀ ਓ ਐੱਫ ਆਰ (ਰੇਖਾ-ਚਿੱਤਰ, ਸਫਾ 126) ਤੇ ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ (ਰੇਖਾ-ਚਿੱਤਰ, ਸਫਾ 116)।

## ਅ) ਕਨੇਡਾ ਵਿੱਚ ਵਸੇਵੇਂ ਦੀਆਂ ਸਮੱਸਿਆਵਾਂ ਨਾਲ ਸੰਬੰਧਤ ਮਸਲੇ

ਸੱਤਰਵਿਆਂ ਵਿੱਚ ਆਏ ਪੰਜਾਬੀਆਂ ਦੀ ਸਥਿਤੀ ਪਹਿਲਿਆਂ ਵਿੱਚ ਆਏ ਪੰਜਾਬੀਆਂ ਨਾਲੋਂ ਕਈ ਗੱਲਾਂ ਵਿੱਚ ਵੱਖਰੀ ਸੀ। ਪਹਿਲੇ ਲੋਕ ਇਥੇ 'ਸਫਰ' ਲਾਉਣ ਆਏ ਸਨ ਤੇ ਉਨ੍ਹਾਂ ਦੇ ਮਨਾਂ ਵਿੱਚ ਕਦੇ ਨਾ ਕਦੇ 'ਕਮਾਈ' ਕਰਕੇ ਦੇਸ਼ ਵਾਪਸ ਮੁੜ ਜਾਣ ਦਾ ਜੀਉਂਦਾ ਜਾਗਦਾ ਸੁਪਨਾ ਸੀ। ਇਸ ਦੇ ਉਲਟ ਜੋ ਲੋਕ ਸੱਤਰਵਿਆਂ ਵਿੱਚ ਆਏ ਉਨ੍ਹਾਂ ਅੰਦਰ 'ਸਫਰ' ਲਾ ਕੇ ਜਾਂ 'ਕਮਾਈ' ਕਰਕੇ ਵਾਪਸ ਪਰਤਣ ਦੀ ਖਾਹਿਸ਼ ਏਨੀ ਸਾਫ ਤੇ ਪ੍ਰਬਲ ਨਹੀਂ ਸੀ। ਦੂਜੇ ਪਾਸੇ ਮੀਜ਼ਬਾਨ ਸਮਾਜ ਵਿੱਚ ਵੀ ਕੁਝ ਅਜਿਹੀਆਂ ਤਬਦੀਲੀਆਂ ਵਾਪਰੀਆਂ ਜੋ ਲੋਕਾਂ ਦੇ 'ਸਫਰ' ਲਾਉਣ ਦੇ ਸੰਕਲਪ ਨੂੰ ਬਦਲਣ ਵਿੱਚ ਸਹਾਈ ਹੋਈਆਂ। ਉਦਾਹਰਨ ਵਜੋਂ, ਕਨੇਡਾ ਨੇ ਆਪਣੀਆਂ ਨਸਲਵਾਦੀ ਨੀਤੀਆਂ ਵਿੱਚ ਸਰਕਾਰੀ ਤੌਰ 'ਤੇ ਸੱਠਵਿਆਂ ਦੇ ਅੱਧ ਤੋਂ ਤਬਦੀਲੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ ਅਤੇ 1971 ਵਿੱਚ ਬਹੁ-ਸਭਿਆਚਾਰਕ ਨੀਤੀ ਨੂੰ ਸਰਕਾਰੀ ਤੌਰ 'ਤੇ ਅਪਣਾਅ ਲਿਆ ਸੀ। ਇਸ ਨਾਲ ਨਵੇਂ ਆਉਣ ਵਾਲੇ ਲੋਕਾਂ ਦੇ ਮਨਾਂ ਵਿੱਚ ਅਚੇਤ ਹੀ ਕਨੇਡਾ ਵਿੱਚ ਭਵਿੱਖ ਦਾ ਸੁਪਨਾ ਬਣਨ ਲਗ ਪਿਆ। ਪਰ ਕਿਸੇ ਵੀ ਸੁਪਨੇ ਨੂੰ ਅਸਲੀਅਤ ਤੱਕ ਸਫਰ ਕਰਨ ਲਈ ਕਈ ਪੜਾਅ ਤਹਿ ਕਰਨੇ ਪੈਂਦੇ ਹਨ ਅਤੇ ਕਈ ਤਰ੍ਹਾਂ ਦੀਆਂ ਰੁਕਾਵਟਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਨਵੇਂ ਆਏ ਪੰਜਾਬੀਆਂ ਵਾਸਤੇ ਉਸ ਸਮੇਂ ਨਸਲਵਾਦ ਵਰਗੀਆਂ ਵੱਡੀਆਂ ਰੁਕਾਵਟਾਂ ਸਨ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਅਜਿਹੀਆਂ ਰੁਕਾਵਟਾਂ ਪਹਿਲਾਂ ਤੋਂ ਹੀ ਸਨ ਤੇ ਪੰਜਾਬੀ ਲੋਕ ਇਨ੍ਹਾਂ ਵਿਰੁੱਧ ਲੜਦੇ ਵੀ ਰਹੇ ਸਨ ਪਰ ਹੁਣ ਬਦਲੀਆਂ ਸਥਿਤੀਆਂ ਅਨੁਸਾਰ ਉਹ ਇਸ ਵਿਰੁੱਧ ਇਕ ਵੱਖਰੇ ਪੱਧਰ 'ਤੇ ਲੜ ਸਕਦੇ ਸਨ। ਨਤੀਜੇ ਵਜੋਂ ਸੱਤਰਵਿਆਂ ਦੌਰਾਨ ਆਉਣ ਵਾਲੇ ਪੰਜਾਬੀਆਂ ਨੇ ਬਦਲੀਆਂ ਸਥਿਤੀਆਂ ਦੇ ਆਧਾਰ 'ਤੇ ਕਨੇਡਾ ਦੇ ਹਾਲਤਾਂ ਨੂੰ ਜਿਉਂ ਦਾ ਤਿਉਂ ਮੰਨਣ ਜਾਂ ਉਸ ਨਾਲ ਸਮਝੌਤਾ ਕਰਨ ਦੀ ਥਾਂ ਉਸ ਨਾਲ ਸਿੱਧੀ ਟੱਕਰ ਲੈਣ ਦੇ ਰਾਹ ਨੂੰ ਅਪਣਾਇਆ। ਇਸ ਰਾਹ ਵਾਸਤੇ ਜ਼ਰੂਰੀ ਸੀ ਕਿ ਉਹ ਦਰਪੇਸ਼ ਮਸਲਿਆਂ ਨੂੰ ਆਪ ਪ੍ਰਭਾਸ਼ਿਤ ਕਰਦੇ। ਹੇਠਾਂ ਅਸੀਂ ਉਨ੍ਹਾਂ ਮਸਲਿਆਂ ਬਾਰੇ ਵਿਚਾਰ ਵਟਾਂਦਰਾ ਕਰ ਰਹੇ ਹਾਂ ਜੋ ਇਨ੍ਹਾਂ ਵਲੋਂ ਉਠਾਏ ਗਏ।

### 1. ਇਮੀਗਰੇਸ਼ਨ ਅਤੇ ਵਸੇਵੇਂ ਨਾਲ ਸੰਬੰਧਤ ਮਸਲੇ

ਕਨੇਡਾ ਵਿਚਲੀ ਪੰਜਾਬੀ/ਭਾਰਤੀ ਕਮਿਊਨਿਟੀ ਵਾਸਤੇ ਇਮੀਗਰੇਸ਼ਨ ਦੇ ਮਸਲੇ ਦੇ ਦੋ ਮੁੱਖ ਪੱਖ ਸਨ: ਪਹਿਲਾ ਪੱਖ ਸੀ ਹੋਰ ਇਮੀਗਰੇਸ਼ਨ ਵਾਸਤੇ ਕਨੇਡੀਅਨ ਸਰਕਾਰ ਉੱਤੇ ਦਬਾਅ ਪਾਉਣਾ ਤੇ ਕਾਨੂੰਨਾਂ ਵਿੱਚ ਤਬਦੀਲੀਆਂ ਕਰਵਾਉਣੀਆਂ; ਦੂਜਾ ਪੱਖ ਸੀ ਇਥੇ ਪਹੁੰਚੇ ਹੋਏ ਲੋਕਾਂ ਦੀ ਇਮੀਗਰੇਸ਼ਨ ਦੇ ਮਾਮਲੇ ਵਿੱਚ ਅਤੇ ਇਥੇ ਰਹਿਣ ਦੇ ਮਸਲਿਆਂ ਵਿੱਚ ਸਹਾਇਤਾ ਕਰਨਾ।

ਇਸ ਮਸਲੇ ਦੇ ਪਹਿਲੇ ਪੱਖ ਲਈ ਕੀਤੀ ਜੱਦੋਜਹਿਦ ਦੀ ਮਹੱਤਤਾ ਸਮਝਣ ਲਈ ਸਾਡੇ ਲਈ ਜ਼ਰੂਰੀ ਹੈ ਕਿ ਅਸੀਂ ਇਕ ਦੇਸ਼ ਵਜੋਂ ਕਨੇਡਾ ਦੇ ਵਿਕਾਸ ਵਿੱਚ ਇਮੀਗਰੇਸ਼ਨ ਦੇ ਸਥਾਨ ਨੂੰ ਸਮਝੀਏ। ਕਨੇਡਾ ਨੂੰ ਅਵਾਸੀਆਂ ਦਾ ਦੇਸ਼ ਮੰਨਿਆ ਜਾਂਦਾ ਹੈ। ਫਸਟ ਨੇਸ਼ਨਜ਼ ਜਾਂ ਨੇਟਿਵ (ਆਦਿਵਾਸੀ ਜਿਨ੍ਹਾਂ ਨੂੰ ਕੋਲੰਬਸ ਦੀ ਗਲਤੀ ਕਾਰਨ ਇੰਡੀਅਨ ਵੀ ਕਿਹਾ ਜਾਂਦਾ ਹੈ) ਲੋਕਾਂ ਤੋਂ ਬਿਨਾਂ ਕਨੇਡਾ ਦੇ ਸਾਰੇ ਵਸ਼ਿੰਦੇ ਆਵਾਸੀ ਹਨ। ਕਿਸੇ ਇਕ ਸਮੂਹ ਦੇ ਲੋਕ ਕੁਝ ਵਰ੍ਹੇ ਪਹਿਲਾਂ ਆ ਗਏ ਅਤੇ ਕਿਸੇ ਦੂਜੇ ਸਮੂਹ ਦੇ ਲੋਕ ਕੁਝ ਵਰ੍ਹੇ ਬਾਅਦ। ਖੇਤਰਫਲ ਦੇ ਹਿਸਾਬ ਨਾਲ ਕਨੇਡਾ ਦੁਨੀਆ ਦੇ ਦੇਸ਼ਾਂ ਵਿੱਚ ਦੂਜੇ ਨੰਬਰ 'ਤੇ ਆਉਂਦਾ ਹੈ। ਕਨੇਡਾ ਦੇ ਆਰਥਿਕ, ਸਮਾਜਕ ਅਤੇ ਸਭਿਆਚਾਰਕ ਵਿਕਾਸ ਲਈ ਇਸ ਨੂੰ ਸਦਾ ਹੀ ਅਵਾਸੀਆਂ ਦੀ ਲੋੜ ਪੈਂਦੀ ਆਈ ਹੈ। ਕਿਹੜੇ ਅਵਾਸੀਆਂ ਨੂੰ ਆਉਣ ਦੇਣਾ ਹੈ ਅਤੇ ਕਿਹੜਿਆਂ ਨੂੰ ਨਹੀਂ, ਇਸ ਗੱਲ ਦਾ ਫੈਸਲਾ ਸਰਕਾਰ ਕਰਦੀ ਹੈ। ਇਹ ਫੈਸਲਾ ਕਰਨ ਪਿੱਛੇ ਸਿਆਸੀ, ਆਰਥਿਕ, ਸਮਾਜੀ, ਨਸਲਵਾਦੀ ਅਤੇ ਸਭਿਆਚਾਰਕ ਕਾਰਨ ਕੰਮ ਕਰਦੇ ਹਨ। ਇਹ ਕਾਰਨ ਇਕੱਲੇ ਕਨੇਡਾ ਦੀਆਂ ਹਾਲਤਾਂ ਨਾਲ ਹੀ ਸੰਬੰਧਤ ਨਹੀਂ ਹੁੰਦੇ ਸਗੋਂ ਸੰਸਾਰ ਪੱਧਰ ਦੀਆਂ ਹਾਲਤਾਂ ਨਾਲ ਸੰਬੰਧਤ ਹੁੰਦੇ ਹਨ। ਇਹ ਫੈਸਲੇ ਕਨੇਡਾ ਆਉਣ ਵਾਲੇ ਅਵਾਸੀਆਂ ਉੱਪਰ ਹੀ ਅਸਰ ਨਹੀਂ ਕਰਦੇ ਸਗੋਂ ਕਨੇਡਾ ਵਿੱਚ ਰਹਿ ਰਹੇ ਲੋਕਾਂ ਉੱਪਰ ਵੀ ਵੱਡਾ ਅਸਰ ਪਾਉਂਦੇ ਹਨ। ਉਦਾਹਰਨ ਲਈ, ਇਸ ਸਦੀ ਦੇ ਪਹਿਲੇ ਦਹਾਕੇ ਤੋਂ ਲੈ ਕੇ ਪੰਜਵੇਂ ਦਹਾਕੇ ਦੇ ਅਖੀਰ ਤੱਕ ਹਿੰਦੁਸਤਾਨੀਆਂ ਦੇ ਕਨੇਡਾ ਆਉਣ ਉੱਪਰ ਪੂਰੀ ਪਾਬੰਦੀ ਸੀ। ਨਤੀਜੇ ਵਜੋਂ ਪੰਜਵੇਂ ਦਹਾਕੇ ਤੱਕ ਇਥੇ ਇਨ੍ਹਾਂ ਦੀ ਗਿਣਤੀ ਬਹੁਤ ਘੱਟ ਸੀ। ਗਿਣਤੀ ਘੱਟ ਹੋਣ ਕਾਰਨ, ਇਨ੍ਹਾਂ ਵਾਸਤੇ ਆਪਣੇ ਆਪ ਨੂੰ ਇਕ ਸਭਿਆਚਾਰਕ ਸਮੂਹ ਵਜੋਂ ਕਾਇਮ ਰੱਖ ਸਕਣਾ ਅਤੇ ਵਿਕਾਸ ਕਰਨਾ ਕਾਫੀ ਮੁਸ਼ਕਿਲ ਸੀ। ਇਸ ਦੇ ਨਾਲ ਹੀ ਇੱਥੋਂ ਦੇ ਸਿਆਸੀ ਅਤੇ ਆਰਥਿਕ ਜੀਵਨ ਵਿੱਚ ਬਾਕੀ ਲੋਕਾਂ ਵਾਂਗ ਬਰਾਬਰਤਾ ਨਾਲ ਹਿੱਸਾ ਲੈਣਾ ਵੀ ਬਹੁਤ ਔਖਾ ਸੀ। ਅੱਜ ਜਦੋਂ ਵੱਡੀ ਗਿਣਤੀ ਵਿੱਚ ਪੰਜਾਬੀ ਕਨੇਡਾ ਆ ਚੁੱਕੇ ਹਨ ਤਾਂ ਇਨ੍ਹਾਂ ਨੂੰ ਆਪਣੇ ਆਪ ਨੂੰ ਸਭਿਆਚਾਰਕ ਗੁਰੱਪ ਵਜੋਂ ਕਾਇਮ ਰੱਖਣਾ ਵੀ ਸੌਖਾ ਹੈ ਅਤੇ ਦੂਜੇ

ਖੇਤਰਾਂ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਣਾ ਵੀ। ਇਸ ਦੇ ਨਾਲ ਹੀ ਜਿਸ ਸਮੂਹ ਦੇ ਲੋਕਾਂ ਉੱਤੇ ਕਨੇਡਾ ਆਉਣ ਉੱਤੇ ਪਾਬੰਦੀ ਲਾਈ ਜਾਂ ਸਖਤੀ ਕੀਤੀ ਜਾਂਦੀ ਹੈ, ਅਸਿੱਧੇ ਰੂਪ ਵਿੱਚ ਉਸ ਦਾ ਇਹ ਭਾਵ ਹੁੰਦਾ ਹੈ ਕਿ ਉਸ ਸਮੂਹ ਦੀ ਕਨੇਡਾ ਦੇ ਸਮਾਜ ਵਿੱਚ ਬਹੁਤੀ ਇੱਜ਼ਤ ਨਹੀਂ। ਇਸ ਤੋਂ ਅਗਾਂਹ ਜਿਹੜਾ ਜਾਂ ਜਿਹੜੇ ਸਮੂਹ ਇਮੀਗਰੇਸ਼ਨ ਦੇ ਕਾਨੂੰਨ ਬਣਾਉਣ ਵਿੱਚ ਹਿੱਸੇਦਾਰ ਹੁੰਦੇ ਹਨ ਜਾਂ ਜਿਹੜੇ ਲੋਕ ਸਰਕਾਰ ਵਿੱਚ ਉੱਚ ਪੱਧਰ ’ਤੇ ਸ਼ਾਮਲ ਹੁੰਦੇ ਹਨ, ਉਹ ਸਮੂਹ ਦੂਜੇ ਲੋਕਾਂ ਦੇ ਸਮੂਹਾਂ ਦੇ ਲੋਕਾਂ ਨੂੰ ਕਨੇਡਾ ਤੋਂ ਬਾਹਰ ਰੱਖ ਕੇ ਕਨੇਡਾ ਦੇ ਸਿਆਸੀ, ਆਰਥਿਕ, ਸਭਿਆਚਾਰਕ ਅਤੇ ਸਮਾਜਕ ਵਸੀਲਿਆਂ ਉੱਤੇ ਆਪਣੀ ਪਕੜ ਕਾਇਮ ਰੱਖਣਾ ਚਾਹੁੰਦੇ ਹਨ। ਇਸ ਸਦੀ ਦਾ ਤਿੰਨ ਚੌਥਾਈ ਹਿੱਸਾ ਕਨੇਡਾ ਦੀ ਸਰਕਾਰ ਵਿੱਚ ਉੱਚ ਪੱਧਰ ਉੱਪਰ ਪੱਛਮੀ ਯੂਰਪ ਤੋਂ ਆਏ ਇਮੀਗਰੈਂਟਾਂ ਦਾ ਕੰਟਰੋਲ ਰਿਹਾ ਹੈ। ਇਸ ਲਈ ਕਨੇਡਾ ਦੇ ਇਮੀਗਰੇਸ਼ਨ ਕਾਨੂੰਨਾਂ ਵਿੱਚ ਤਬਦੀਲੀ ਲਈ ਲੜਨਾ  ਕਨੇਡਾ ਦੇ ਸਮਾਜ ਉੱਪਰ ਪੱਛਮੀ  ਯੂਰਪ ਤੋਂ ਆ ਕੇ ਕਨੇਡਾ ਵਸੇ ਲੋਕਾਂ ਦੇ ਗਲਬੇ ਵਿਰੁੱਧ ਲੜਨਾ ਸੀ।

ਅੱਜ ਦੁਨੀਆ ਵਿੱਚ ਹਰ ਇਨਸਾਨ ਵਲੋਂ ਆਪਣੇ ਪਰਿਵਾਰ ਨਾਲ ਰਹਿ ਸਕਣ ਨੂੰ ਮਨੁੱਖ ਦੀ ਮੁੱਢਲੀ ਲੋੜ ਮੰਨਿਆ ਜਾਂਦਾ ਹੈ। ਜਦੋਂ ਕਨੇਡਾ ਦੇ ਇਮੀਗਰੇਸ਼ਨ ਕਾਨੂੰਨ ਕਨੇਡਾ ਵਿੱਚ ਰਹਿ ਰਹੇ ਕਿਸੇ ਸਮੂਹ ਜਾਂ ਸਮੂਹਾਂ ਦੇ ਲੋਕਾਂ ਦੇ ਪਰਿਵਾਰ ਦੇ ਮੈਂਬਰਾਂ ਨੂੰ ਕਨੇਡਾ ਵਿੱਚ ਆਉਣ ਤੋਂ ਰੋਕਦੇ ਹਨ ਜਾਂ ਇਸ ਬਾਰੇ ਸਖਤੀ ਕਰਦੇ ਹਨ ਤਾਂ ਉਹ ਮਨੁੱਖ ਦੀ ਮੁੱਢਲੀ ਲੋੜ ’ਤੇ ਹਮਲਾ ਕਰਦੇ ਹਨ। ਕਨੇਡਾ ਜਾਂ ਸਨਅਤੀ ਦੇਸ਼ਾਂ ਵਿੱਚ ਆਉਣ ਵਾਲੇ ਬਹੁਤੇ ਲੋਕ ਇਥੇ ਚੰਗੇ ਰੁਜ਼ਗਾਰ ਦੀ ਭਾਲ ਵਿੱਚ ਆਉਂਦੇ ਹਨ। ਆਪਣੀ ਸਮਰਥਾ ਅਤੇ ਯੋਗਤਾ ਮੁਤਾਬਕ ਰੁਜ਼ਗਾਰ ਹਾਸਲ ਕਰ ਆਪਣੀ ਰੋਟੀ ਕਮਾਉਣਾ ਵੀ ਮਨੁੱਖ ਦੀਆਂ ਮੁੱਢਲੀਆਂ ਲੋੜਾਂ ਵਿੱਚੋਂ ਇਕ ਹੈ। ਜਦੋਂ ਕਨੇਡਾ ਜਾਂ ਪੱਛਮੀ ਸਨਅਤੀ ਦੇਸ਼ਾਂ ਦੇ ਇਮੀਗਰੇਸ਼ਨ ਕਾਨੂੰਨ ਬਿਨਾਂ ਕਿਸੇ ਜਾਇਜ਼ ਕਾਰਨ ਦੇ ਕਿਸੇ ਨੂੰ ਬਾਹਰੋਂ ਆਉਣੋ ਰੋਕਦੇ ਹਨ ਤਾਂ ਉਹ ਮਨੁੱਖ ਦੀ ਰੁਜ਼ਗਾਰ ਕਮਾਉਣ ਦੀ ਮੁੱਢਲੀ ਲੋੜ ਅੱਗੇ ਬੰਦਸ਼ਾਂ ਲਾਉਂਦੇ ਜਾਂ ਰੁਕਾਵਟਾਂ ਖੜ੍ਹੀਆਂ ਕਰਦੇ ਹਨ। ਇਸ ਗੱਲ ਦੀ ਮਹੱਤਤਾ ਅੱਜ ਦੇ ਵਿਸ਼ਵੀਕਰਨ (ਗਲੋਬਲਾਈਜੇਸ਼ਨ) ਦੇ ਯੁੱਗ ਵਿੱਚ ਹੋਰ ਵੀ ਵੱਧ ਜਾਂਦੀ ਹੈ। ਅੱਜ ਇਕ ਪਾਸੇ ਤਾਂ ਅਮਰੀਕਾ ਦੀ ਅਗਵਾਈ ਵਿੱਚ ਦੁਨੀਆ ਦੇ ਸਨਅਤੀ ਮੁਲਕ ਸਰਮਾਏ ਨੂੰ ਦੁਨੀਆ ਦੇ ਕਿਸੇ ਵੀ ਹਿੱਸੇ ਵਿੱਚ ਬਿਨਾਂ ਰੋਕ ਟੋਕ ਦੇ ਲਗਾ ਸਕਣ ਦੀ ਮੰਗ ਕਰ ਰਹੇ ਹਨ ਪਰ ਦੂਜੇ ਪਾਸੇ ਮਜ਼ਦੂਰੀ ਨੂੰ ਦੁਨੀਆ ਦੇ ਕਿਸੇ ਵੀ ਹਿੱਸੇ ਵਿੱਚ ਬਿਨਾਂ ਕਿਸੇ ਰੋਕ ਟੋਕ ਦੇ ਜਾਣ ਦੀ ਖੁੱਲ੍ਹ ਦੇਣ ਨੂੰ ਤਿਆਰ ਨਹੀਂ ਹਨ। ਇਸ ਲਈ ਇਮੀਗਰੇਸ਼ਨ ਦੇ ਕਾਨੂੰਨਾਂ ਦੀਆਂ ਪਾਬੰਦੀਆਂ ਵਿਰੁੱਧ ਲੜਾਈ ਮਨੁੱਖ ਦੀਆਂ ਮੁੱਢਲੀਆਂ ਲੋੜਾਂ ਦੀ ਲੜਾਈ ਹੈ ਅਤੇ ਸਰਮਾਏ ਅਤੇ ਮਜ਼ਦੂਰੀ ਵਿਚਕਾਰ ਸਦੀਆਂ ਤੋਂ ਚੱਲ ਰਹੀ ਲੜਾਈ ਦਾ ਹੀ ਇਕ ਹਿੱਸਾ ਹੈ। ਜੇ ਅਸੀਂ ਕਨੇਡਾ ਦੇ ਇਮੀਗਰੇਸ਼ਨ ਕਾਨੂੰਨਾਂ ਵਿਰੁੱਧ ਭਾਰਤੀਆਂ ਦੀ ਲੜਾਈ ਨੂੰ ਉਪਰਲੇ ਸੰਦਰਭ ਵਿੱਚ ਦੇਖਾਂਗੇ ਤਾਂ ਇਸ ਲੜਾਈ ਦੀ ਮਹੱਤਤਾ ਨੂੰ ਠੀਕ ਢੰਗ ਨਾਲ ਸਮਝ ਸਕਾਂਗੇ।

ਕਨੇਡੀਅਨ ਸਰਕਾਰ ਵਲੋਂ ਸੱਠਵਿਆਂ ਦੇ ਅਖੀਰ ਵਿੱਚ ਇਮੀਗਰੇਸ਼ਨ ਦੇ ਕਾਨੂੰਨਾਂ ਵਿੱਚ ਕੀਤੀਆਂ ਤਬਦੀਲੀਆਂ ਅਨੁਸਾਰ ਭਾਰਤ ਅਤੇ ਹੋਰ ਗੈਰ-ਯੂਰਪੀਨ ਦੇਸ਼ਾਂ ਤੋਂ ਆਉਣ ਵਾਲੇ ਅਵਾਸੀਆਂ ਨਾਲ ਵੀ ਯੂਰਪੀਨ ਅਵਾਸੀਆਂ ਵਰਗਾ ਵਰਤਾਅ ਕੀਤਾ ਜਾਣਾ ਸੀ। ਸਾਰੇ ਆਸਵੰਦ ਅਵਾਸੀਆਂ ਦੀਆਂ ਅਰਜ਼ੀਆਂ ਨੂੰ ਉਨ੍ਹਾਂ ਦੀ ਯੋਗਤਾ ਦੇ ਅਧਾਰ ’ਤੇ ਪਰਖਿਆ ਜਾਣਾ ਸੀ ਨਾ ਕਿ ਉਨ੍ਹਾਂ ਦੇ ਰੰਗ ਜਾਂ ਨਸਲ ਦੇ ਆਧਾਰ ’ਤੇ। ਨਵੀਂ ਇਮੀਗਰੇਸ਼ਨ ਨੀਤੀ ਵਿੱਚ ਇਹ ਗੱਲ ਵੀ ਸ਼ਾਮਲ ਸੀ ਕਿ ਕਨੇਡਾ ਵਿੱਚ ਸੈਰ ਸਪਾਟੇ ਵਾਸਤੇ ਆਉਣ ਵਾਲੇ ਲੋਕ ਜੇ ਚਾਹੁਣ ਤਾਂ ਕਨੇਡਾ ਵਿੱਚ ਪੱਕੇ ਤੌਰ ’ਤੇ ਰਹਿਣ ਵਾਸਤੇ ਅਰਜ਼ੀ ਕਰ ਸਕਦੇ ਸਨ। ਇਸ ਨੀਤੀ ਦਾ ਫਾਇਦਾ ਉਠਾ ਕੇ ਹਜ਼ਾਰਾਂ ਦੀ ਗਿਣਤੀ ਵਿੱਚ ਪੰਜਾਬੀ ਕਨੇਡਾ ਪਹੁੰਚ ਗਏ। ਉਦਾਹਰਨ ਲਈ, ਏਸ਼ੀਆ ਤੋਂ ਕਨੇਡਾ ਆਉਣ ਵਾਲੇ ਆਵਾਸੀਆਂ ਦੀ ਗਿਣਤੀ ਵਿੱਚ ਦੋ-ਢਾਈ ਗੁਣਾਂ ਦਾ ਵਾਧਾ ਹੋਇਆ। ਹਿੰਦੁਸਤਾਨ ਤੋਂ ਕਨੇਡਾ ਆਉਣ ਵਾਲੇ ਲੋਕਾਂ ਦੀ ਗਿਣਤੀ ਵਿੱਚ ਵੀ ਇਸ ਤਰ੍ਹਾਂ ਦਾ ਵਾਧਾ ਦੇਖਿਆ ਜਾ ਸਕਦਾ ਹੈ। ਮਿਸਾਲ ਵਜੋਂ ਸੰਨ 1968 ਵਿੱਚ ਹਿੰਦੁਸਤਾਨ ਤੋਂ ਕਨੇਡਾ ਆਉਣ ਵਾਲਿਆਂ ਦੀ ਗਿਣਤੀ 3,912 ਸੀ, ਪਰ 1973 ਵਿੱਚ ਇਹ ਗਿਣਤੀ 9,203 ਹੋ ਗਈ। ਜੇ ਅਸੀਂ 1973 ਵਿੱਚ ਅਵਾਸੀਆਂ ਦੇ ਤੌਰ ’ਤੇ ਕਨੇਡਾ ਆਉਣ ਵਾਲੇ ਭਾਰਤੀਆਂ ਦੀ ਗਿਣਤੀ ਦਾ ਮੁਕਾਬਲਾ 1952 ਵਿੱਚ ਆਉਣ ਵਾਲੇ ਭਾਰਤੀ ਲੋਕਾਂ ਦੀ ਗਿਣਤੀ ਨਾਲ ਕਰੀਏ ਤਾਂ ਇਨ੍ਹਾਂ ਦੋ ਦਹਾਕਿਆਂ ਦੌਰਾਨ ਕਨੇਡਾ ਵਿੱਚ ਆਉਣ ਵਾਲੇ ਭਾਰਤੀਆਂ ਦੀ ਗਿਣਤੀ ਵਿੱਚ ਨਾਟਕੀ ਪੱਧਰ ਉੱਤੇ ਹੋਏ ਵਾਧੇ (ਜਿਸ ਦੀ ਗੱਲ ਪਹਿਲਾਂ ਕੀਤੀ ਜਾ ਚੁੱਕੀ ਹੈ) ਦਾ ਅਹਿਸਾਸ ਬੜੀ ਤੀਬਰਤਾ ਨਾਲ ਹੁੰਦਾ ਹੈ। ਸੰਨ 1952 ਵਿੱਚ ਸਿਰਫ 172 ਭਾਰਤੀ ਕਨੇਡਾ ਆਏ ਸਨ ਜਦੋਂ ਕਿ 1973 ਵਿੱਚ ਕਨੇਡਾ ਆਉਣ ਵਾਲੇ ਭਾਰਤੀਆਂ ਦੀ ਗਿਣਤੀ 9203 ਸੀ। ਇਹ ਗਿਣਤੀ 1952 ਦੀ ਗਿਣਤੀ ਨਾਲੋਂ 54 ਗੁਣਾਂ ਵੱਧ ਸੀ। (5)

ਕਨੇਡਾ ਵਿੱਚ ਰਹਿ ਰਹੇ ਕਈ ਲੋਕ ਆਪਣੇ ਹਿਤਾਂ ਕਾਰਨ ਗੈਰ-ਯੂਰਪੀਨ ਦੇਸ਼ਾਂ ਤੋਂ ਏਡੀ ਵੱਡੀ ਗਿਣਤੀ ਵਿੱਚ ਲੋਕਾਂ ਦੇ ਆਉਣ ਨੂੰ ਸਹਿਣ ਨਹੀਂ ਸਨ ਕਰ ਸਕਦੇ ਅਤੇ ਚਾਹੁੰਦੇ ਸਨ ਕਿ ਇਸ ਤਰ੍ਹਾਂ ਦੇ ਅਵਾਸੀਆਂ ਉੱਪਰ ਸਖਤੀ ਕੀਤੀ ਜਾਵੇ। ਨਤੀਜੇ ਵਜੋਂ, ਕਨੇਡਾ ਦੀ ਸਰਕਾਰ ਨੇ 1974-1975 ਵਿੱਚ ਇਮੀਗਰੇਸ਼ਨ ਬਾਰੇ ਇਕ ਗਰੀਨ ਪੇਪਰ ਪੇਸ਼ ਕੀਤਾ। ਇਸ

ਵਿੱਚ ਗੈਰ-ਯੂਰਪੀਨ ਦੇਸ਼ਾਂ ਤੋਂ ਆਉਣ ਵਾਲੇ ਅਵਾਸੀਆਂ ਦੇ ਵਿਰੁੱਧ ਜਾਂਦੀਆਂ ਤਜਵੀਜ਼ਾਂ ਦਾ ਪੰਜਾਬੀਆਂ ਦੀਆਂ ਕਈ ਜਥੇਬੰਦੀਆਂ ਨੇ ਵਿਰੋਧ ਕੀਤਾ।

ਟਰਾਂਟੋ ਦੀ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਇਸ ਪੇਪਰ ਦੇ ਵਿਰੋਧ ਵਿੱਚ ਮੁਜ਼ਾਹਰਾ ਕੀਤਾ ਅਤੇ ਇਕ ਬਰੀਫ ਪੇਸ਼ ਕੀਤਾ। ਇਮੀਗਰੇਸ਼ਨ ਦੇ ਮਸਲੇ ਉੱਤੇ ਇਸ ਜਥੇਬੰਦੀ ਵਲੋਂ ਲਗਾਤਾਰ ਕੰਮ ਕੀਤਾ ਜਾਂਦਾ ਰਿਹਾ। ਟਰਾਂਟੋ ਦੇ ਇਲਾਕੇ ਵਿੱਚ 1980 ਦੌਰਾਨ ਪੰਜਾਬ ਤੋਂ ਆਏ ਸਿੱਖ ਰਫਿਊਜੀਆਂ ਦਾ ਮਸਲਾ ਵੀ ਇਨ੍ਹਾਂ ਵਲੋਂ ਉਠਾਇਆ ਗਿਆ। ਉਸ ਵੇਲੇ ਡੀਟੈਨਸ਼ਨ ਸੈਂਟਰ ਵਿੱਚ ਬੰਦ ਕੀਤੇ 150 ਰਫਿਊਜੀਆਂ ਨੇ ਰੋਸ ਵਜੋਂ ਭੁੱਖ ਹੜਤਾਲ ਕਰ ਦਿੱਤੀ। ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਟਰਾਂਟੋ ਨੇ ਭਾਈਚਾਰੇ ਵਿਚਲੀਆਂ ਹੋਰ ਜਥੇਬੰਦੀਆਂ ਦੇ ਨਾਲ ਮਿਲ ਕੇ ਇਸ ਮਸਲੇ ਵਿੱਚ ਰਫਿਊਜੀਆਂ ਦੀ ਹਰ ਪੱਖੋਂ ਮਦਦ ਕੀਤੀ। ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਇਹ ਜਥੇਬੰਦੀ ਇਮੀਗਰੇਸ਼ਨ ਦੇ ਮਸਲੇ ਨੂੰ ਕਨੇਡੀਅਨ ਸਮਾਜ ਦੇ ਦੂਜੇ ਮਸਲਿਆਂ ਨਾਲ ਜੋੜ ਕੇ ਦੇਖਦੀ ਸੀ। ਇਸ ਗੱਲ ਲਈ ਇਸ ਜਥੇਬੰਦੀ ਦੇ ਮੁੱਢਲੇ ਸੰਵਿਧਾਨ ਵਿੱਚ ਦਰਜ ਹੇਠ ਲਿਖੇ ਸ਼ਬਦ ਦੇਖੇ ਜਾ ਸਕਦੇ ਹਨ:

> ... ਕਨੇਡਾ ਦੀ ਸਰਕਾਰ ਵਿਕਾਸਸ਼ੀਲ ਦੇਸ਼ਾਂ ਤੋਂ ਕਨੇਡਾ ਆਉਣ ਵਾਲੇ ਲੋਕਾਂ ਲਈ ਕਾਨੂੰਨਾਂ ਨੂੰ ਸਖਤ ਕਰ ਰਹੀ ਹੈ, ਨਰਮ ਕਰ ਰਹੀ ਹੈ ਅਤੇ ਫਿਰ ਸਖਤ ਕਰ ਰਹੀ ਹੈ। ਜਿਵੇਂ ਜਿਵੇਂ ਆਰਥਿਕ ਸਮੱਸਿਆਵਾਂ, ਮਹਿੰਗਾਈ ਅਤੇ ਬੇਰੁਜ਼ਗਾਰੀ ਦੇ ਰੂਪ ਵਿੱਚ ਉਜਾਗਰ ਹੋ ਰਹੀਆਂ ਹਨ, ਅਤੇ ਰਵਾਇਤੀ ਢੰਗ ਨਾਲ ਇਨ੍ਹਾਂ ਸਮੱਸਿਆਵਾਂ ਦਾ ਹੱਲ ਲੱਭਣਾ ਮੁਸ਼ਕਲ ਹੋ ਰਿਹਾ ਹੈ, ਤਾਂ ਇਸ ਸਭ ਲਈ "ਵਿਦੇਸ਼ੀਆਂ" ਨੂੰ ਬਲੀ ਦੇ ਬੱਕਰੇ ਬਣਾਇਆ ਜਾ ਰਿਹਾ ਹੈ।

ਇਮੀਗਰੇਸ਼ਨ ਨਾਲ ਸੰਬੰਧਤ ਮਸਲੇ ਦਾ ਦੂਸਰਾ ਪੱਖ ਇਥੇ ਆ ਚੁੱਕੇ ਲੋਕਾਂ ਦੀ ਇਮੀਗਰੇਸ਼ਨ ਸਟੇਟਸ ਲੈਣ, ਰਹਿਣ ਸਹਿਣ ਤੇ ਕੰਮ ਕਾਰ ਭਾਲਣ ਵਿੱਚ ਮਦਦ ਕਰਨ ਦਾ ਸੀ। ਵੈਨਕੂਵਰ ਵਿੱਚ ਕੰਮ ਕਰਦੀਆਂ ਪਹਿਲੀਆਂ ਦੋ ਜਥੇਬੰਦੀਆਂ ਖਾਲਸਾ ਦੀਵਾਨ ਸੁਸਾਇਟੀ ਅਤੇ ਈਸਟ ਇੰਡੀਅਨਜ਼ ਕਨੇਡੀਅਨ ਸਿਟੀਜ਼ਨਜ਼ ਵੈਲਫੇਅਰ ਐਸੋਸੀਏਸ਼ਨ ਇਸ ਕੰਮ ਵਾਸਤੇ ਜਥੇਬੰਦਕ ਤੌਰ 'ਤੇ ਤਿਆਰ ਨਹੀਂ ਸਨ। ਏਨਾ ਹੀ ਨਹੀਂ, ਉਸ ਸਮੇਂ ਉਨ੍ਹਾਂ ਦੇ ਕੰਮਾਂ ਨੂੰ ਦੇਖਦਿਆਂ ਇਹ ਪ੍ਰਭਾਵ ਪੈਂਦਾ ਹੈ ਕਿ ਉਹ ਵੀ ਕਨੇਡਾ ਦੇ ਬਹੁਤੇ ਲੋਕਾਂ ਵਾਂਗ ਨਵੇਂ ਆਏ ਅਵਾਸੀਆਂ ਦੇ ਵਿਰੁੱਧ ਸਨ ਅਤੇ ਉਨ੍ਹਾਂ ਨੂੰ ਆਪਣੇ ਲਈ ਖਤਰਾ ਸਮਝਦੇ ਸਨ। ਇਹ ਗੱਲ ਸਮਝਣ ਲਈ ਫਰਵਰੀ 1974 ਵਿੱਚ ਈਸਟ ਇੰਡੀਅਨ ਕਨੇਡੀਅਨ ਸਿਟੀਜ਼ਨਜ਼ ਵੈਲਫੇਅਰ ਐਸੋਸੀਏਸ਼ਨ ਵਲੋਂ ਇਮੀਗਰੇਸ਼ਨ ਮਨਿਸਟਰ ਅੱਗੇ ਪੇਸ਼ ਕੀਤੇ ਬਰੀਫ ਦੀਆਂ ਹੇਠਾਂ ਦਿੱਤੀਆਂ ਲਾਈਨਾਂ ਨੂੰ ਦੇਖਿਆ ਜਾ ਸਕਦਾ ਹੈ:

> ਇਕ ਮੁਲਕ ਵਿੱਚੋਂ ਅਚਾਨਕ ਹੀ ਜ਼ਿਆਦਾ ਇਮੀਗਰੈਂਟ ਆ ਲੈਣ ਦੇਣਾ ਅਣ-ਇੱਛਿਤ ਅਮਲ ਹੈ। ਦੇਸ਼ ਦੇ ਸਮਾਜਕ, ਆਰਥਿਕ ਅਤੇ ਮਾਨਵੀ ਖੇਤਰਾਂ ਵਿੱਚ ਮੁਸ਼ਕਿਲਾਂ ਪੈਦਾ ਕਰਨ ਦੇ ਨਾਲ ਨਾਲ ਇਹ ਗੱਲ ਸਰਕਾਰੀ ਖਜ਼ਾਨੇ ਉੱਤੇ ਬੋਝ ਵੀ ਪਾਉਂਦੀ ਹੈ। (6)

ਪਰ ਵੈਨਕੂਵਰ ਵਿੱਚ ਕਿਉਂਕਿ ਕਮਿਊਨਿਟੀ ਸਦੀ ਦੇ ਸ਼ੁਰੂ ਤੋਂ ਸਥਾਪਤ ਸੀ ਤੇ ਨਵੇਂ ਆਉਣ ਵਾਲੇ ਲੋਕਾਂ ਲਈ ਕੋਈ ਨਾ ਕੋਈ ਠਾਹਰ ਹੁੰਦੀ ਸੀ। ਇਸ ਤਰ੍ਹਾਂ ਇਥੇ ਵਸੇਬੇ ਦੇ ਮਸਲੇ ਪੁਰਾਣੀ ਰਵਾਇਤ ਨਾਲ - ਰਿਸ਼ਤੇਦਾਰਾਂ, ਪੇਂਡੂਆਂ ਜਾਂ ਜਾਣ-ਪਛਾਣ ਵਾਲੇ ਲੋਕਾਂ ਦੀ ਸਹਾਇਤਾ ਨਾਲ - ਹੱਲ ਹੁੰਦੇ ਰਹੇ। ਨਤੀਜੇ, ਵਜੋਂ ਵੈਨਕੂਵਰ ਦੇ ਪੰਜਾਬੀ ਭਾਈਚਾਰੇ ਵਿੱਚੋਂ ਕੋਈ ਇਹੋ ਜਿਹੀ ਨਵੀਂ ਜਥੇਬੰਦੀ ਹੋਂਦ ਵਿੱਚ ਨਹੀਂ ਆਈ ਜੋ ਸਿਰਫ ਇਨ੍ਹਾਂ ਹੀ ਮਸਲਿਆਂ ਉੱਤੇ ਧਿਆਨ ਕੇਂਦਰਿਤ ਕਰਨ ਵਾਲੀ ਹੋਵੇ।

ਇਸ ਸਮੇਂ ਬੀ ਸੀ ਦੇ ਬਾਕੀ ਕਈ ਸ਼ਹਿਰਾਂ ਜਿਵੇਂ ਪ੍ਰਿੰਸ ਜੌਰਜ, ਵਿਲੀਅਮਜ਼ਲੇਕ, ਕੁਨੈਲ, ਕਲੋਨਾ, ਕੈਮਲੂਪਸ, ਆਦਿ ਵਿੱਚ ਵੀ ਪੰਜਾਬੀਆਂ ਦੀ ਗਿਣਤੀ ਕਾਫੀ ਵਧੀ। ਪਰ ਇਨ੍ਹਾਂ ਸ਼ਹਿਰਾਂ ਵਿੱਚ ਗੁਰਦਵਾਰਿਆਂ ਦੀ ਸਥਾਪਤੀ ਤੋਂ ਬਿਨਾਂ ਹੋਰ ਮਸਲਿਆਂ ਬਾਰੇ ਕੋਈ ਜਥੇਬੰਦੀਆਂ ਹੋਂਦ ਵਿੱਚ ਨਹੀਂ ਆਈਆਂ। ਇਸ ਦਾ ਕਾਰਨ ਇਹ ਜਾਪਦਾ ਹੈ ਕਿ ਇਕ ਤਾਂ ਇਨ੍ਹਾਂ ਥਾਂਵਾਂ ਉੱਪਰ ਥੋੜ੍ਹੇ ਥੋੜ੍ਹੇ ਪੰਜਾਬੀ ਪਹਿਲਾਂ ਹੀ ਮਿੱਲਾਂ ਵਿੱਚ ਕੰਮ ਕਰਦੇ ਸਨ ਅਤੇ ਉਨ੍ਹਾਂ ਦੇ ਸਿੱਧੇ ਵੈਨਕੂਵਰ ਦੀ ਕਮਿਊਨਿਟੀ ਨਾਲ ਸੰਬੰਧ ਸਨ। ਉਹ ਬਾਹਰ ਕੰਮ ਕਰਦੇ ਹੋਏ ਵੀ ਆਪਣੇ ਸਾਰੇ ਮਸਲਿਆਂ ਵਾਸਤੇ ਵੈਨਕੂਵਰ ਵਸਦੇ ਆਪਣੇ ਰਿਸ਼ਤੇਦਾਰਾਂ, ਦੋਸਤਾਂ ਅਤੇ ਵੱਡੇ ਪੱਧਰ ਉੱਤੇ ਵੈਨਕੂਵਰ ਦੀ ਪੰਜਾਬੀ ਕਮਿਊਨਿਟੀ ਉੱਤੇ ਹੀ ਨਿਰਭਰ ਕਰਦੇ ਸਨ। ਇਨ੍ਹਾਂ ਸ਼ਹਿਰਾਂ ਵਿੱਚ ਨਵੇਂ ਲੋਕਾਂ ਦੇ ਆਉਣ ਨਾਲ ਵੀ ਇਹ ਪਹਿਲਾਂ ਸਥਾਪਤ ਹੋਇਆ ਅਮਲ ਕੰਮ ਕਰਦਾ ਰਿਹਾ। ਇੱਥੇ ਲੋਕਾਂ ਨੂੰ ਕੰਮਾਂ ਕਾਰਾਂ ਜਾਂ ਰਹਿਣ ਸਹਿਣ ਦੇ ਮਾਮਲਿਆਂ ਵਿੱਚ ਜੇ ਕਿਸੇ ਕਿਸਮ ਦੀਆਂ ਸਮੱਸਿਆਵਾਂ ਆਉਂਦੀਆਂ ਤਾਂ ਉਹ ਆਪਣੇ ਰਿਸ਼ਤੇਦਾਰਾਂ, ਦੋਸਤਾਂ ਮਿੱਤਰਾਂ ਦੀ ਮਦਦ ਨਾਲ ਹੱਲ ਕਰ ਲੈਂਦੇ। ਕਦੇ ਕਦੇ ਵੱਡੇ ਪੱਧਰ ਉੱਤੇ ਪੇਸ਼ ਆਉਣ ਵਾਲੀਆਂ ਨਸਲਵਾਦ ਵਰਗੀਆਂ ਸਮੱਸਿਆਵਾਂ ਲਈ ਉਹ ਵੈਨਕੂਵਰ ਦੀਆਂ ਜਥੇਬੰਦੀਆਂ ਕੋਲੋਂ ਵੀ ਸਹਾਇਤਾ ਲੈਂਦੇ। ਕੁਝ ਹਾਲਤਾਂ ਵਿੱਚ ਵੈਨਕੂਵਰ ਸਥਾਪਤ ਜਥੇਬੰਦੀਆਂ ਦੀਆਂ ਸ਼ਾਖਾਵਾਂ ਵੀ ਕੁਝ ਸ਼ਹਿਰਾਂ ਵਿੱਚ ਸਥਾਪਤ ਕੀਤੀਆਂ ਗਈਆਂ।

ਇਸ ਸਮੇਂ ਕਨੇਡਾ ਦੇ ਦੂਜੇ ਸ਼ਹਿਰਾਂ ਖਾਸ ਕਰ ਟਰਾਂਟੋ ਅਤੇ ਓਨਟੇਰੀਓ ਦੇ ਬਹੁਤ ਸਾਰੇ ਹੋਰ ਸ਼ਹਿਰਾਂ, ਮਾਂਟਰੀਅਲ, ਵਿਨੀਪੈੱਗ, ਕੈਲਗਰੀ, ਐਡਮੰਟਨ ਆਦਿ ਵਿੱਚ ਸਥਾਪਤ ਹੋ ਰਹੇ ਭਾਈਚਾਰਿਆਂ ਦਾ ਵੈਨਕੂਵਰ ਨਾਲ ਸਿੱਧਾ ਸੰਬੰਧ ਕਾਇਮ ਨਾ ਰਹਿ ਸਕਿਆ। ਇਸ ਦਾ ਕਾਰਨ ਭੂਗੋਲਿਕ ਸੀ। ਇਹ ਸ਼ਹਿਰ ਵੈਨਕੂਵਰ ਤੋਂ ਬਹੁਤ ਦੂਰ ਪੈਂਦੇ ਸਨ। ਪਰ ਇਸ ਤੋਂ ਵੀ ਵੱਡਾ ਕਾਰਨ ਜਾਂ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਭੂਗੋਲਿਕ ਤੱਤ ਉੱਤੇ ਕਾਬੂ ਪਾਉਣ ਵਾਸਤੇ ਵੈਨਕੂਵਰ ਦੇ ਪੰਜਾਬੀ ਭਾਈਚਾਰੇ ਦੀਆਂ ਪਹਿਲੀਆਂ ਜਥੇਬੰਦੀਆਂ ਕੋਲ ਨਾ ਤਾਂ ਵਸੀਲੇ ਸਨ ਤੇ ਨਾ ਹੀ ਇਕ ਵੱਡੀ ਕੌਮੀ ਪੱਧਰ ਦੀ ਦ੍ਰਿਸ਼ਟੀ। ਨਤੀਜੇ ਵਜੋਂ, ਇਨ੍ਹਾਂ ਸ਼ਹਿਰਾਂ ਵਿੱਚ ਸਥਾਪਤ ਹੋਏ ਭਾਈਚਾਰਿਆਂ ਨੂੰ ਸ਼ੁਰੂ ਤੋਂ ਹੀ ਆਪਣੇ ਮਸਲੇ ਆਪ ਹੱਲ ਕਰਨਾ ਦਾ ਵਸੀਲਾ ਕਰਨਾ ਪਿਆ।

ਇਥੇ ਵਸਣ ਆ ਰਹੇ ਲੋਕਾਂ ਦੇ ਮਸਲੇ ਬੜੇ ਫੌਰੀ ਸਨ ਤੇ ਉਨ੍ਹਾਂ ਦੇ ਹੱਲ ਵੀ ਉਸ ਸਮੇਂ ਲੋੜੀਂਦੇ ਸਨ। ਜਿਵੇਂ ਪਹਿਲਾਂ ਕਿਹਾ ਗਿਆ ਹੈ ਕਿ ਟਰਾਂਟੋ ਵਿੱਚ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨਾਂ ਦੀ ਜਥੇਬੰਦੀ ਨੇ ਨਵੇਂ ਅਵਾਸੀਆਂ ਨੂੰ ਆਉਂਦੀਆਂ ਮੁਸ਼ਕਿਲਾਂ ਵਿੱਚ ਉਨ੍ਹਾਂ ਦੀ ਮਦਦ ਕਰਨ ਦੀ ਕੋਸ਼ਿਸ਼ ਵੀ ਅਰੰਭੀ। ਇਸ ਜਥੇਬੰਦੀ ਦੇ ਨਾਂ ਤੋਂ ਜ਼ਾਹਰ ਹੁੰਦਾ ਹੈ ਕਿ ਇਹ ਜਥੇਬੰਦੀ ਸਿਰਫ ਇਮੀਗਰੇਸ਼ਨ ਦੇ ਮਸਲਿਆਂ ਨਾਲ ਹੀ ਸੰਬੰਧਤ ਨਹੀਂ ਸੀ। ਇਹ ਇੰਗਲੈਂਡ ਵਿੱਚ ਤਕਰੀਬਨ ਇਸੇ ਨਾਂ ਦੀ ਜਥੇਬੰਦੀ (ਇੰਡੀਅਨ ਵਰਕਰਜ਼ ਐਸੋਸੀਏਸ਼ਨ) ਦੇ ਮਾਡਲ ਉੱਤੇ ਉਸਾਰੀ ਗਈ ਸੀ। ਇਸ ਦੇ ਉਦੇਸ਼ਾਂ ਵਿੱਚ ਜਿੱਥੇ ਇਮੀਗਰੇਸ਼ਨ ਦੇ ਮਸਲਿਆਂ ਵਿੱਚ ਲੋਕਾਂ ਦੀ ਸਹਾਇਤਾ ਕਰਨਾ ਸ਼ਾਮਲ ਸੀ, ਉੱਥੇ ਨਸਲਵਾਦ ਖਿਲਾਫ, ਆਰਥਿਕ ਸ਼ੋਸ਼ਣ ਖਿਲਾਫ ਜੱਦੋਜਹਿਦ ਕਰਨੀ ਅਤੇ ਲੋਕਾਂ ਨੂੰ ਉਨ੍ਹਾਂ ਦੇ ਹੱਕਾਂ ਤੋਂ ਚੇਤਨ ਕਰਨਾ ਵੀ ਸ਼ਾਮਲ ਸੀ। ਇਸ ਤਰ੍ਹਾਂ ਇਹ ਜਥੇਬੰਦੀ ਸਮੇਂ ਦੀ ਲੋੜ ਅਨੁਸਾਰ ਜੀਵਨ ਦੇ ਵੱਖਰੇ ਵੱਖਰੇ ਖੇਤਰਾਂ ਵਿੱਚ ਇਕ ਅਗਾਂਹਵਧੂ ਸੋਚ ਨਾਲ ਲੋਕਾਂ ਵਿੱਚ ਆਪਣਾ ਯੋਗਦਾਨ ਪਾਉਣ ਲੱਗੀ।

ਵਿਨੀਪੈੱਗ, ਐਡਮੰਟਨ ਤੇ ਕੈਲਗਰੀ ਆਦਿ ਵਿੱਚ ਵੀ ਪੰਜਾਬੀ ਭਾਈਚਾਰੇ ਸੱਤਰਵਿਆਂ ਦੇ ਅੱਧ ਦੁਆਲੇ ਹੋਂਦ ਵਿੱਚ ਆਏ। ਪਰ ਇਨ੍ਹਾਂ ਦੇ ਆਕਾਰ ਵਿੱਚ ਬਹੁਤ ਹੌਲੀ ਹੌਲੀ ਵਾਧਾ ਹੋਇਆ ਅਤੇ ਇਹ ਕਮਿਊਨਿਟੀਆਂ ਕਦੇ ਵੀ ਵੈਨਕੂਵਰ ਜਾਂ ਟਰਾਂਟੋ ਜਿੰਨੀਆਂ ਵੱਡੀਆਂ ਨਾ ਹੋਈਆਂ। ਇਮੀਗਰੇਸ਼ਨ ਤੇ ਸਥਾਪਤੀ ਨਾਲ ਸੰਬੰਧਤ ਮਸਲਿਆਂ ਨੂੰ ਹੱਲ ਕਰਨ ਵਾਸਤੇ ਇਥੇ ਜਥੇਬੰਦਕ ਪੱਧਰ ਤੱਕ ਗੱਲ ਨਹੀਂ ਪਹੁੰਚੀ। ਇਕ ਕਾਰਨ ਤਾਂ ਇਹ ਸੀ ਕਿ ਮੁੱਢਲੇ ਵਿਅਕਤੀ ਆਪਣੇ ਇਮੀਗਰੇਸ਼ਨ ਦੇ ਮਸਲੇ ਵੈਨਕੂਵਰ ਜਾਂ ਟਰਾਂਟੋ ਤੋਂ ਹੱਲ ਕਰਕੇ ਕੰਮ ਕਾਰ ਦੀ ਭਾਲ ਵਿੱਚ ਇਨ੍ਹਾਂ ਥਾਂਵਾਂ ਵਲ ਆਏ ਸਨ। ਤੇ ਫਿਰ ਇਨ੍ਹਾਂ ਦੀ ਜਾਣ ਪਛਾਣ ਵਾਲੇ ਲੋਕ ਸਿੱਧੇ ਪੰਜਾਬ ਤੋਂ ਵੀ ਇਨ੍ਹਾਂ ਥਾਂਵਾਂ ਉੱਤੇ ਆਉਣੇ ਸ਼ੁਰੂ ਹੋ ਗਏ। ਪਰ ਇਹਨਾਂ ਦੀ ਗਿਣਤੀ ਸ਼ੁਰੂ ਵਿੱਚ ਏਨੀ ਵੱਡੀ ਪੱਧਰ 'ਤੇ ਨਹੀਂ ਪਹੁੰਚੀ ਕਿ ਜਥੇਬੰਦੀ ਦੀ ਲੋੜ ਮਹਿਸੂਸ ਹੁੰਦੀ। ਘੱਟ ਗਿਣਤੀ ਵਿੱਚ ਆਉਣ ਵਾਲੇ ਲੋਕਾਂ ਦੇ ਦੋਸਤ ਜਾਂ ਰਿਸ਼ਤੇਦਾਰ ਜੋ ਪਹਿਲਾਂ ਹੀ ਇਨ੍ਹਾਂ ਥਾਂਵਾਂ ਉੱਤੇ ਰਹਿਣ ਲੱਗ ਪਏ ਸਨ, ਉਨ੍ਹਾਂ ਦੀ ਮਦਦ ਕਰਦੇ। ਸੋ ਨਵੇਂ ਆਏ ਅਵਾਸੀਆਂ ਦੇ ਇਮੀਗਰੇਸ਼ਨ ਸਟੇਟਸ ਲੈਣ, ਰਹਿਣ ਸਹਿਣ ਤੇ ਕੰਮ ਕਾਰ ਭਾਲਣ ਵਿੱਚ ਮਦਦ ਕਰਨ ਦੇ ਮਸਲੇ ਦੁਆਲੇ ਮੁੱਖ ਤੌਰ 'ਤੇ ਟਰਾਂਟੋ ਦੇ ਇਲਾਕੇ ਵਿੱਚ ਹੀ ਪੰਜਾਬੀ ਕਮਿਊਨਿਟੀ ਵਿੱਚੋਂ ਲੋਕ ਜਥੇਬੰਦ ਹੋਏ।

### 2. ਨਸਲਵਾਦ ਦਾ ਮਸਲਾ

ਮੋਟੇ ਰੂਪ ਵਿੱਚ ਨਸਲਵਾਦ ਦਾ ਅਰਥ ਕੁਝ ਲੋਕਾਂ ਵਲੋਂ ਇਹ ਮੰਨਣਾ ਹੈ ਕਿ ਦੁਨੀਆ ਦੇ ਲੋਕ ਵੱਖਰੀਆਂ ਵੱਖਰੀਆਂ ਨਸਲਾਂ ਨਾਲ ਸੰਬੰਧ ਰੱਖਦੇ ਹਨ ਅਤੇ ਕਿਸੇ ਇਕ ਨਸਲ ਦੇ ਲੋਕ ਦੂਜੀਆਂ ਨਸਲਾਂ ਦੇ ਲੋਕਾਂ ਨਾਲੋਂ ਵਧੀਆ ਹਨ। ਇਸ ਸੋਚ ਦੇ ਆਧਾਰ 'ਤੇ ਅਖੌਤੀ ਵਧੀਆ ਨਸਲ ਨਾਲ ਸੰਬੰਧ ਰੱਖਣ ਵਾਲੇ ਲੋਕ ਦੂਜੇ ਲੋਕਾਂ ਦੀ ਕਾਬਲੀਅਤ ਪਰਖਣ ਸਮੇਂ ਉਨ੍ਹਾਂ ਦੇ ਗੁਣ ਅਤੇ ਯੋਗਤਾ ਦੇਖਣ ਦੀ ਥਾਂ ਉਨ੍ਹਾਂ ਦਾ ਰੰਗ ਜਾਂ ਨੈਣ ਨਕਸ਼ ਦੇਖ ਕੇ ਫੈਸਲਾ ਕਰ ਦਿੰਦੇ ਹਨ ਕਿ ਉਹ ਕਾਬਲ ਹਨ ਜਾਂ ਨਹੀਂ। ਉਨ੍ਹਾਂ ਦੇ ਇਸ ਤਰ੍ਹਾਂ ਦੇ ਫੈਸਲੇ ਨਾਲ ਕੁਝ ਲੋਕਾਂ ਨੂੰ ਸਮਾਜ ਵਿੱਚ ਨਾ-ਬਰਾਬਰੀ ਅਤੇ ਬੇਇਨਸਾਫੀ ਦਾ ਸਾਹਮਣਾ ਕਰਨਾ ਪੈਂਦਾ ਹੈ ਪਰ ਅਖੌਤੀ ਵਧੀਆ ਨਸਲ ਦੇ ਲੋਕ ਇਸ ਗੱਲ ਨੂੰ ਗਲਤ ਨਹੀਂ ਸਮਝਦੇ। ਇੰਤਹਾਈ ਸੂਰਤ ਵਿੱਚ ਅਖੌਤੀ ਵਧੀਆ ਨਸਲ ਦੇ ਲੋਕ ਦੂਜੇ ਲੋਕਾਂ ਨੂੰ ਪੂਰਨ ਇਨਸਾਨ ਨਹੀਂ ਸਮਝਦੇ ਅਤੇ ਉਨ੍ਹਾਂ ਨਾਲ ਗੈਰ-ਮਨੁੱਖੀ ਵਰਤਾਅ ਕਰਨ ਨੂੰ ਆਪਣਾ ਅਧਿਕਾਰ ਸਮਝਦੇ ਹਨ। ਉਦਾਹਰਨ ਲਈ, ਕਾਲੇ ਲੋਕਾਂ ਨੂੰ ਯੂਰਪ ਅਤੇ ਅਮਰੀਕਾ ਦੀਆਂ ਮੰਡੀਆਂ ਵਿੱਚ ਵੇਚਣਾ, ਚਿੱਟੀ ਨਸਲ ਨੂੰ ਸਭ ਤੋਂ ਵਧੀਆ ਸਮਝਣ ਵਾਲਿਆਂ ਨੂੰ ਕਦੇ ਗਲਤ ਨਹੀਂ ਸੀ ਲੱਗਾ।

ਨਸਲ ਦੇ ਆਧਾਰ ਉੱਤੇ ਇਸ ਵਿਤਕਰੇ ਦੇ ਕੀ ਕਾਰਨ ਹਨ? ਇਕ ਸੋਚ ਅਨੁਸਾਰ ਜਦੋਂ ਵੱਖਰੇ ਇਨਸਾਨਾਂ ਦੇ ਸਮੂਹ ਇਕ ਦੂਸਰੇ ਨੂੰ ਮਿਲਦੇ ਹਨ ਤਾਂ ਉਨ੍ਹਾਂ ਨੂੰ ਇਕ ਦੂਜੇ ਬਾਰੇ ਜਾਣਕਾਰੀ ਨਹੀਂ ਹੁੰਦੀ। ਨਤੀਜੇ ਵਜੋਂ, ਉਹ ਇਕ ਦੂਸਰੇ ਬਾਰੇ ਗਲਤ-ਫਹਿਮੀਆਂ ਦਾ ਸ਼ਿਕਾਰ ਹੋ ਜਾਂਦੇ ਹਨ ਅਤੇ ਇਕ ਦੂਸਰੇ ਨਾਲ ਵਿਤਕਰੇ ਭਰਿਆ ਵਰਤਾਅ ਕਰਦੇ ਹਨ। ਹੌਲੀ ਹੌਲੀ

ਇਨ੍ਹਾਂ ਸਮੂਹਾਂ ਵਿਚਕਾਰ ਆਪਸੀ ਅਦਾਨ ਪ੍ਰਦਾਨ ਵਧਣ ਨਾਲ ਉਹ ਇਕ ਦੂਸਰੇ ਬਾਰੇ ਜਾਣਨ ਲੱਗਦੇ ਹਨ ਅਤੇ ਉਨ੍ਹਾਂ ਵਿੱਚ ਵਿਤਕਰਾ ਘਟਣ ਲੱਗ ਜਾਂਦਾ ਹੈ। ਇਹ ਸੋਚ ਨਸਲਵਾਦ ਦੀ ਵਿਆਖਿਆ ਕਰਨ ਵਿੱਚ ਕੁਝ ਹੱਦ ਤੱਕ ਕਾਮਯਾਬ ਹੁੰਦੀ ਹੈ। ਇਸ ਸੋਚ ਦੀ ਸਭ ਤੋਂ ਵੱਡੀ ਸੀਮਾ ਇਹ ਹੈ ਕਿ ਇਹ ਦੋ ਵੱਖਰੇ ਸਮੂਹਾਂ ਵਿਚਕਾਰ ਤਾਕਤ (ਪਾਵਰ) ਦੇ ਸੰਬੰਧਾਂ ਨੂੰ ਧਿਆਨ ਵਿੱਚ ਨਹੀਂ ਰੱਖਦੀ। ਜਦੋਂ ਦੋ ਅਸਾਵੀਂ ਤਾਕਤ ਰੱਖਣ ਵਾਲੇ ਸਮੂਹ ਇਕ ਦੂਸਰੇ ਨੂੰ ਮਿਲਦੇ ਹਨ ਤਾਂ ਤਾਕਤਵਰ ਗਰੁੱਪ ਦੂਸਰੇ ਗਰੁੱਪ ਨਾਲ ਜੋ ਵਿਤਕਰਾ ਕਰਦਾ ਹੈ, ਕੀ ਉਹ ਉਸ ਗਰੁੱਪ ਦੀ ਘੱਟ ਤਾਕਤਵਰ ਗਰੁੱਪ ਬਾਰੇ ਅਗਿਆਨਤਾ ਕਰਕੇ ਹੀ ਹੁੰਦਾ ਹੈ ਜਾਂ ਉਸ ਵਲੋਂ ਕੀਤੇ ਜਾਂਦੇ ਵਿਤਕਰੇ ਪਿੱਛੇ ਉਸ ਦੇ ਹੋਰ ਹਿਤ ਹੁੰਦੇ ਹਨ? ਇਸ ਸਮਝਣ ਲਈ ਸਾਨੂੰ ਨਸਲਵਾਦ ਬਾਰੇ ਇਕ ਵੱਖਰੇ ਨਜ਼ਰੀਏ ਦੀ ਮਦਦ ਲੈਣੀ ਪਵੇਗੀ। ਇਸ ਸੋਚ ਮੁਤਾਬਕ ਨਸਲਵਾਦ ਦਾ ਅਸਲ ਕਾਰਨ ਇਕ ਗਰੁੱਪ ਦੀ ਦੂਸਰੇ ਗਰੁੱਪ ਬਾਰੇ ਅਗਿਆਨਤਾ ਨਹੀਂ ਹੁੰਦਾ ਸਗੋਂ ਨਸਲਵਾਦ ਨਾਲ ਤਾਕਤਵਰ ਗਰੁੱਪ ਦੇ ਆਰਥਿਕ, ਸਿਆਸੀ, ਸਮਾਜਕ ਅਤੇ ਸਭਿਆਚਾਰਕ ਹਿਤ ਬੱਝੇ ਹੁੰਦੇ ਹਨ। ਤਾਕਤਵਰ ਗਰੁੱਪ ਸਮਾਜ ਵਿੱਚ ਆਪਣੇ ਗਲਬੇ ਨੂੰ ਕਾਇਮ ਕਰਨ ਅਤੇ ਫਿਰ ਇਸ ਗਲਬੇ ਨੂੰ ਜਾਇਜ਼ ਸਿੱਧ ਕਰਨ ਲਈ ਨਸਲਵਾਦ ਦੀ ਇਕ ਵਿਚਾਰਧਾਰਾ ਵਜੋਂ ਵਰਤੋਂ ਕਰਦਾ ਹੈ। ਉਦਾਹਰਨ ਲਈ, ਜਦੋਂ ਪੰਦਰਵੀਂ ਸਦੀ ਦੇ ਅਖੀਰ ਵਿੱਚ ਯੂਰਪੀਨ ਲੋਕਾਂ ਨੇ ਅਮਰੀਕੀ ਮਹਾਂਦੀਪ ਵੱਲ ਆਉਣਾ ਸ਼ੁਰੂ ਕੀਤਾ ਤਾਂ ਉਨ੍ਹਾਂ ਨੇ ਆਪਣੇ ਬਸਤੀਵਾਦ ਨੂੰ ਜਾਇਜ਼ ਠਹਿਰਾਉਣ ਲਈ ਨਸਲਵਾਦ ਦੀ ਵਿਚਾਰਧਾਰਾ ਕਾਇਮ ਕੀਤੀ। ਇਸ ਵਿਚਾਰਧਾਰਾ ਅਨੁਸਾਰ ਉਨ੍ਹਾਂ ਨੇ ਅਮਰੀਕਾ ਮਹਾਂਦੀਪ ਉੱਪਰ ਹਜ਼ਾਰਾਂ ਸਾਲਾਂ ਤੋਂ ਵਸਦੇ ਮੂਲ ਵਸ਼ਿੰਦਿਆਂ ਨੂੰ ਆਪਣੇ ਤੋਂ ਘਟੀਆ ਸਮਝਿਆ। ਉਨ੍ਹਾਂ ਨੇ ਇਹ ਦਲੀਲ ਦਿੱਤੀ ਕਿ ਅਮਰੀਕਾ ਮਹਾਂਦੀਪ ਉੱਪਰ ਪਹਿਲਾਂ ਤੋਂ ਰਹਿਣ ਵਾਲੇ ਲੋਕ ਯੂਰਪੀਨਾਂ ਦੇ ਬਰਾਬਰ ਦੇ ਪੂਰਨ ਇਨਸਾਨ ਨਹੀਂ ਇਸ ਲਈ ਅਮਰੀਕੀ ਮਹਾਂਦੀਪ 'ਖਾਲੀ ਧਰਤੀ' ਹੈ ਅਤੇ ਨਤੀਜੇ ਵਜੋਂ ਇਸ ਧਰਤੀ ਉੱਪਰ ਯੁਰਪੀਨਾਂ ਦਾ ਕਬਜ਼ਾ ਨੈਤਿਕ ਅਤੇ ਕਾਨੂੰਨੀ ਤੌਰ ਉੱਪਰ ਠੀਕ ਹੈ।

ਨਸਲਵਾਦ ਦੇ ਉੱਪਰ ਦਿੱਤੇ ਵਿਚਾਰਾਂ ਦੇ ਸੰਦਰਭ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਕਨੇਡਾ ਦੇ ਆਰਥਿਕ, ਸਿਆਸੀ, ਸਮਾਜਿਕ ਅਤੇ ਸਭਿਆਚਾਰਕ ਖੇਤਰਾਂ ਵਿੱਚ ਨਸਲਵਾਦ ਦੀ ਹੋਂਦ ਸਦਾ ਹੀ ਰਹੀ ਹੈ। ਕਨੇਡਾ ਵਿੱਚ ਨਸਲਵਾਦ ਪੱਛਮੀ ਯੂਰਪੀਨ ਲੋਕਾਂ ਵਲੋਂ ਕਨੇਡਾ ਦੇ ਮੂਲ ਵਾਸੀਆਂ ਨਾਲ ਕੀਤੇ ਵਰਤਾਅ ਤੋਂ ਸ਼ੁਰੂ ਹੋਇਆ ਅਤੇ ਫਿਰ ਵੱਖ ਵੱਖ ਸਮਿਆਂ ਦੌਰਾਨ ਵੱਖ ਵੱਖ ਦੇਸ਼ਾਂ (ਗੈਰ-ਪੱਛਮੀ ਯੂਰਪੀਨ) ਤੋਂ ਆਏ ਅਵਾਸੀਆਂ ਨਾਲ ਹੁੰਦੇ ਵਿਤਕਰੇ ਭਰੇ ਵਰਤਾਅ ਦੇ ਰੂਪ ਵਿੱਚ ਨਿਰੰਤਰ ਜਾਰੀ ਰਿਹਾ ਹੈ। ਕਨੇਡਾ ਵਿੱਚ ਪੰਜਾਬੀਆਂ ਦੇ ਇਤਿਹਾਸ  ਦੌਰਾਨ ਉਨ੍ਹਾਂ ਵਿਰੁੱਧ ਨਸਲਵਾਦ ਹਮੇਸ਼ਾਂ ਰਿਹਾ ਹੈ ਭਾਵੇਂ ਇਸ ਦੀ ਸ਼ਿੱਦਤ ਵਿੱਚ ਸਮੇਂ ਸਮੇਂ ਘਾਟਾ ਜਾਂ ਵਾਧਾ ਹੁੰਦਾ ਰਿਹਾ ਹੈ।

ਸੱਤਰਵਿਆਂ ਦੇ ਸ਼ੁਰੂ ਵਿੱਚ ਵੱਡੀ ਗਿਣਤੀ ਆਏ ਪੰਜਾਬੀਆਂ ਵਿਰੁੱਧ ਨਸਲਵਾਦ ਤਿੱਖੇ ਰੂਪ ਵਿੱਚ ਪ੍ਰਗਟ ਹੋਇਆ। ਇਹ ਪ੍ਰਤੀਕਰਮ ਕਈ ਥਾਂਵੀਂ ਹਿੰਸਕ ਰੂਪ ਵਿੱਚ ਪ੍ਰਗਟ ਹੋਇਆ। ਇਹ ਨਸਲਵਾਦ ਵਿਅਕਤੀਗਤ ਪੱਧਰ ਉੱਤੇ ਵੀ ਸੀ ਅਤੇ ਸੰਸਥਾਂਵਾਂ ਦੇ ਪੱਧਰ ਉੱਤੇ ਵੀ। ਵਿਅਕਤੀਗਤ ਪੱਧਰ ਉੱਤੇ ਹੁੰਦੇ ਨਸਲਵਾਦ ਵਿੱਚ ਇਨ੍ਹਾਂ ਗੱਲਾਂ ਨੂੰ ਸ਼ਾਮਲ ਕੀਤਾ ਜਾ ਸਕਦਾ ਹੈ: ਸੜਕ ਉੱਤੇ ਤੁਰੇ ਜਾਂਦੇ ਪੰਜਾਬੀਆਂ/ਭਾਰਤੀਆਂ ਨੂੰ ਗੋਰਿਆਂ ਵਲੋਂ ਗਾਲ੍ਹ ਕੱਢ ਜਾਣਾ ਅਤੇ ਆਪਣੇ ਦੇਸ਼ ਪਰਤ ਜਾਣ ਨੂੰ ਕਹਿਣਾ; ਬੱਸਾਂ-ਗੱਡੀਆਂ ਵਿੱਚ ਸਫਰ ਕਰਦਿਆਂ ਗੋਰਿਆਂ ਵਲੋਂ ਬੁਰੀ ਨਜ਼ਰ ਨਾਲ ਦੇਖਣਾ ਅਤੇ ਮੰਦਾ ਬੋਲਣਾ; ਰਾਤ ਨੂੰ ਘਰਾਂ ਦੇ ਸ਼ੀਸ਼ਿਆਂ ਉੱਪਰ ਆਂਡੇ ਸੁੱਟ ਜਾਣੇ ਜਾਂ ਪੱਥਰ ਮਾਰ ਕੇ ਸ਼ੀਸ਼ੇ ਭੰਨ ਦੇਣੇ; ਸਕੂਲਾਂ ਵਿੱਚ ਬੱਚਿਆਂ ਦੇ ਗੋਰੇ ਬੱਚਿਆਂ ਵਲੋਂ ਨਾਂਅ-ਕੁਨਾਂ ਪਾਉਣੇ ਅਤੇ ਕਈ ਹਾਲਤਾਂ ਵਿੱਚ ਕੁੱਟਣਾ ਮਾਰਨਾ; ਰਾਤ ਨੂੰ ਸਿੱਖ-ਗੁਰਦਵਾਰਿਆਂ ਦੀ ਹੱਦ ਅੰਦਰ ਗੋਰੇ ਨੌਜਵਾਨਾਂ ਵਲੋਂ ਸ਼ਰਾਰਤ ਕਰ ਜਾਣਾ ਆਦਿ।

ਕਈ ਹਾਲਤਾਂ ਵਿੱਚ ਇਹ ਘਟਨਾਵਾਂ ਹਿੰਸਕ ਅਤੇ ਜਾਨਲੇਵਾ ਰੂਪ ਧਾਰਨ ਕਰ ਜਾਂਦੀਆਂ। ਟਰਾਂਟੋ ਵਿੱਚ ਕੁਝ ਇਕ ਘਟਨਾਵਾਂ ਅਜਿਹੀਆਂ ਵਾਪਰੀਆਂ ਸਨ ਜਿਨ੍ਹਾਂ ਵਿੱਚ ਗੋਰਿਆਂ ਵਲੋਂ ਮੈਟਰੋ ਵਿੱਚ ਸਫਰ ਕਰਦੇ ਭਾਰਤੀ ਮੂਲ ਦੇ ਮੁਸਾਫਰਾਂ ਨੂੰ ਚਲਦੀ ਗੱਡੀ ਤੋਂ ਹੇਠਾਂ ਸੁੱਟਣ ਦੀ ਕੋਸ਼ਿਸ਼ਾਂ ਕੀਤੀਆਂ ਗਈਆਂ ਸਨ। ਬੀ ਸੀ ਵਿੱਚ ਕੁਝ ਘਰਾਂ ਵਿੱਚ ਗੋਰਿਆਂ ਵਲੋਂ ਕਾਕਟੇਲ ਬੰਬ ਸੁੱਟ ਕੇ ਅੱਗ ਲਾ ਦਿੱਤੀ ਗਈ ਸੀ। ਬੀ ਸੀ ਦੇ ਸ਼ਹਿਰ ਕੁਨੈਲ ਵਿੱਚ ਇਕ ਮਿੱਲ ਵਿੱਚ ਕੰਮ ਕਰਨ ਜਾਣ ਵਾਲਿਆਂ ਨੂੰ ਇਕ ਪੁਲ ਉੱਤੋਂ ਲੰਘ ਕੇ ਜਾਣਾ ਪੈਂਦਾ ਸੀ। ਜਦੋਂ ਪੰਜਾਬੀ ਇਸ ਮਿੱਲ ਵਿੱਚੋਂ ਕੰਮ ਕਰਕੇ ਵਾਪਸ ਪਰਤਦੇ ਤਾਂ ਨਸਲਵਾਦੀ ਗੋਰੇ ਉਨ੍ਹਾਂ ਨੂੰ ਇਸ ਪੁਲ ਉੱਪਰ ਘੇਰ ਲੈਂਦੇ ਅਤੇ ਉਨ੍ਹਾਂ ਦੀ ਕੁੱਟ ਮਾਰ ਕਰਦੇ।

ਸੰਸਥਾਂਵਾਂ ਦੇ ਪੱਧਰ ਉੱਤੇ ਹੁੰਦੇ ਨਸਲਵਾਦ ਨੂੰ ਸਮਝਣ ਲਈ ਅਸੀਂ ਪੰਜਾਬੀਆਂ ਪ੍ਰਤੀ ਕਨੇਡਾ ਦੀ ਪੁਲੀਸ ਦੇ ਰਵੱਈਏ ਨੂੰ ਦੇਖ ਸਕਦੇ ਹਾਂ। ਵੈਨਕੂਵਰ ਦੀ ਪੁਲੀਸ ਸਮਝਦੀ ਸੀ ਕਿ ਪੰਜਾਬੀ ਇਕ ਗਰੁੱਪ ਵਜੋਂ ਹਿੰਸਕ ਲੋਕ ਹਨ। ਇਸ ਦੇ ਨਾਲ ਹੀ ਵੈਨਕੂਵਰ ਦੇ ਪੁਲੀਸ ਚਲਾਨ ਕਰਨ ਲਈ ਜਾਂ ਗ੍ਰਿਫਤਾਰੀ ਕਰਨ ਲਈ ਪੰਜਾਬੀਆਂ ਨੂੰ ਇਕ ਸੌਖਾ ਨਿਸ਼ਾਨਾ ਸਮਝਦੀ ਸੀ। ਉਨ੍ਹਾਂ ਨਾਲ ਹੁੰਦੀਆਂ ਨਸਲਵਾਦੀ ਘਟਨਾਵਾਂ ਦੇ ਸੰਬੰਧ ਵਿੱਚ ਪੁਲੀਸ ਉਨ੍ਹਾਂ ਨੂੰ ਕਿਸੇ ਵੀ ਤਰ੍ਹਾਂ ਦੀ ਸੁਰੱਖਿਆ ਪ੍ਰਦਾਨ ਕਰਨ ਦੇ ਸਮਰੱਥ ਨਹੀਂ ਸੀ ਜਾਂ ਤਿਆਰ ਨਹੀਂ ਸੀ। ਜਦੋਂ ਕਿਸੇ ਪੰਜਾਬੀ ਦੇ ਘਰ ਉੱਤੇ ਆਂਡੇ ਜਾਂ ਪੱਥਰ ਵਜਦੇ ਸਨ ਤਾਂ ਇਕ

ਰਸਮੀ ਰਿਪੋਰਟ ਲਿਖਣ (ਕੁਝ ਹਾਲਤਾਂ ਵਿੱਚ ਤਾਂ ਰਿਪੋਰਟ ਵੀ ਨਹੀਂ ਲਿਖੀ ਜਾਂਦੀ ਸੀ) ਤੋਂ ਬਿਨਾਂ ਪੁਲੀਸ ਕੁਝ ਵੀ ਨਾ ਕਰਦੀ। ਕਈ ਹਾਲਤਾਂ ਵਿੱਚ ਪੁਲੀਸ ਉਲਟਾ ਇਨ੍ਹਾਂ ਨੂੰ ਹੀ ਦੋਸ਼ੀ ਠਹਿਰਾਉਣ ਦਾ ਯਤਨ ਕਰਦੀ। ਇਸ ਸੰਬੰਧ ਵਿੱਚ ਜੋਸਿਫ ਸਕੈਨਲਨ ਵਲੋਂ ਦਿੱਤੀ ਇਸ ਉਦਾਹਰਨ ਨੂੰ ਦੇਖਿਆ ਜਾ ਸਕਦਾ ਹੈ: ਵੈਨਕੂਵਰ ਵਿੱਚ ਇਕ ਪੰਜਾਬੀ ਪਰਿਵਾਰ ਦੇ ਬੱਚਿਆਂ ਨੂੰ ਉਨ੍ਹਾਂ ਦਾ ਗੁਆਂਢੀ ਗੋਰਾ ਟਿਚਰਾਂ ਕਰਿਆ ਕਰਦਾ ਸੀ ਅਤੇ ਉਨ੍ਹਾਂ ਨੂੰ ਛੇੜਿਆ ਕਰਦਾ ਸੀ। ਪੰਜਾਬੀ ਨੇ ਇਸ ਬਾਰੇ ਪੁਲੀਸ ਕੋਲ ਸ਼ਿਕਾਇਤ ਕੀਤੀ। ਪੁਲੀਸ ਨੇ ਸ਼ਿਕਾਇਤ ਤਾਂ ਲਿਖ ਲਈ ਪਰ ਕੀਤਾ ਕੁਝ ਨਾ। ਅਖੀਰ ਵਿੱਚ ਤੰਗ ਆ ਕੇ ਪੰਜਾਬੀ ਨੇ ਗੁਆਂਢੀ ਗੋਰੇ ਨਾਲ ਆਪ ਗੱਲ ਕੀਤੀ ਅਤੇ ਉਸ ਨੂੰ ਦਬਕਾ ਮਾਰਿਆ ਕਿ "ਮੇਰੇ ਬੱਚਿਆਂ ਦਾ ਖਹਿੜਾ ਛੱਡ ਦੇ ਨਹੀਂ ਤਾਂ ਮੈਂ ਤੈਨੂੰ ਮਾਰ ਦੇਊਂ।" ਇਸ ਬਾਰੇ ਗੁਆਂਢੀ ਨੇ ਪੁਲੀਸ ਕੋਲ ਸ਼ਿਕਾਇਤ ਕਰ ਦਿੱਤੀ ਅਤੇ ਪੁਲੀਸ ਉਸ ਪੰਜਾਬੀ ਨੂੰ ਚੇਤਾਵਨੀ ਦੇਣ ਆ ਗਈ ਕਿ ਉਹ ਹਿੰਸਾ ਤੋਂ ਦੂਰ ਰਹੇ। (7)

ਟਰਾਂਟੋ ਦੇ ਇਲਾਕੇ ਵਿੱਚ ਪੁਲੀਸ ਦਾ ਵਰਤਾਰ ਵੈਨਕੂਵਰ ਵਰਗਾ ਹੀ ਸੀ। ਇਸ ਇਲਾਕੇ ਵਿੱਚ ਵਸਦੀ ਭਾਰਤੀ ਕਮਿਊਨਿਟੀ ਮਹਿਸੂਸ ਕਰਦੀ ਸੀ ਕਿ ਪੁਲੀਸ ਉਨ੍ਹਾਂ ਨੂੰ ਸੁਰੱਖਿਆ ਪ੍ਰਦਾਨ ਕਰਨ ਲਈ ਬਿਲਕੁਲ ਸਹਾਈ ਨਹੀਂ ਹੋ ਰਹੀ। ਜਨਵਰੀ 1977 ਵਿੱਚ ਟਰਾਂਟੋ ਦੀ ਕਾਉਂਸਲ ਨੇ ਟਰਾਂਟੋ ਦੇ ਇਲਾਕੇ ਵਿੱਚ ਨਸਲਵਾਦ ਦੀ ਜਾਂਚ ਕਰਨ ਲਈ ਵਾਲਟਰ ਪਿੱਟਮੈਨ ਨੂੰ ਨਿਯੁਕਤ ਕੀਤਾ। ਆਪਣੀ ਰਿਪੋਰਟ ਵਿੱਚ ਵਾਲਟਰ ਪਿੱਟਮੈਨ ਨੇ ਦੱਖਣੀ ਏਸ਼ੀਆਈ ਲੋਕਾਂ ਵਲੋਂ ਪੁਲੀਸ ਵਿਰੁੱਧ ਕੀਤੀਆਂ ਇਹ ਤਿੰਨ ਮੁੱਖ ਸ਼ਿਕਾਇਤਾਂ ਦਰਜ ਕੀਤੀਆਂ:

> (1) ਪੁਲੀਸ ਨਸਲਵਾਦੀ ਹਮਲਿਆਂ ਦੀਆਂ ਸ਼ਿਕਾਇਤਾਂ ਦੀ ਪੈਰਵੀ ਲਈ ਲੰਮਾਂ ਸਮਾਂ ਲਾ ਦਿੰਦੀ ਹੈ। ਬਹੁਤੀ ਵਾਰ ਪੁਲੀਸ ਨੂੰ ਸੱਦਣ ਲਈ ਵਾਰ ਵਾਰ ਫੋਨ ਕਰਨੇ ਪੈਂਦੇ ਹਨ। ਦੂਜੇ ਪਾਸੇ ਜੇ ਕੋਈ ਗੋਰਾ ਦੱਖਣੀ ਏਸ਼ੀਆਈ ਲੋਕਾਂ ਵਿਰੁੱਧ ਸ਼ਿਕਾਇਤ ਕਰਦਾ ਹੈ ਤਾਂ ਪੁਲੀਸ ਉਸ ਸ਼ਿਕਾਇਤ ਦੀ ਪੈਰਵੀ ਇਕ ਦਮ ਕਰਦੀ ਹੈ।
>
> (2) ਪੁਲੀਸ ਉਤਨਾ ਚਿਰ ਹਮਲਾ ਕਰਨ ਵਾਲਿਆਂ ਉੱਤੇ ਦੋਸ਼ ਲਾਉਣ ਤੋਂ ਇਨਕਾਰ ਕਰਦੀ ਹੈ ਜਿੰਨਾ ਚਿਰ ਹਮਲੇ ਦਾ ਸ਼ਿਕਾਰ ਵਿਅਕਤੀ ਕੋਈ ਅਜ਼ਾਦ ਗਵਾਹ ਨਾ ਪੇਸ਼ ਕਰੇ। ਪਰ ਕਿਸੇ ਉੱਪਰ ਦੋਸ਼ ਸਿੱਧ ਕਰਨ ਲਈ ਇਸ ਤਰ੍ਹਾਂ ਦੀ ਗਵਾਹੀ ਦੀ ਸ਼ਰਤ ਨਹੀਂ ਹੈ।
>
> (3) ਜਦੋਂ ਦੱਖਣੀ ਏਸ਼ੀਆਈ ਆਪ ਦੋਸ਼ ਲਾ ਦਿੰਦੇ ਹਨ ਤਾਂ ਆਮ ਤੌਰ 'ਤੇ ਪੁਲੀਸ ਸੰਮਨ ਨਹੀਂ ਭੇਜਦੀ, ਨਤੀਜੇ ਵਜੋਂ ਹਮਲਾ ਕਰਨ ਵਾਲਿਆਂ ਵਿਰੁੱਧ ਕੋਈ ਕਦਮ ਨਹੀਂ ਚੁੱਕਿਆ ਜਾਂਦਾ। (8)

ਇਸ ਤਰ੍ਹਾਂ ਦੇ ਨਸਲਵਾਦ ਨਾਲ ਨਜਿੱਠਣ ਲਈ ਭਾਈਚਾਰੇ ਵਿੱਚ ਪਹਿਲਾਂ ਸਥਾਪਤ ਹੋਈਆਂ ਜਥੇਬੰਦੀਆਂ ਕੋਲ ਲੋੜੀਂਦੀ ਸੂਝ ਅਤੇ ਜਥੇਬੰਦਕ ਤਾਕਤ ਨਹੀਂ ਸੀ। ਜਿਵੇਂ ਪਹਿਲਾਂ ਵੀ ਕਿਹਾ ਗਿਆ ਹੈ ਕਿ ਇਨ੍ਹਾਂ ਨੇ ਆਪਣੇ ਨਾਲ ਹੁੰਦੇ ਨਸਲਵਾਦ ਨੂੰ ਕਾਫੀ ਹੱਦ ਤੱਕ ਸਵੀਕਾਰ ਕੀਤਾ ਹੋਇਆ ਸੀ ਅਤੇ ਇਸ ਨੂੰ ਇਕ ਮਸਲੇ ਦੇ ਤੌਰ 'ਤੇ ਉਭਾਰਿਆ ਨਹੀਂ ਸੀ। ਉਂਝ ਵੀ ਇੱਥੇ ਰਹਿਣ ਵਾਲੇ ਪੰਜਾਬੀਆਂ ਦੀ ਗਿਣਤੀ ਕਾਫੀ ਘੱਟ ਸੀ ਤੇ ਪਿਛਲੇ ਸੱਠਾਂ ਸਾਲਾਂ ਦੌਰਾਨ ਉਹ ਇਥੋਂ ਦੇ ਮਾਹੌਲ ਦਾ ਹਿੱਸਾ ਬਣ ਚੁੱਕੇ ਸਨ। ਨਾ ਉਨ੍ਹਾਂ ਦੀ ਹੋਂਦ ਗੋਰਿਆਂ ਨੂੰ ਕਿਸੇ ਤਰ੍ਹਾਂ ਰੜਕਦੀ ਸੀ ਤੇ ਨਾ ਹੀ ਉਹ ਆਪਣੀ ਹੋਂਦ ਜਤਾਉਣ ਦਾ ਹੌਸਲਾ ਕਰਦੇ ਸਨ। ਇਸ ਲਈ ਸੱਤਰਵਿਆਂ ਵਿੱਚ ਨਸਲਵਾਦ ਕਾਰਨ ਹੋਣ ਵਾਲੀਆਂ ਘਟਨਾਵਾਂ ਲਈ ਪੁਰਾਣੇ ਸਥਾਪਤ ਲੋਕਾਂ ਨੇ ਨਵੇਂ ਆਇਆਂ ਨੂੰ ਹੀ ਕਸੂਰਵਾਰ ਠਹਿਰਾਇਆ। ਇਨ੍ਹਾਂ ਦੇ ਵਿਚਾਰ ਵਿੱਚ ਨਵੇਂ ਆਉਣ ਵਾਲੇ ਲੋਕਾਂ ਨੂੰ ਕਨੇਡਾ ਦੇ ਤੌਰ ਤਰੀਕੇ ਨਾ ਆਉਣਾ ਨਸਲਵਾਦ ਦਾ ਕਾਰਨ ਸੀ। ਆਪਣੇ ਪੱਖ ਵਿੱਚ ਉਹ ਉਦਾਹਰਨ ਦੇ ਕੇ ਕਹਿੰਦੇ "ਅਸੀਂ ਇੱਥੇ ਏਨੀ ਦੇਰ ਦੇ ਰਹਿੰਦੇ ਹਾਂ, ਸਾਨੂੰ ਤਾਂ ਗੋਰੇ ਕੁਝ ਨਹੀਂ ਕਹਿੰਦੇ।" ਸਥਿਤੀ ਇਹ ਸੀ ਕਿ ਨਵੇਂ ਆਏ ਲੋਕਾਂ ਨਾਲ ਸੜਕਾਂ ਉੱਤੇ, ਬੱਸਾਂ ਵਿੱਚ, ਦਫਤਰੀ ਕੰਮਾਂ ਕਾਰਾਂ ਵਿੱਚ, ਨੌਕਰੀਆਂ ਵਿੱਚ, ਸਕੂਲਾਂ ਕਾਲਜਾਂ ਵਿੱਚ ਹਰ ਪਾਸੇ ਨਸਲੀ ਵਿਤਕਰਾ ਕੀਤਾ ਜਾ ਰਿਹਾ ਸੀ ਪਰ ਉਨ੍ਹਾਂ ਦੀ ਬਾਤ ਪੁੱਛਣ ਵਾਲੀ ਕੋਈ ਜਥੇਬੰਦੀ ਨਹੀਂ ਸੀ।

ਨਵੇਂ ਆਇਆਂ ਕੋਲ ਇਸ ਸਥਿਤੀ ਨਾਲ ਖੁਦ ਨਜਿੱਠਣ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ। ਉਨ੍ਹਾਂ ਨੇ ਆਪਣੇ ਨਾਲ ਹੁੰਦੇ ਨਸਲਵਾਦ ਤੋਂ ਡਰਨ ਜਾਂ ਪਾਸਾ ਪਰਤਣ ਦੀ ਥਾਂ ਇਸ ਦਾ ਵਿਅਕਤੀਗਤ ਪੱਧਰ ਉੱਤੇ ਵੀ ਅਤੇ ਜਥੇਬੰਦ ਹੋ ਕੇ ਵੀ ਟਾਕਰਾ ਕੀਤਾ। ਉਨ੍ਹਾਂ ਦੇ ਅਜਿਹਾ ਕਰਨ ਪਿੱਛੇ ਇਕ ਕਾਰਨ ਉਨ੍ਹਾਂ ਦੀ ਤੇਜ਼ੀ ਨਾਲ ਵੱਧ ਰਹੀ ਗਿਣਤੀ ਸੀ ਜਿਸ ਨੇ ਪੰਜਾਬੀ ਲੋਕਾਂ ਨੂੰ ਇਕ ਵਿਸ਼ੇਸ਼ ਸ਼ਕਤੀ ਅਤੇ ਸਵੈ-ਸੁਰੱਖਿਆ ਦਾ ਅਹਿਸਾਸ ਕਰਵਾਇਆ। ਨਸਲਵਾਦ ਦਾ ਟਾਕਰਾ ਕਰਨ ਵਾਸਤੇ ਵੈਨਕੂਵਰ ਵਿੱਚ 1973 ਵਿੱਚ ਈਸਟ ਇੰਡੀਅਨ ਡਿਫੈਂਸ ਕਮੇਟੀ ਨਾਂ ਦੀ ਜਥੇਬੰਦੀ ਹੋਂਦ ਵਿੱਚ ਆਈ। (9) ਪੁਲੀਸ ਵਲੋਂ ਨਸਲਵਾਦ ਦੀਆਂ ਵਧ ਰਹੀਆਂ ਹਿੰਸਕ ਘਟਨਾਵਾਂ ਬਾਰੇ ਕੁਝ ਨਾ ਕਰ ਸਕਣ ਨੂੰ ਧਿਆਨ ਵਿੱਚ ਰੱਖਦਿਆਂ ਇਸ ਜਥੇਬੰਦੀ ਨੇ ਨਾਹਰਾ ਦਿੱਤਾ: "ਸੈਲਫ ਡਿਫੈਂਸ ਇਜ਼ ਦੀ ਆਨਲੀ ਵੇਅ ਜਾਂ ਸਵੈ-ਰੱਖਿਆ ਹੀ ਇਕੋ ਇਕ ਰਾਹ ਹੈ।" ਉਨ੍ਹਾਂ ਘਰਾਂ ਉੱਤੇ ਰਾਤ ਨੂੰ ਪਹਿਰੇ ਲਾਉਣੇ ਸ਼ੁਰੂ ਕੀਤੇ ਗਏ ਜਿਨ੍ਹਾਂ ਦੇ ਸ਼ੀਸ਼ੇ ਭੱਜਦੇ ਸਨ ਜਾਂ ਜਿਨ੍ਹਾਂ ਦੇ ਸ਼ੀਸ਼ਿਆਂ ਉੱਤੇ ਆਂਡੇ ਵੱਜਦੇ ਸਨ। ਸੜਕਾਂ ਉੱਤੇ ਤੁਰੇ ਜਾਂਦੇ ਪੰਜਾਬੀਆਂ ਨੂੰ ਗਾਲ੍ਹਾਂ ਕੱਢਣ ਵਾਲੇ ਗੋਰਿਆਂ ਨੂੰ ਚੁਣੌਤੀਆਂ ਦਿੱਤੀਆਂ ਗਈਆਂ। ਇਸ ਜਥੇਬੰਦੀ ਤੋਂ ਬਿਨਾਂ

ਵੈਨਕੂਵਰ ਦੀ ਪੰਜਾਬੀ/ਭਾਰਤੀ ਕਮਿਊਨਿਟੀ ਵਿੱਚ ਹੋਰ ਵੀ ਕਈ ਅਗਾਂਹਵਧੂ ਜਥੇਬੰਦੀਆਂ ਇਸ ਮਸਲੇ ਉੱਤੇ ਕੰਮ ਕਰਦੀਆਂ ਸਨ। ਉਹ ਵੀ ਨਸਲਵਾਦ ਦੀ ਜ਼ਿੰਮੇਵਾਰੀ ਵਿਅਕਤੀਗਤ ਲੋਕਾਂ ਉੱਪਰ ਸੁੱਟਣ ਦੀ ਥਾਂ ਕਨੇਡੀਅਨ ਸਟੇਟ ਨੂੰ ਜ਼ਿੰਮੇਵਾਰ ਠਹਿਰਾਉਂਦੇ ਸਨ। ਉਦਾਹਰਨ ਵਜੋਂ, ਇਪਾਨਾ ਅਤੇ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਭਾਵੇਂ ਸਿਰਫ ਨਸਲਵਾਦ ਦੇ ਮਸਲੇ ਨੂੰ ਸੰਬੋਧਨ ਕਰਨ ਵਾਸਤੇ ਨਹੀਂ ਸਨ ਬਣੀਆਂ ਪਰ ਇਨ੍ਹਾਂ ਨੇ ਲੋਕਾਂ ਦੀਆਂ ਲੋੜਾਂ ਨੂੰ ਪਛਾਣਦਿਆਂ ਨਸਲਵਾਦ ਦੇ ਮਸਲੇ ਨੂੰ ਹਮੇਸ਼ਾਂ ਆਪਣੀਆਂ ਸਰਗਰਮੀਆਂ ਦਾ ਕੇਂਦਰ ਬਣਾਇਆ।

ਵੈਨਕੂਵਰ ਵਿੱਚ ਸੱਤਰਵਿਆਂ ਦੇ ਅੱਧ ਤੋਂ ਬਾਅਦ ਨਸਲਵਾਦ ਦਾ ਮਸਲਾ ਹੋਰ ਗੰਭੀਰ ਹੋਣਾ ਸ਼ੁਰੂ ਹੋ ਗਿਆ। ਨਸਲਵਾਦ ਦੀ ਸਥਿਤੀ ਦੀ ਗੰਭੀਰ ਅਵਸਥਾ ਇਨ੍ਹਾਂ ਉਦਾਹਰਨਾਂ ਤੋਂ ਜ਼ਾਹਿਰ ਹੁੰਦੀ ਹੈ: ਵੈਨਕੂਵਰ ਦੇ ਨਾਲ ਲਗਦੇ ਸ਼ਹਿਰ ਨਿਊ ਵੈਸਟਮਿਨਸਟਰ ਵਿੱਚ 16 ਮਾਰਚ 1979 ਨੂੰ ਇਕ 19 ਸਾਲਾਂ ਦੇ ਨੌਜਵਾਨ ਨੂੰ ਨਸਲੀ ਗੋਰਿਆਂ ਵਲੋਂ ਕੁੱਟਿਆ ਗਿਆ ਜਿਸ ਨਾਲ ਉਸ ਦੀ ਮੌਤ ਹੋ ਗਈ। ਉਸ ਸਮੇਂ ਇਸ ਕਿਸਮ ਦੀਆਂ ਘਟਨਾਵਾਂ ਆਮ ਵਾਪਰ ਰਹੀਆਂ ਸਨ। ਮਾਹੌਲ ਤੋਂ ਫਾਇਦਾ ਉਠਾਉਣ ਵਾਸਤੇ ਗੋਰੇ ਲੋਕਾਂ ਦੀਆਂ ਕੂ ਕਲੱਕਸ ਕਲੈਨ (10) ਵਰਗੀਆਂ ਨਸਲੀ ਜਥੇਬੰਦੀਆਂ ਨੇ ਵੀ ਬੀ ਸੀ ਵਿੱਚ ਆਪਣੇ ਆਪ ਨੂੰ ਜਥੇਬੰਦ ਕਰਨਾ ਸ਼ੁਰੂ ਕਰ ਦਿੱਤਾ ਸੀ।

ਇਸ ਸਥਿਤੀ ਨੂੰ ਦੇਖਦਿਆਂ ਇਹ ਲੋੜ ਮਹਿਸੂਸ ਹੋ ਰਹੀ ਸੀ ਕਿ ਵੈਨਕੂਵਰ ਵਿੱਚ ਇਕ ਅਜਿਹੀ ਜਥੇਬੰਦੀ ਦੀ ਲੋੜ ਹੈ ਜਿਸ ਦਾ ਇਕੋ ਇਕ ਮਕਸਦ ਨਸਲਵਾਦ ਨਾਲ ਲੜਨਾ ਹੋਵੇ। ਨਸਲਵਾਦ ਦਾ ਸ਼ਿਕਾਰ ਸਿਰਫ ਪੰਜਾਬੀ/ਭਾਰਤੀ ਲੋਕ ਹੀ ਨਹੀਂ ਸਨ ਸਗੋਂ ਦੂਜੇ ਗੈਰ-ਚਿੱਟੇ ਲੋਕ ਵੀ ਸਨ। ਇਸ ਲਈ ਜ਼ਰੂਰੀ ਸੀ ਕਿ ਨਸਲਵਾਦ ਦੇ ਸ਼ਿਕਾਰ ਦੂਜੇ ਭਾਈਚਾਰਿਆਂ ਦੀ ਇਸ ਵਿੱਚ ਸ਼ਮੂਲੀਅਤ ਹੋਵੇ। ਵੈਨਕੂਵਰ ਦੇ ਇਲਾਕੇ ਵਿੱਚ ਗੋਰਿਆਂ ਦੀਆਂ ਵੀ ਬਹੁਤ ਸਾਰੀਆਂ ਅਗਾਂਹਵਧੂ ਜਥੇਬੰਦੀਆਂ ਸਨ ਜੋ ਅਜਿਹੀਆਂ ਸਮੱਸਿਆਵਾਂ ਨਾਲ ਨਜਿੱਠਣ ਦੀ ਕੋਸ਼ਿਸ਼ ਕਰ ਰਹੀਆਂ ਸਨ, ਉਨ੍ਹਾਂ ਦੀ ਸ਼ਮੂਲੀਅਤ ਵੀ ਇਸ ਜਥੇਬੰਦੀ ਵਿੱਚ ਜ਼ਰੂਰੀ ਸੀ। ਇਸ ਤਰ੍ਹਾਂ ਦੀ ਲੋੜ ਨੂੰ ਧਿਆਨ ਵਿੱਚ ਰੱਖਦਿਆਂ ਨਵੰਬਰ 1980 ਵਿੱਚ ਵੈਨਕੂਵਰ ਦੇ ਸਮੁੱਚੇ ਭਾਈਚਾਰੇ ਵਿਚਲੀਆਂ ਅਗਾਂਹਵਧੂ ਸ਼ਕਤੀਆਂ ਦੇ ਸਹਿਯੋਗ ਨਾਲ ਬ੍ਰਿਟਿਸ਼ ਕੋਲੰਬੀਆ ਆਰਗੇਨਾਈਜੇਸ਼ਨ ਟੂ ਫਾਈਟ ਰੇਸਿਜ਼ਮ (ਬੀ ਸੀ ਓ ਐੱਫ ਆਰ) ਨਾਂ ਦੀ ਜਥੇਬੰਦੀ ਹੋਂਦ ਵਿੱਚ ਆਈ। ਇਸ ਜਥੇਬੰਦੀ ਵਿੱਚ ਆਦਿਵਾਸੀ ਲੋਕ, ਦੂਜੇ ਘੱਟ ਗਿਣਤੀ ਭਾਈਚਾਰਿਆਂ ਵਿੱਚੋਂ ਲੋਕ, ਅਗਾਂਹਵਧੂ ਵਿਚਾਰਾਂ ਵਾਲੇ ਧਾਰਮਿਕ ਇਸਾਈ ਅਤੇ ਉਨ੍ਹਾਂ ਦੇ ਅਦਾਰੇ, ਵੈਨਕੂਵਰ ਦੀ ਖੱਬੀ ਸਿਆਸਤ ਨਾਲ ਜੁੜੀਆਂ ਵੱਖਰੇ ਵੱਖਰੇ ਵਿਚਾਰਾਂ ਵਾਲੀਆਂ ਜਥੇਬੰਦੀਆਂ, ਟਰੇਡ ਯੂਨੀਅਨਾਂ, ਔਰਤਾਂ ਦੀਆਂ ਜਥੇਬੰਦੀਆਂ, ਸਭਿਆਚਾਰਕ ਜਥੇਬੰਦੀਆਂ ਅਤੇ ਵਿਦਿਆਰਥੀਆਂ ਦੀਆਂ ਜਥੇਬੰਦੀਆਂ ਸ਼ਾਮਲ ਸਨ। ਉਸ ਸਮੇਂ ਨਸਲਵਾਦੀਆਂ ਦਾ ਸਭ ਤੋਂ ਵੱਡਾ ਨਿਸ਼ਾਨਾ ਹੋਣ ਕਰਕੇ ਇਸ ਨੂੰ ਜਥੇਬੰਦੀ ਕਰਨ ਵਾਲਿਆਂ ਵਿੱਚ ਮੁੱਖ ਭੂਮਿਕਾ ਨਿਭਾਉਣ ਵਾਲੇ ਅਤੇ ਇਸ ਨੂੰ ਸੇਧ ਅਤੇ ਲੀਡਰਸ਼ਿੱਪ ਦੇਣ ਵਾਲੇ ਲੋਕ ਪੰਜਾਬੀ/ਭਾਰਤੀ ਸਨ।

ਬੀ ਸੀ ਓ ਐੱਫ ਆਰ ਅਨੁਸਾਰ ਨਸਲਵਾਦ ਕਨੇਡਾ ਦੇ ਸਮਾਜਕ ਪ੍ਰਬੰਧ ਦਾ ਇਕ ਅੰਗ ਹੈ ਅਤੇ ਇਸ ਦਾ ਪ੍ਰਗਟਾਅ ਵਿਅਕਤੀਗਤ ਲੋਕਾਂ ਅਤੇ ਸਮਾਜ ਵਿੱਚ ਕੰਮ ਕਰ ਰਹੀਆਂ ਵੱਖ ਵੱਖ ਸਰਕਾਰੀ ਅਤੇ ਗੈਰ-ਸਰਕਾਰੀ ਸੰਸਥਾਂਵਾਂ (ਇੰਸਟੀਟਿਊਸ਼ਨਜ਼) ਰਾਹੀਂ ਹੁੰਦਾ ਹੈ। ਨਵੀਂ ਜਥੇਬੰਦੀ ਇਹ ਵੀ ਸਮਝਦੀ ਸੀ ਕਿ ਨਸਲਵਾਦ ਵਿਰੁੱਧ ਲੜਨ ਦੀ ਜ਼ਿੰਮੇਵਾਰੀ ਸਿਰਫ ਇਸ ਦਾ ਸ਼ਿਕਾਰ ਲੋਕਾਂ ਦੀ ਹੀ ਨਹੀਂ ਸਗੋਂ ਬਰਾਬਰੀ ਅਤੇ ਇਨਸਾਫ ਨਾਲ ਲੜਨ ਵਾਲੇ ਸਾਰੇ ਲੋਕਾਂ ਦੀ ਹੈ। ਨਸਲਵਾਦ ਵਿਰੁੱਧ ਲੜਨ ਲਈ ਬੀ ਸੀ ਓ ਐੱਫ ਆਰ ਵਲੋਂ ਜੋ ਸਰਗਰਮੀਆਂ ਕੀਤੀਆਂ ਗਈਆਂ ਉਨ੍ਹਾਂ ਵਿੱਚ ਸ਼ਾਮਲ ਸਨ: ਲੋਕਾਂ ਨੂੰ ਨਸਲਵਾਦ ਬਾਰੇ ਸਿੱਖਿਅਤ ਕਰਨ ਲਈ ਕਮਿਊਨਿਟੀ ਵਿੱਚ ਮੀਟਿੰਗਾਂ ਕਰਨੀਆਂ ਅਤੇ ਵਰਕਸ਼ਾਪਾਂ ਲਾਉਣੀਆਂ; ਨਸਲਵਾਦ ਦਾ ਸ਼ਿਕਾਰ ਲੋਕਾਂ ਦੀ ਮਦਦ ਕਰਨ ਲਈ ਵੱਖ ਵੱਖ ਗੁਆਂਢਾਂ ਵਿੱਚ ਸਹਾਰਾ ਗਰੁੱਪ ਸਥਾਪਤ ਕਰਨੇ; ਨਸਲਵਾਦੀਆਂ ਨੂੰ ਚੁਣੌਤੀਆਂ ਦੇਣੀਆਂ; ਕਨੇਡਾ ਦਾ ਪ੍ਰਬੰਧ ਚਲਾ ਰਹੀਆਂ ਸੰਸਥਾਂਵਾਂ ਉੱਪਰ ਦਬਾਅ ਪਾਉਣ ਲਈ ਪਿਕਟ ਲਾਈਨਾਂ ਲਾਉਣੀਆਂ, ਰੈਲੀਆਂ ਕਰਨੀਆਂ ਅਤੇ ਰੋਸ ਮੁਜ਼ਾਹਰੇ ਕਰਨੇ। ਕਿਉਂਕਿ ਇਸ ਜਥੇਬੰਦੀ ਦਾ ਆਧਾਰ ਕਾਫੀ ਵੱਡਾ ਅਤੇ ਮੋਕਲਾ ਸੀ ਇਸ ਲਈ ਇਸ ਦੇ ਮੁਜ਼ਾਹਰਿਆਂ ਵਿੱਚ ਸਮਾਜ ਦੇ ਵੱਖ ਵੱਖ ਖੇਤਰਾਂ ਵਿੱਚੋਂ ਵੱਡੀ ਗਿਣਤੀ ਵਿੱਚ ਲੋਕ ਸ਼ਾਮਲ ਹੁੰਦੇ।

ਆਪਣੀ ਸਥਾਪਤੀ ਦੇ ਕੁੱਝ ਮਹੀਨਿਆਂ ਵਿੱਚ ਹੀ ਇਹ ਜਥੇਬੰਦੀ ਇਕ ਸਮਾਜਕ ਲਹਿਰ ਦੇ ਰੂਪ ਵਿੱਚ ਸਥਾਪਤ ਹੋ ਗਈ। ਇਸ ਦੇ ਵੱਡੇ ਆਧਾਰ ਦਾ ਅੰਦਾਜ਼ਾ ਲਾਉਣ ਲਈ ਇਸ ਵਲੋਂ ਨਸਲਵਾਦੀ ਸੰਸਥਾ ਕੂ ਕਲੈਕਸ ਕਲੈਨ ਵਿਰੁੱਧ ਲੜੀ ਮੁਹਿੰਮ ਨੂੰ ਦੇਖਿਆ ਜਾ ਸਕਦਾ ਹੈ। ਵਧੇ ਨਸਲਵਾਦ ਦੇ ਮਾਹੌਲ ਤੋਂ ਫਾਇਦਾ ਉਠਾਉਣ ਵਾਸਤੇ ਕਲੈਨ ਨੇ ਆਪਣਾ ਦਫਤਰ ਬੀ ਸੀ ਵਿੱਚ ਖੋਲ੍ਹਣ ਦੇ ਯਤਨ ਸ਼ੁਰੂ ਕਰ ਦਿੱਤੇ। ਨਤੀਜੇ ਵਜੋਂ, ਬੀ ਸੀ ਓ ਐੱਫ ਆਰ ਨੇ ਕਲੈਨ ਦੇ ਦਾਖਲੇ ਵਿਰੁੱਧ ਰੋਕ ਲਾਉਣ ਲਈ ਸਰਗਰਮੀ ਵਿੱਢ ਦਿੱਤੀ। ਕੁਝ ਹੀ ਮਹੀਨਿਆਂ ਵਿੱਚ ਬੀ ਸੀ ਵਿੱਚ ਕਲੈਨ ਨੂੰ ਬੈਨ ਕਰਨ ਲਈ ਸ਼ੁਰੂ ਕੀਤੀ ਪਟੀਸ਼ਨ ਉੱਪਰ ਹਜ਼ਾਰਾਂ ਦਸਤਖਤ ਕਰਵਾ ਕੇ ਬੀ ਸੀ ਸਰਕਾਰ ਅੱਗੇ ਪੇਸ਼ ਕੀਤੇ। ਬੀ ਸੀ ਓ ਐੱਫ ਆਰ ਵਲੋਂ ਪਾਏ ਦਬਾਅ ਕਾਰਨ

ਬੀ ਸੀ ਦੀ ਸਰਕਾਰ ਨੇ ਕੂ ਕਲੈਕਸ ਕਲੈਨ ਦੀਆਂ ਸਰਗਰਮੀਆਂ ਦੀ ਪੜਤਾਲ ਕਰਨ ਲਈ ਕਮਿਸ਼ਨ ਬਿਠਾਇਆ। ਇਹ ਸਭ ਕੁੱਝ ਹੋਣ ਨਾਲ ਕੂ ਕਲੈਕਸ ਕਲੈਨ ਦਾ ਹੌਸਲਾ ਨਹੀਂ ਪਿਆ ਕਿ ਉਹ ਬੀ ਸੀ ਵਿੱਚ ਆਪਣਾ ਦਫਤਰ ਖੋਲ੍ਹ ਸਕੇ।

ਵੈਨਕੂਵਰ ਦੀ ਤਰ੍ਹਾਂ ਕਨੇਡਾ ਦੇ ਦੂਜੇ ਸ਼ਹਿਰਾਂ ਵਿੱਚ ਕੰਮ ਕਰਦੀਆਂ ਜਥੇਬੰਦੀਆਂ ਨੇ ਵੀ ਵੱਖ ਵੱਖ ਪੱਧਰ ਉੱਤੇ ਇਸ ਮਸਲੇ ਬਾਰੇ ਸਰਗਰਮੀਆਂ ਕੀਤੀਆਂ। ਟਰਾਂਟੋ ਦੀ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਨਸਲਵਾਦ ਦੇ ਮਸਲੇ ਨੂੰ ਆਪਣੀਆਂ ਸਰਗਰਮੀਆਂ ਦਾ ਹਿੱਸਾ ਬਣਾਇਆ। ਉਨ੍ਹਾਂ ਨੇ ਆਪਣੇ ਸੰਵਿਧਾਨ ਵਿੱਚ ਦਰਜ ਕੀਤਾ: "ਦੂਜੀਆਂ ਜਥੇਬੰਦੀਆਂ ਨਾਲ ਮਿਲ ਕੇ ਨਸਲ, ਰੰਗ, ਧਰਮ ਜਾਂ ਲਿੰਗ ਦੇ ਆਧਾਰ 'ਤੇ ਹੁੰਦੇ ਹਰ ਤਰ੍ਹਾਂ ਦੇ ਵਿਤਕਰੇ ਵਿਰੁੱਧ ਲੜਨਾ; ਅਤੇ ਬਰਾਬਰੀ ਭਰਪੂਰ ਮਨੁੱਖੀ ਅਧਿਕਾਰਾਂ, ਸਮਾਜਕ ਅਤੇ ਆਰਥਿਕ ਮੌਕਿਆਂ ਲਈ ਜੱਦੋ-ਜਹਿਦ ਕਰਨਾ।"

ਸਵਿੰਧਾਨ ਵਿੱਚ ਦਰਜ ਆਪਣੇ ਨਿਸ਼ਾਨੇ ਉੱਤੇ ਚਲਦਿਆਂ ਐਸੋਸੀਏਸ਼ਨ ਨੇ ਟਰਾਂਟੋ ਦੀ ਪੰਜਾਬੀ/ਭਾਰਤੀ ਕਮਿਊਨਿਟੀ ਨੂੰ ਜਾਣਕਾਰੀ ਦੇਣ ਲਈ ਮੀਟਿੰਗਾਂ ਕੀਤੀਆਂ। ਜਥੇਬੰਦੀ ਦਾ ਵਿਚਾਰ ਸੀ ਵਿਅਕਤੀਗਤ ਪੱਧਰ ਦੇ ਨਾਲ ਨਾਲ ਨਸਲਵਾਦ ਦੀ ਸਮੱਸਿਆ ਕਨੇਡਾ ਦੇ ਸਮੁੱਚੇ ਆਰਥਿਕ ਅਤੇ ਸਿਆਸੀ ਪ੍ਰਬੰਧ ਨਾਲ ਬੱਝੀ ਹੋਈ ਹੈ। ਇਸ ਲਈ ਇਸ ਵਿਰੁੱਧ ਲੜਾਈ ਸਮੁੱਚੀ ਕਮਿਊਨਿਟੀ ਵਿੱਚ ਕੰਮ ਕਰ ਰਹੀਆਂ ਜਥੇਬੰਦੀਆਂ ਦੇ ਨਾਲ ਮਿਲ ਕੇ ਕਰਨੀ ਚਾਹੀਦੀ ਹੈ। ਇਸ ਲਈ ਐਸੋਸੀਏਸ਼ਨ ਨੇ ਟਰਾਂਟੋ ਵਿੱਚ ਕੰਮ ਕਰਦੀ 'ਨਸਲਵਾਦ ਵਿਰੁੱਧ ਐਕਸ਼ਨ ਕਮੇਟੀ' ਦੀਆਂ ਸਰਗਰਮੀਆਂ ਵਿੱਚ ਵੱਧ ਚੱੜ੍ਹ ਕੇ ਹਿੱਸਾ ਲਿਆ।

ਟਰਾਂਟੋ ਵਿੱਚ ਨਸਲਵਾਦ ਦਾ ਸਾਹਮਣਾ ਕਰਨ ਲਈ 1976-77 ਵਿੱਚ ਸਾਊਥ ਏਸ਼ੀਅਨਜ਼ ਪੀਪਲਜ਼ ਐਸੋਸੀਏਸ਼ਨ ਨਾਂ ਦੀ ਇਕ ਹੋਰ ਜਥੇਬੰਦੀ ਵੀ ਹੋਂਦ ਵਿੱਚ ਆਈ। ਇਸ ਜਥੇਬੰਦੀ ਵਿੱਚ ਕਾਮੇ, ਵਿਦਿਆਰਥੀ ਅਤੇ ਕੁਝ ਪੇਸ਼ਾਵਰ ਲੋਕ ਸ਼ਾਮਲ ਸਨ। ਇਸ ਦੇ ਮੈਂਬਰਾਂ ਦਾ ਪਿਛੋਕੜ ਭਾਰਤੀ, ਬੰਗਲਾਦੇਸ਼ੀ ਅਤੇ ਦੱਖਣੀ ਅਫਰੀਕਾ ਤੋਂ ਆਏ ਭਾਰਤੀ ਸੀ। ਇਹ ਜਥੇਬੰਦੀ ਬੇਸ਼ੱਕ ਕਮਿਊਨਿਟੀ ਵਿੱਚ ਲੰਮਾਂ ਸਮਾਂ ਆਪਣੀ ਹੋਂਦ ਕਾਇਮ ਨਾ ਰੱਖ ਸਕੀ ਪਰ ਇਹ ਕਮਿਊਨਿਟੀ ਦੇ ਵੱਖ ਵੱਖ ਹਿੱਸਿਆਂ ਨੂੰ ਨਸਲਵਾਦ ਵਿਰੁੱਧ ਲੜਾਈ ਲਈ ਲਾਮਬੰਦ ਕਰਨ ਵਿੱਚ ਕਾਫੀ ਕਾਮਯਾਬ ਹੋਈ। ਇਸ ਜਥੇਬੰਦੀ ਦਾ ਵਿਚਾਰ ਸੀ ਕਿ ਸਰਕਾਰ ਅਤੇ ਉਸ ਦੀਆਂ ਏਜੰਸੀਆਂ ਉੱਪਰ ਨਿਰਭਰ ਹੋਣ ਦੀ ਥਾਂ ਸਾਨੂੰ ਇਕੱਠੇ ਹੋ ਕੇ ਆਪਣੇ ਸਾਂਝੇ ਵਸੀਲਿਆਂ ਨਾਲ ਨਸਲਵਾਦ ਦਾ ਮੁਕਾਬਲਾ ਕਰਨਾ ਚਾਹੀਦਾ ਹੈ। ਐਸੋਸੀਏਸ਼ਨ ਦਾ ਇਹ ਵੀ ਵਿਚਾਰ ਸੀ ਕਿ ਜਿੱਥੇ ਸਾਨੂੰ ਵਿਅਕਤੀਗਤ ਪੱਧਰ ਉੱਤੇ ਹੁੰਦੇ ਜਿਸਮਾਨੀ ਹਮਲਿਆਂ ਖਿਲਾਫ ਲੜਨਾ ਚਾਹੀਦਾ ਹੈ ਉਸ ਦੇ ਨਾਲ ਨਾਲ ਸਾਨੂੰ ਨਸਲਵਾਦ ਦੇ ਸੋਮਿਆਂ - ਸਰਕਾਰ, ਅਦਾਲਤ, ਪੁਲੀਸ, ਅਤੇ ਕੰਮ ਮਾਲਕਾਂ- ਵਿਰੁੱਧ ਵੀ ਲੜਨਾ ਚਾਹੀਦਾ ਹੈ ਕਿਉਂਕਿ ਉਹ ਨਸਲਵਾਦੀ ਹਮਲਿਆਂ ਲਈ ਵਾਤਾਵਰਨ ਪੈਦਾ ਕਰਦੇ ਹਨ। (11)

ਟਰਾਂਟੋ ਦੀ ਤਰ੍ਹਾਂ ਵਿਨੀਪੈੱਗ, ਐਡਮੰਟਨ ਅਤੇ ਕੈਲਗਰੀ ਦੇ ਪੰਜਾਬੀ ਭਾਈਚਾਰੇ ਦੇ ਲੋਕਾਂ ਨੇ ਵੀ ਇਸ ਮਸਲੇ ਉੱਤੇ ਆਪਣਾ ਯੋਗਦਾਨ ਪਾਇਆ। ਉਦਾਹਰਨ ਵਜੋਂ, ਪੰਜਾਬੀ ਸਾਹਿਤ ਵਿਨੀਪੈੱਗ (ਰੇਖਾ-ਚਿੱਤਰ, ਸਫਾ 107) ਨੇ ਕੰਮਾਂ ਕਾਰਾਂ ਉੱਤੇ ਹੁੰਦੇ ਨਸਲਵਾਦ ਵਿਰੁੱਧ ਲੜਨ ਵਾਲੀ ਜਥੇਬੰਦੀ ਵਰਕਰਜ਼ ਆਫ ਕਲਰ ਸੁਪੋਰਟ ਨੈੱਟਵਰਕ ਦੀਆਂ ਸਰਗਰਮੀਆਂ ਵਿੱਚ ਮਹੱਤਵਪੂਰਨ ਢੰਗ ਨਾਲ ਹਿੱਸਾ ਲਿਆ। ਵਰਕਰਜ਼ ਆਫ ਕਲਰ ਜਥੇਬੰਦੀ ਦਾ ਇਕ ਮਕਸਦ ਕੰਮਾਂ ਕਾਰਾਂ ਉੱਤੇ ਅਤੇ ਜਥੇਬੰਦ ਮਜ਼ਦੂਰ ਲਹਿਰ ਦੇ ਅੰਦਰਲੇ ਨਸਲਵਾਦ ਨੂੰ ਆਮ ਲੋਕਾਂ ਦੇ ਸਾਹਮਣੇ ਲਿਆਉਣਾ ਅਤੇ ਉਸ ਦੇ ਹੱਲ ਲਈ ਯਤਨ ਕਰਨਾ ਹੈ। ਇਹ ਜਥੇਬੰਦੀ ਮਜ਼ਦੂਰਾਂ ਨਾਲ ਹੁੰਦੇ ਨਸਲਵਾਦ ਨੂੰ ਕਨੇਡਾ ਦੇ ਆਰਥਿਕ ਅਤੇ ਸਿਆਸੀ ਪ੍ਰਬੰਧ ਨਾਲ ਹੀ ਨਹੀਂ ਸਗੋਂ ਗਲੋਬਲ ਪੱਧਰ ਉੱਤੇ ਕੰਮ ਕਰਦੇ ਸਰਮਾਏਦਾਰੀ ਪ੍ਰਬੰਧ ਨਾਲ ਜੋੜ ਕੇ ਦੇਖਦੀ ਹੈ। ਆਪਣੇ ਉਦੇਸ਼ਾਂ ਨੂੰ ਸਿਰੇ ਚਾੜ੍ਹਨ ਲਈ ਵਰਕਰਜ਼ ਆਫ ਕਲਰ ਸੁਪੋਰਟ ਨੈੱਟਵਰਕ ਨੇ ਨੱਬੇਵਿਆਂ ਦੇ ਸ਼ੁਰੂ ਵਿੱਚ ਕਨੇਡਾ ਦੇ ਨੇਟਿਵ ਲੋਕਾਂ ਨਾਲ ਕੰਮਾਂ ਉੱਤੇ ਹੁੰਦੇ ਵਿਤਕਰੇ ਅਤੇ ਗਲੋਬਲ ਪੱਧਰ ਉੱਤੇ ਨਸਲਵਾਦੀ ਢੰਗ ਨਾਲ ਮਜ਼ਦੂਰੀ ਦੀ ਵੰਡ (ਅੰਤਰਰਾਸ਼ਟਰੀ ਡਿਵੀਜ਼ਨ ਆਫ ਲੇਬਰ) ਬਾਰੇ ਵੱਡੀਆਂ ਕਾਨਫਰੰਸਾਂ ਕੀਤੀਆਂ। ਪੰਜਾਬੀ ਸਾਹਿਤ ਸਭਾ ਵਿਨੀਪੈੱਗ ਨੇ ਇਨ੍ਹਾਂ ਕਾਨਫਰੰਸਾਂ ਦੇ ਪ੍ਰਬੰਧ ਵਿੱਚ ਬਣਦਾ ਹਿੱਸਾ ਪਾਇਆ ਅਤੇ ਭਾਰਤੀ ਮਜ਼ਦੂਰਾਂ ਅਤੇ ਲੋਕਾਂ ਨਾਲ ਸੰਬੰਧ ਜੋੜਨ ਵਿੱਚ ਵਰਕਰਜ਼ ਆਪ ਕਲਰ ਦੀ ਸਹਾਇਕ ਬਣੀ।

### 3. ਆਰਥਿਕ ਸ਼ੋਸ਼ਣ ਜਾਂ ਮਜ਼ਦੂਰੀ ਨਾਲ ਸੰਬੰਧਤ ਮਸਲੇ

ਕਨੇਡਾ ਆਉਣ ਦੇ ਸ਼ੁਰੂ ਤੋਂ ਹੀ ਪੰਜਾਬੀਆਂ ਨੂੰ ਕੰਮਾਂ ਕਾਰਾਂ ਉੱਤੇ ਵਿਤਕਰੇ ਅਤੇ ਸ਼ੋਸ਼ਣ ਦਾ ਸ਼ਿਕਾਰ ਹੋਣਾ ਪਿਆ ਹੈ। ਪਹਿਲੇ ਸਮਿਆਂ ਵਿੱਚ ਕੰਮ ਮਾਲਕਾਂ ਵਲੋਂ ਕਾਮਿਆਂ ਨੂੰ ਉਨ੍ਹਾਂ ਦੇ ਰੰਗ ਜਾਂ ਨਸਲ ਦੇ ਆਧਾਰ 'ਤੇ ਵੱਧ ਘੱਟ ਤਨਖਾਹਾਂ ਦਿੱਤੀਆਂ ਜਾਂਦੀਆਂ ਸਨ। ਮਿੱਲਾਂ, ਫਾਰਮਾਂ ਵਿੱਚ ਕੰਮ ਕੰਮ ਕਰਨ ਵਾਲੇ ਗੋਰਿਆਂ ਨੂੰ ਪੰਜਾਬੀਆਂ ਅਤੇ ਹੋਰ ਰੰਗਦਾਰ ਜਾਂ ਗੈਰ

ਯੂਰਪੀਨ ਲੋਕਾਂ (ਜਾਪਾਨੀਆਂ, ਚੀਨਿਆਂ ਆਦਿ) ਦੇ ਮੁਕਾਬਲੇ ਵੱਧ ਤਨਖਾਹ ਦਿੱਤੀ ਜਾਂਦੀ ਸੀ। ਰੰਗਦਾਰ ਲੋਕਾਂ ਨੂੰ ਕੰਮ ਵੀ ਔਖੇ ਦਿੱਤੇ ਜਾਂਦੇ ਸਨ। ਜਾਂ ਉਹ ਕੰਮ ਦਿੱਤੇ ਜਾਂਦੇ ਸਨ ਜਿਹੜੇ ਗੋਰੇ, ਖੁਦ ਕਰਨਾ ਪਸੰਦ ਨਾ ਕਰਦੇ ਹੋਣ। ਬੇਸ਼ੱਕ ਪੰਜਾਬੀ ਲੋਕ ਕੰਮਾਂ ਉੱਤੇ ਵਰਤੀ ਜਾਂਦੀ ਮਸ਼ੀਨਰੀ ਚਲਾਉਣਾ ਜਾਣਦੇ ਵੀ ਹੁੰਦੇ ਜਾਂ ਹੋਰ ਹੁਨਰੀ ਕੰਮ ਕਰ ਸਕਣ ਦੇ ਕਾਬਲ ਵੀ ਹੁੰਦੇ ਤਾਂ ਵੀ ਉਨ੍ਹਾਂ ਨੂੰ ਅਜਿਹੇ ਕੰਮਾਂ ਉੱਤੇ ਨਹੀਂ ਲਾਇਆ ਜਾਂਦਾ ਸੀ। ਉਨ੍ਹਾਂ ਨੂੰ ਕੰਮ ਉੱਤੇ ਸਭ ਤੋਂ ਮਗਰੋਂ ਰੱਖਿਆ ਜਾਂਦਾ ਸੀ ਅਤੇ ਛਾਂਟੀ ਹੋਣ ਸਮੇਂ ਸਭ ਤੋਂ ਪਹਿਲਾਂ ਕੱਢਿਆ ਜਾਂਦਾ ਸੀ।

ਸ਼ੁਰੂ ਵਿੱਚ ਪੰਜਾਬੀ ਲੋਕਾਂ ਨੇ ਕੰਮਾਂ ਕਾਰਾਂ ਉੱਤੇ ਹੁੰਦੇ ਨਸਲੀ ਵਿਤਕਰੇ ਨੂੰ ਸਿੱਧੀ ਚੁਣੌਤੀ ਨਹੀਂ ਦਿੱਤੀ। ਇਸ ਸਮੇਂ ਉਨ੍ਹਾਂ ਔਖੇ ਤੋਂ ਔਖੇ ਕੰਮ ਨੂੰ ਹੱਸ ਕੇ ਕੀਤਾ ਤਾਂ ਕਿ ਉਹ ਗੋਰੇ ਲੋਕਾਂ ਦੀਆਂ ਅੱਖਾਂ ਵਿੱਚ ਚੰਗੇ ਕਾਮਿਆਂ ਦੇ ਤੌਰ ਉੱਤੇ ਸਥਾਪਤ ਹੋ ਸਕਣ। ਗੋਰਿਆਂ ਜਿੰਨਾ ਜਾਂ ਉਨ੍ਹਾਂ ਤੋਂ ਵੱਧ ਕੰਮ ਕਰਕੇ ਵੀ ਮਿਲਦੀ ਘੱਟ ਤਨਖਾਹ ਤੋਂ ਉਹ ਦੁਖੀ ਤਾਂ ਸਨ ਪਰ ਉਨ੍ਹਾਂ ਇਸ ਦਾ ਕੋਈ ਜਥੇਬੰਦਕ ਵਿਰੋਧ ਨਹੀਂ ਕੀਤਾ। ਅਜਿਹਾ ਕਰ ਸਕਣਾ ਉਸ ਸਮੇਂ ਦੀਆਂ ਹਾਲਤਾਂ ਦੇ ਅਨੁਕੂਲ ਨਹੀਂ ਸੀ। ਦੂਜੀ ਗੱਲ ਇਹ ਵੀ ਸੀ ਕਿ ਉਹ ਗੋਰਿਆਂ ਦੀ ਨਫਰਤ ਪਿੱਛੇ ਵੱਡਾ ਕਾਰਨ ਹਿੰਦੁਸਤਾਨ ਦੀ ਗੁਲਾਮੀ ਸਮਝਦੇ ਸਨ। ਇਸ ਕਰਕੇ ਉਸ ਵੇਲੇ ਉਨ੍ਹਾਂ ਦਾ ਸਭ ਤੋਂ ਵੱਡਾ ਫਿਕਰ ਹਿੰਦੁਸਤਾਨ ਦੀ ਅਜ਼ਾਦੀ ਲਈ ਕੰਮ ਕਰਨਾ ਸੀ। ਕਨੇਡੀਅਨ ਇਮੀਗਰੇਸ਼ਨ ਕਾਨੂੰਨਾਂ ਦੀਆਂ ਪਾਬੰਦੀਆਂ ਵਿਰੁੱਧ ਜੱਦੋਜਹਿਦ ਵੀ ਉਨ੍ਹਾਂ ਦਾ ਧਿਆਨ ਮੱਲੀ ਰੱਖਦੀ ਸੀ। ਪਰ ਚਾਲੀਵਿਆਂ ਵਿੱਚ ਹਾਲਤ ਬਦਲੀ ਨਜ਼ਰ ਆਉਂਦੀ ਹੈ। ਇਸ ਸਮੇਂ ਦੌਰਾਨ ਇੰਟਰਨੈਸ਼ਨਲ ਵੁੱਡਵਰਕਰਜ਼ ਆਫ ਅਮਰੀਕਾ (ਆਈ ਡਬਲਿਊ ਏ) ਨਾਂ ਦੀ ਯੂਨੀਅਨ ਵਲੋਂ ਬੀ ਸੀ ਦੀ ਲੱਕੜ ਦੀ ਸਨਅਤ ਨੂੰ ਜਥੇਬੰਦ ਕਰਨ ਲਈ ਮੁਹਿੰਮ ਚਲਾਈ ਜਾ ਰਹੀ ਸੀ। ਕਨੇਡਾ ਦੇ ਬਹੁਤੇ ਪੰਜਾਬੀ ਲੱਕੜ ਦੀ ਸਨਅਤ ਵਿੱਚ ਕੰਮ ਕਰਦੇ ਸਨ। ਜਿਵੇਂ ਪਿਛਲੇ ਕਾਂਡ ਵਿੱਚ ਦੱਸਿਆ ਗਿਆ ਹੈ ਕਿ ਦਰਸ਼ਨ ਸਿੰਘ ਕਨੇਡੀਅਨ ਨੇ ਬੀ ਸੀ ਦੀ ਲੱਕੜ ਦੀ ਸਨਅਤ ਵਿੱਚ ਯੂਨੀਅਨ ਬਣਾਉਣ ਵਿੱਚ ਸਰਗਰਮੀ ਨਾਲ ਹਿੱਸਾ ਲਿਆ। ਦਰਸ਼ਨ ਸਿੰਘ ਨੇ ਕਨੇਡਾ ਵਿਚਲੇ ਆਪਣੇ ਦਸ ਸਾਲ ਦੇ ਸੰਘਰਸ਼ ਸਮੇਂ ਭਾਈਚਾਰੇ ਨੂੰ ਆਰਥਿਕ ਮਸਲਿਆਂ ਦੀ ਮਹੱਤਤਾ ਅਤੇ ਮਾਲਕਾਂ ਵਲੋਂ ਮਜ਼ਦੂਰਾਂ ਦੇ ਹੁੰਦੇ ਸ਼ੋਸ਼ਣ ਬਾਰੇ ਚੇਤੰਨ ਕੀਤਾ। ਉਸ ਸਮੇਂ ਪੰਜਾਬੀ ਭਾਈਚਾਰੇ ਵਿੱਚ ਕਾਫੀ ਲੋਕ ਇਸ ਵਿਚਾਰਧਾਰਾ ਨਾਲ ਸਹਿਮਤ ਸਨ ਅਤੇ ਸੰਘਰਸ਼ਾਂ ਵਿੱਚ ਹਿੱਸਾ ਲੈਂਦੇ ਸਨ। ਇਸ ਸਮੇਂ ਕਨੇਡੀਅਨ ਪੰਜਾਬੀ ਭਾਈਚਾਰੇ ਦੇ ਸੰਬੰਧ ਕਨੇਡਾ ਦੀ ਮਜ਼ਦੂਰ ਲਹਿਰ ਨਾਲ ਪਹਿਲਾਂ ਨਾਲੋਂ ਹੋਰ ਗੂੜ੍ਹੇ ਹੋ ਗਏ। ਲੱਕੜ ਦੀ ਸਨਅਤ ਵਿੱਚ ਯੂਨੀਅਨ ਬਣਨ ਨਾਲ ਇਸ ਸਨਅਤ ਵਿੱਚ ਪੰਜਾਬੀਆਂ ਅਤੇ ਹੋਰ ਘੱਟ ਗਿਣਤੀਆਂ ਨਾਲ ਹੁੰਦੇ ਕਈ ਤਰ੍ਹਾਂ ਦੇ ਵਿਤਕਰੇ ਖਤਮ ਹੋ ਗਏ। ਉਦਾਹਰਨ ਲਈ, ਇਕੋ ਤਰ੍ਹਾਂ ਦੇ ਕੰਮ ਕਰਨ ਲਈ ਗੋਰਿਆਂ ਦੇ ਮੁਕਾਬਲੇ ਮਿਲਦੀ ਘੱਟ ਤਨਖਾਹ ਦੀ ਪਿਰਤ ਕਾਫੀ ਹੱਦ ਤੱਕ ਖਤਮ ਹੋ ਗਈ।

ਸੱਤਰਵਿਆਂ ਵਿੱਚ ਆਏ ਪੰਜਾਬੀਆਂ ਨੂੰ ਵੀ ਪਹਿਲਾਂ ਆਇਆਂ ਵਾਂਗ ਕੰਮਾਂ ਕਾਰਾਂ ਉੱਤੇ ਨਸਲੀ ਵਿਤਕਰੇ ਦਾ ਸਾਹਮਣਾ ਕਰਨਾ ਪਿਆ। ਦੂਜੀਆਂ ਘੱਟ ਗਿਣਤੀਆਂ ਵਾਂਗ ਉਨ੍ਹਾਂ ਨੂੰ ਕੰਮਾਂ ਉੱਤੇ ਸਭ ਤੋਂ ਮਗਰੋਂ ਰੱਖਿਆ ਜਾਂਦਾ ਅਤੇ ਸਭ ਤੋਂ ਪਹਿਲਾਂ ਕੱਢਿਆ ਜਾਂਦਾ। ਉਨ੍ਹਾਂ ਦੀ ਪੜ੍ਹਾਈ ਅਤੇ ਯੋਗਤਾ ਨੂੰ ਮਾਨਤਾ ਨਹੀਂ ਸੀ ਦਿੱਤੀ ਜਾਂਦੀ ਅਤੇ ਨਾ ਹੀ ਉਸ ਮੁਤਾਬਕ ਕੰਮ ਦਿੱਤੇ ਜਾਂਦੇ ਸਨ। ਕਈ ਹਾਲਤਾਂ ਵਿੱਚ ਪੜ੍ਹੇ ਲਿਖੇ ਲੋਕਾਂ ਨੂੰ ਕਦੀ ਕੰਮ ਇਹ ਕਹਿ ਕੇ ਨਹੀਂ ਸੀ ਦਿੱਤੇ ਜਾਂਦੇ ਕਿ ਉਹ ਉਸ ਕੰਮ ਨਾਲੋਂ ਵੱਧ ਯੋਗਤਾ ਰੱਖਦੇ (ਓਵਰਕੁਆਲੀਫਾਈ) ਹਨ। ਉਦਾਹਰਨ ਵਜੋਂ, ਪੰਜਾਬ ਤੋਂ ਡਿਗਰੀ ਪ੍ਰਾਪਤ ਬੰਦੇ ਨੂੰ ਪੋਸਟ ਆਫਿਸ ਵਰਗੀਆਂ ਥਾਂਵਾਂ ਵਿੱਚ ਇਸ ਕਰਕੇ ਨੌਕਰੀ ਨਹੀਂ ਸੀ ਦਿੱਤੀ ਜਾਂਦੀ ਕਿ ਉਹ ਵੱਧ ਯੋਗਤਾ ਰੱਖਦੇ ਹਨ ਤੇ ਹੋਰ ਕਿਸੇ ਪਾਸੇ ਉਨ੍ਹਾਂ ਦੀ ਯੋਗਤਾ ਨੂੰ ਮੰਨਿਆ ਨਹੀਂ ਸੀ ਜਾਂਦਾ। ਨਤੀਜੇ ਵਜੋਂ, ਕਨੇਡਾ ਦੇ ਹਾਈ ਸਕੂਲ ਤੋਂ ਵੀ ਥੱਲੇ ਦੀ ਵਿਦਿਆ ਵਾਲਾ ਗੋਰਾ ਪੋਸਟ ਆਫਿਸ ਵਰਗੀ ਜਗ੍ਹਾ ਸੁਖਾਲਾ ਕੰਮ ਕਰ ਰਿਹਾ ਹੁੰਦਾ ਅਤੇ ਐਮ. ਏ. ਪਾਸ ਪੜ੍ਹਿਆ ਪੰਜਾਬੀ ਉਸ ਬਿਲਡਿੰਗ ਵਿੱਚ ਸਫਾਈ ਦਾ ਮੁਕਾਬਲਤਨ ਔਖਾ ਅਤੇ ਘੱਟ ਤਨਖਾਹ ਵਾਲਾ ਕੰਮ ਕਰ ਰਿਹਾ ਹੁੰਦਾ। ਇਸ ਦੇ ਸਿੱਟੇ ਵਜੋਂ ਕਈ ਹਾਲਤਾਂ ਵਿੱਚ ਪੰਜਾਬ ਤੋਂ ਬੀ ਏ, ਐਮ ਏ ਕਰਕੇ ਆਏ ਨੌਜਵਾਨ ਕੰਮ ਲੱਭਣ ਗਏ ਕੰਮ ਦੀ ਅਰਜ਼ੀ ’ਤੇ ਆਪਣੀ ਸਹੀ ਪੜ੍ਹਾਈ ਲਿਖਣ ਦੀ ਥਾਂ ਹਾਈ ਸਕੂਲ ਪਾਸ ਲਿਖ ਦਿੰਦੇ ਸਨ। (12) ਇਸ ਤਰ੍ਹਾਂ ਦੇ ਵਿਤਕਰੇ ਦਾ ਮੁਕਾਬਲਾ ਨਵੇਂ ਆਏ ਪੰਜਾਬੀਆਂ ਨੇ ਵਿਅਕਤੀਗਤ ਪੱਧਰ ਉੱਤੇ ਵੀ ਅਤੇ ਆਪਣੇ ਕੰਮਾਂ ਉੱਪਰ ਸਥਾਪਤ ਯੂਨੀਅਨਾਂ ਵਿੱਚ ਹਿੱਸਾ ਲੈ ਕੇ ਕਰਨਾ ਸ਼ੁਰੂ ਕਰ ਦਿੱਤਾ।

ਉਸ ਸਮੇਂ ਕਮਿਊਨਿਟੀ ਵਿੱਚ ਨਵੀਆਂ ਸਥਾਪਤ ਹੋ ਰਹੀਆਂ ਜਥੇਬੰਦੀਆਂ ਪੰਜਾਬੀਆਂ ਨਾਲ ਕੰਮਾਂ ਉੱਤੇ ਹੋ ਰਹੇ ਵਿਤਕਰੇ ਤੋਂ ਪੂਰੀ ਤਰ੍ਹਾਂ ਸੁਚੇਤ ਸਨ। ਉਹ ਸਰਮਾਏਦਾਰ ਵਲੋਂ ਮਜ਼ਦੂਰ ਦੇ ਸ਼ੋਸ਼ਣ ਦੇ ਸਿਧਾਂਤਕ ਪੱਖ ਤੋਂ ਪਹਿਲਾਂ ਹੀ ਭਲੀਭਾਂਤ ਜਾਣੂ ਸਨ। ਜਦੋਂ ਉਹ ਇਥੇ ਦੀ ਮਜ਼ਦੂਰ ਜਮਾਤ ਵਿੱਚ ਸ਼ਾਮਲ ਹੋਏ ਤਾਂ ਉਨ੍ਹਾਂ ਦੇ ਅਮਲੀ ਤਜਰਬੇ ਨੇ ਉਨ੍ਹਾਂ ਨੂੰ ਸਰਮਾਏਦਾਰ ਵਲੋਂ ਮਜ਼ਦੂਰ ਦੇ ਹੁੰਦੇ ਸ਼ੋਸ਼ਣ ਨੂੰ ਹੋਰ ਸਪਸ਼ਟਤਾ ਨਾਲ ਸਮਝਣ ਦਾ ਮੌਕਾ ਦਿੱਤਾ। ਇਸ ਤਰ੍ਹਾਂ ਦੀਆਂ ਹਾਲਤਾਂ ਵਿੱਚ ਤਕਰੀਬਨ ਸਾਰੀਆਂ ਸੰਸਥਾਂਵਾਂ ਨੇ ਮਜ਼ਦੂਰਾਂ ਦੇ ਹੱਕਾਂ ਲਈ ਸੰਘਰਸ਼ ਕਰਨਾ ਆਪਣੀ ਸਰਗਰਮੀ ਦਾ ਮੁੱਖ ਹਿੱਸਾ ਬਣਾਇਆ। ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਟਰਾਂਟੋ ਦੇ ਉਦੇਸ਼ਾਂ ਵਿੱਚ ਇਕ ਉਦੇਸ਼ “ਲੋਕਾਂ ਨੂੰ ਮਜ਼ਦੂਰਾਂ ਦੀਆਂ

ਯੂਨੀਅਨਾਂ ਵਿੱਚ ਸ਼ਾਮਲ ਹੋਣ, ਯੂਨੀਅਨਾਂ ਨਾਲ ਮਿਲਕੇ ਕੰਮ ਕਰਨ ਅਤੇ ਯੂਨੀਅਨਾਂ ਨੂੰ ਸਹਿਯੋਗ ਦੇਣ ਲਈ ਉਤਸ਼ਾਹਿਤ ਕਰਨਾ'' ਸ਼ਾਮਲ ਸੀ। ਇਸ ਹੀ ਤਰ੍ਹਾਂ ਇਪਾਨਾ ਨੇ ਜੂਨ 1976 ਵਿੱਚ ਆਪਣੇ ਸੋਧੇ ਹੋਏ ਰਾਜਸੀ ਮਤੇ ਵਿੱਚ ਇਹ ਐਲਾਨ ਕੀਤਾ ਕਿ ਇਪਾਨਾ, ''ਦੁਨੀਆ ਦੇ ਕਾਮਿਆਂ ਦੇ ਘੋਲਾਂ ਦੀ ਮਦਦ ਕਰਨ ਲਈ ਦ੍ਰਿੜ ਹੈ।'' ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਆਫ ਕਨੇਡਾ (ਵੈਨਕੂਵਰ) ਦੇ ਮਿੱਥੇ ਹੋਏ ਟੀਚਿਆਂ ਵਿੱਚ ਸ਼ਾਮਲ ਹੈ: ''ਦੂਜੀਆਂ ਜਥੇਬੰਦੀਆਂ ਨਾਲ ਮਿਲ ਕੇ ਮਨੁੱਖੀ ਅਧਿਕਾਰਾਂ, ਸਮਾਜਕ ਅਤੇ ਆਰਥਿਕ ਮੌਕਿਆਂ ਲਈ ਜੱਦੋ-ਜਹਿਦ ਕਰਨਾ ਅਤੇ ਕਨੇਡਾ ਦੀ ਮਜ਼ਦੂਰ ਜਮਾਤ ਨਾਲ ਸੰਬੰਧ ਬਣਾਉਣਾ।'' ਐਡਮੰਟਨ ਦੀ ਸੈਕੂਲਰ ਪੀਪਲਜ਼ ਐਸੋਸੀਏਸ਼ਨ ਦੇ ਮਿੱਥੇ ਆਸ਼ਿਆਂ ਵਿੱਚ ਇਕ ਆਸ਼ਾ: ''ਮਜ਼ਦੂਰ ਲਹਿਰਾਂ ਅਤੇ ਜਮ੍ਹੂਰੀ ਜੱਦੋ-ਜਹਿਦਾਂ ਦੀ ਮਦਦ ਕਰਨਾ'' ਹੈ। ਆਪਣੇ ਇਨ੍ਹਾਂ ਆਸ਼ਿਆਂ, ਉਦੇਸ਼ਾਂ ਅਤੇ ਟੀਚਿਆਂ ਦੀ ਪੂਰਤੀ ਲਈ ਇਹ ਜਥੇਬੰਦੀਆਂ ਸਮੇਂ ਸਮੇਂ ਕਮਿਊਨਿਟੀ ਵਿੱਚ ਮਜ਼ਦੂਰਾਂ ਦੇ ਮਸਲਿਆਂ ਸੰਬੰਧੀ ਰੈਲੀਆਂ, ਮੀਟਿੰਗਾਂ ਅਤੇ ਰੋਸ ਮੁਜ਼ਾਹਰੇ ਜਥੇਬੰਦ ਕਰਦੀਆਂ ਰਹੀਆਂ। ਇਨ੍ਹਾਂ ਜਥੇਬੰਦੀਆਂ ਦੇ ਮੈਂਬਰ ''ਦੁਨੀਆ ਦੇ ਮਜ਼ਦੂਰੋ ਇਕ ਹੋ ਜਾਉ'' ਦੇ ਨਾਹਰੇ ਤੋਂ ਵੀ ਵਾਕਫ ਸਨ। ਇਸ ਲਈ ਉਨ੍ਹਾਂ ਨੂੰ ਇਸ ਗੱਲ ਦੀ  ਪੂਰੀ ਸਮਝ ਸੀ ਕਿ ਪੰਜਾਬੀ ਮਜ਼ਦੂਰਾਂ ਦੇ ਹਿਤ ਕਨੇਡਾ ਦੇ ਸਮੁੱਚੇ ਮਜ਼ਦੂਰਾਂ ਨਾਲੋਂ ਵੱਖਰੇ ਨਹੀਂ ਹਨ ਅਤੇ ਇਨ੍ਹਾਂ ਦੀਆਂ ਜੱਦੋਜਹਿਦਾਂ ਵਿੱਚ ਕਨੇਡਾ ਦੇ ਸਮੁੱਚੇ ਮਜ਼ਦੂਰਾਂ ਦੀ ਸ਼ਮੂਲੀਅਤ ਜ਼ਰੂਰੀ ਹੈ। ਇਸ ਸੋਚ ਉੱਪਰ ਚੱਲਦਿਆਂ ਇਹ ਜਥੇਬੰਦੀਆਂ ਕਨੇਡਾ ਦੀ ਸਮੁੱਚੀ ਮਜ਼ਦੂਰ ਲਹਿਰ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਂਦੀਆਂ ਅਤੇ ਆਪਣੇ ਸੰਘਰਸ਼ਾਂ ਵਿੱਚ ਕਨੇਡਾ ਦੀ ਸਮੁੱਚੀ ਮਜ਼ਦੂਰ ਲਹਿਰ ਨੂੰ ਸ਼ਾਮਲ ਕਰਨ ਦਾ ਯਤਨ ਕਰਦੀਆਂ।

ਕੰਮ-ਕਾਰਾਂ ਉੱਤੇ ਲੁਕਵੇਂ ਰੂਪ ਵਿੱਚ ਹੁੰਦੇ ਵਿਤਕਰੇ ਕਾਰਨ ਹੋਰ ਘੱਟ ਗਿਣਤੀਆਂ ਵਾਂਗ ਪੰਜਾਬੀਆਂ ਨੂੰ ਵੀ ਅਜਿਹੇ ਕੰਮ ਮਿਲਦੇ ਜੋ ਕਨੇਡਾ ਦੇ ਗੋਰੇ ਕਰਨ ਨੂੰ ਤਿਆਰ ਨਹੀਂ ਸਨ। ਨਤੀਜੇ ਵਜੋਂ, ਕੁਝ ਇਕ ਕਿੱਤਿਆਂ ਵਿੱਚ ਪੰਜਾਬੀਆਂ ਦੀ ਗਿਣਤੀ ਵਧਣੀ ਸ਼ੁਰੂ ਹੋ ਗਈ। ਫਾਰਮਾਂ (ਖੇਤੀ ਬਾੜੀ) ਦੇ ਕੰਮ, ਇਮਾਰਤਾਂ ਦੀ ਸਫਾਈ ਦੇ ਕੰਮ, ਟੈਕਸੀ ਚਲਾਉਣ ਦਾ ਕੰਮ ਆਦਿ ਕੁਝ ਕਿੱਤੇ ਸਨ ਜਿਨ੍ਹਾਂ ਵਿੱਚ ਪੰਜਾਬੀ ਔਰਤ-ਮਜ਼ਦੂਰਾਂ ਦੀ ਗਿਣਤੀ ਵੱਡੀ ਪੱਧਰ 'ਤੇ ਹੋ ਗਈ। ਇਨ੍ਹਾਂ ਕੰਮਾਂ ਵਿੱਚ ਲੰਮੇ ਘੰਟੇ ਅਤੇ ਜਿਸਮਾਨੀ ਤੌਰ ਉੱਤੇ ਔਖਾ ਕੰਮ ਕਰਨਾ ਪੈਂਦਾ ਸੀ ਪਰ ਤਨਖਾਹ ਬਹੁਤ ਘੱਟ ਮਿਲਦੀ ਸੀ। ਕਨੇਡੀਅਨ ਆਰਥਿਕ ਢਾਂਚੇ ਦੀ ਦਿਲਚਸਪੀ ਵਾਲੀ ਗੱਲ ਇਹ ਵੀ ਹੈ ਕਿ ਉੱਪਰ ਬਿਆਨੇ ਇਨ੍ਹਾਂ ਕੰਮਾਂ ਵਿੱਚ ਪੰਜਾਬੀ ਮਜ਼ਦੂਰਾਂ ਦਾ ਸ਼ੋਸ਼ਣ ਸਿੱਧੇ ਤੌਰ 'ਤੇ ਦੂਜੇ ਪੰਜਾਬੀਆਂ ਵਲੋਂ ਹੀ ਕੀਤਾ ਜਾਂਦਾ ਸੀ।

ਇਨ੍ਹਾਂ ਕੰਮਾਂ ਵਿੱਚੋਂ ਫਾਰਮਾਂ ਦੇ ਕੰਮ ਦੀ ਆਪਣੀ ਹੀ ਵਿਲੱਖਣਤਾ ਸੀ। ਬੀ ਸੀ ਦੇ ਖੇਤਾਂ ਵਿੱਚ ਕੰਮ ਕਰਨ ਵਾਲੇ ਮਜ਼ਦੂਰਾਂ ਵਿੱਚੋਂ 80 ਪ੍ਰਤੀਸ਼ੱਤ ਮਜ਼ਦੂਰ ਪੰਜਾਬੀ ਮੂਲ ਦੇ ਸਨ। ਇਨ੍ਹਾਂ ਨੂੰ ਬੀ ਸੀ ਦੀ ਘੱਟੋ ਘੱਟ ਮਿੱਥੀ ਤਨਖਾਹ ਤੋਂ ਵੀ ਘੱਟ ਤਨਖਾਹ ਮਿਲਦੀ ਸੀ। ਕੰਮ ਉੱਤੇ ਲਿਜਾਣ ਵਾਲੇ ਠੇਕੇਦਾਰਾਂ ਅਤੇ ਖੇਤਾਂ ਦੇ ਮਾਲਕਾਂ ਵਲੋਂ ਕਾਮਿਆਂ ਦੀ ਤਨਖਾਹ ਮਾਰ ਲੈਣੀ ਇਕ ਆਮ ਗੱਲ ਸੀ। ਸਰਕਾਰ ਵਲੋਂ ਮਜ਼ਦੂਰਾਂ ਵਾਸਤੇ ਬਣਾਏ ਕਾਨੂੰਨ ਜੋ ਦੂਜੀਆਂ ਸਨਅਤਾਂ ਵਿੱਚ ਲਾਗੂ ਸਨ, ਉਹ ਫਾਰਮਾਂ ਵਿੱਚ ਲਾਗੂ ਨਹੀਂ ਸਨ ਹੁੰਦੇ। ਨਤੀਜੇ ਵਜੋਂ ਖੇਤ ਮਜ਼ਦੂਰਾਂ ਦਾ ਬੀ ਸੀ ਵਿੱਚ ਸਭ ਤੋਂ ਵੱਧ ਸ਼ੋਸ਼ਣ ਹੋ ਰਿਹਾ ਸੀ। ਖੇਤ ਮਜ਼ਦੂਰਾਂ ਦੀ ਲੁੱਟ ਕਰਨ ਵਾਲਿਆਂ ਵਿੱਚ ਵੀ ਪੰਜਾਬੀ ਵੱਡੀ ਪੱਧਰ ਉੱਤੇ ਫਾਰਮਾਂ ਦੇ ਮਾਲਕਾਂ ਅਤੇ ਠੇਕੇਦਾਰਾਂ ਦੇ ਰੂਪ ਵਿੱਚ ਸ਼ਾਮਲ ਸਨ।

ਪੰਜਾਬੀ ਭਾਈਚਾਰੇ ਵਿੱਚ ਇਸ ਸ਼ੋਸ਼ਣ ਦੇ ਖਿਲਾਫ ਸੱਤਰਵਿਆਂ ਦੇ ਸ਼ੁਰੂ ਤੋਂ ਹੀ ਗੱਲਬਾਤ ਚੱਲਣ ਲੱਗ ਪਈ ਸੀ। ਸਥਾਨਕ ਅੰਗਰੇਜ਼ੀ ਮੀਡੀਏ ਅਤੇ ਪੰਜਾਬੀ ਅਖਬਾਰਾਂ ਵਿੱਚ ਮਜ਼ਦੂਰਾਂ ਦੀ ਲੁੱਟ ਸੰਬੰਧੀ ਖਬਰਾਂ ਤੇ ਚਰਚਾ ਛਪਦੀ। ਬੀ ਸੀ ਦੀ ਸਰਕਾਰ ਵਲੋਂ 1973 ਵਿੱਚ ਇਕ ਸਿਲੈਕਟ ਸਟੈਂਡਿੰਗ ਕਮੇਟੀ ਕਾਇਮ ਕੀਤੀ ਗਈ। ਇਸ ਵਿੱਚ ਪੰਜਾਬੀ ਭਾਈਚਾਰੇ ਵਿੱਚੋਂ ਵੀ ਲੋਕਾਂ ਨੇ ਪੂਰਾ ਹਿੱਸਾ ਲਿਆ। ਉਦਾਹਰਨ ਵਜੋਂ, ਅਕਤੂਬਰ 1974 ਨੂੰ ਖੇਤ ਮਜ਼ਦੂਰਾਂ  ਸੰਬੰਧੀ ਇਕ ਬਰੀਫ ਪੇਸ਼ ਕੀਤੀ ਗਈ। (14) ਇਸ ਹੀ ਤਰ੍ਹਾਂ 1978 ਵਿੱਚ ਬੀ ਸੀ ਲਾਅ ਯੂਨੀਅਨ ਵਲੋਂ ਖੇਤ ਮਜ਼ਦੂਰਾਂ ਅਤੇ ਘਰਾਂ ਵਿੱਚ ਕੰਮ ਕਰਨ ਵਾਲੇ ਕਾਮਿਆਂ ਦੀ ਮਦਦ ਲਈ ਇਕ ਜਥੇਬੰਦੀ ਕਾਇਮ ਕੀਤੀ ਗਈ ਜਿਸ ਵਿੱਚ ਪੰਜਾਬੀ ਲੋਕਾਂ ਦੀ ਪੂਰੀ ਸ਼ਮੂਲੀਅਤ ਸੀ। ਪਰ ਕਮਿਊਨਿਟੀ ਵਿੱਚ ਕੰਮ ਕਰਦੇ ਕੁਝ ਲੋਕਾਂ ਦਾ ਖਿਆਲ ਸੀ ਕਿ ਖੇਤ ਮਜ਼ਦੂਰਾਂ ਦੀ ਸਮੱਸਿਆ ਦਾ ਹੱਲ ਤਾਂ ਹੀ ਹੋ ਸਕਦਾ ਹੈ ਜੇ ਖੇਤ ਮਜ਼ਦੂਰਾਂ ਦੀ ਆਪਣੀ ਜਥੇਬੰਦੀ ਹੋਵੇ, ਉਨ੍ਹਾਂ ਦੀ ਆਪਣੀ ਯੂਨੀਅਨ ਹੋਵੇ। ਪਰ ਕਨੇਡਾ ਦੀ ਟਰੇਡ ਯੂਨੀਅਨ ਲਹਿਰ ਇਸ ਸੈਕਟਰ ਨੂੰ ਜਥੇਬੰਦ ਕਰਨ ਲਈ ਅਜੇ ਤਿਆਰ ਨਹੀਂ ਸੀ। ਇਸ ਦਾ ਇਕ ਕਾਰਨ ਇਹ ਵੀ ਸੀ ਕਿ ਕਨੇਡਾ ਅਮਰੀਕਾ ਵਿੱਚ ਖੇਤ ਮਜ਼ਦੂਰਾਂ ਨੂੰ ਜਥੇਬੰਦ ਕਰਨ ਦੀਆਂ ਬਹੁਤੀਆਂ ਕੋਸ਼ਿਸ਼ਾਂ ਨਾਕਾਮਯਾਬ ਰਹੀਆਂ ਸਨ। ਪਰ ਸੱਤਰਵਿਆਂ ਦੌਰਾਨ ਵੱਡਾ ਕਾਰਨ ਸੀ ਇਸ ਸੈਕਟਰ ਵਿੱਚ ਨਵੇਂ ਆਏ ਪੰਜਾਬੀਆਂ ਦੀ ਬਹੁਗਿਣਤੀ ਹੋਣਾ। ਇਹ ਮਜ਼ਦੂਰ ਟਰੇਡ ਯੂਨੀਅਨ ਲਹਿਰ ਤੋਂ ਨਾਵਾਕਿਫ ਸਨ ਅਤੇ ਆਪਣੇ ਮਸਲਿਆਂ ਵਾਸਤੇ ਪੰਜਾਬੀ ਭਾਈਚਾਰੇ ਵਿਚਲੀਆਂ ਆਪਣੀਆਂ ਸਭਿਆਚਾਰਕ ਕਦਰਾਂ ਕੀਮਤਾਂ ਉੱਤੇ ਹੀ ਟੇਕ ਰੱਖਦੇ ਸਨ। ਕਨੇਡਾ ਦੀ ਟਰੇਡ ਯੂਨੀਅਨ ਲਹਿਰ ਨੂੰ ਪਤਾ ਨਹੀਂ ਸੀ ਲੱਗ ਰਿਹਾ ਕਿ ਇਸ ਸੈਕਟਰ ਵੱਲ ਕਿਸ ਤਰ੍ਹਾਂ ਪਹੁੰਚ ਕੀਤੀ ਜਾਵੇ।

ਇਸ ਖੇਤਰ ਵਿੱਚ ਪੰਜਾਬੀ/ਭਾਰਤੀ ਕਮਿਊਨਿਟੀ ਵਲੋਂ ਅਗਵਾਈ ਦੀ ਲੋੜ ਸੀ। ਇਸ ਚੁਣੌਤੀ ਨੂੰ ਸਵੀਕਾਰ ਕਰਦਿਆਂ ਕੁਝ ਲੋਕਾਂ ਨੇ ਖੇਤ ਮਜ਼ਦੂਰਾਂ ਨੂੰ ਜਥੇਬੰਦ ਕਰਨ ਦਾ ਬੀੜਾ ਚੁੱਕਿਆ ਅਤੇ ਫਰਵਰੀ 1979 ਵਿੱਚ ਫਾਰਮ ਵਰਕਰਜ਼ ਆਰਗੇਨਾਈਜ਼ਿੰਗ ਕਮੇਟੀ ਦੀ ਸਥਾਪਨਾ ਕੀਤੀ। ਅਗਲੇ ਵਰ੍ਹੇ ਦੌਰਾਨ ਇਸ ਕਮੇਟੀ ਨੇ ਇਸ ਮਸਲੇ ਦੇ ਵੱਖਰੇ ਵੱਖਰੇ ਪਹਿਲੂਆਂ ਨੂੰ ਉਭਾਰਿਆ ਅਤੇ ਕਨੇਡਾ ਭਰ ਵਿੱਚ ਇਸ ਨੂੰ ਇਕ ਮਸਲੇ ਵਜੋਂ ਪੇਸ਼ ਕੀਤਾ। ਕਮੇਟੀ ਦੇ ਕੰਮਾਂ ਦੇ ਨਤੀਜੇ ਵਜੋਂ ਅਪ੍ਰੈਲ 1980 ਵਿੱਚ ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ (ਸੀ ਐੱਫ ਯੂ) ਸਥਾਪਤ ਕੀਤੀ ਗਈ। ਸੀ ਐੱਫ ਯੂ ਨੇ ਖੇਤ ਮਜ਼ਦੂਰਾਂ ਦੇ ਹੱਕਾਂ ਦੀ ਲੜਾਈ ਨੂੰ ਦੋ ਨੁਕਤਿਆਂ ’ਤੇ ਲੜਿਆ। ਪਹਿਲਾ, ਖੇਤ ਮਜ਼ਦੂਰਾਂ ਨੂੰ ਜਥੇਬੰਦ ਕਰਕੇ ਮਾਲਕਾਂ ਅਤੇ ਠੇਕੇਦਾਰਾਂ ਉੱਪਰ ਹੱਕਾਂ ਲਈ ਦਬਾਅ ਪਾਉਣਾ। ਦੂਸਰਾ, ਬੀ ਸੀ ਅਤੇ ਕਨੇਡਾ ਦੀਆਂ ਸਰਕਾਰਾਂ ਉੱਪਰ ਦਬਾਅ ਪਾਉਣਾ ਕਿ ਉਹ ਫਾਰਮਾਂ ਵਿੱਚ ਉਹ ਹੀ ਕਾਨੂੰਨ ਲਾਗੂ ਕਰੇ ਜੋ ਬਾਕੀ ਦੀਆਂ ਸਨਅਤਾਂ ਉੱਪਰ ਲਾਗੂ ਹੁੰਦੇ ਹਨ।

ਸੀ ਐੱਫ ਯੂ ਦੇ ਸਥਾਪਤ ਹੋਣ ਬਾਅਦ ਹੌਲੀ ਹੌਲੀ ਇਸ ਨੂੰ ਕਨੇਡਾ ਦੀ ਸਮੁੱਚੀ ਟਰੇਡ ਯੂਨੀਅਨ ਲਹਿਰ ਦੇ ਵੱਡੇ ਹਿੱਸੇ ਵਲੋਂ ਹਿਮਾਇਤ ਹਾਸਲ ਹੋਈ। ਪਰ ਸ਼ੁਰੂ ਸਮੇਂ ਬਹੁਤੀ ਮਦਦ ਪੰਜਾਬੀ ਕਮਿਊਨਿਟੀ ਦੀਆਂ ਅਗਾਂਹਵਧੂ ਧਿਰਾਂ ਵਲੋਂ ਮਿਲੀ। ਸੀ ਐੱਫ ਯੂ ਨੂੰ ਸਥਾਪਤ ਕਰਨ ਵਿੱਚ ਇਪਾਨਾ ਨੇ ਮੁਢਲਾ ਰੋਲ ਨਿਭਾਇਆ। ਇਸ ਨੂੰ ਲਹਿਰ ਦੇ ਤੌਰ ’ਤੇ ਮਜ਼ਬੂਤ ਕਰਨ ਵਿੱਚ ਵੈਨਕੂਵਰ ਦੇ ਆਸ ਪਾਸ ਦੀਆਂ ਸਾਰੀਆਂ ਅਗਾਂਹਵਧੂ ਜਥੇਬੰਦੀਆਂ ਨੇ ਹਿੱਸਾ ਪਾਇਆ। ਕਨੇਡਾ ਦੇ ਦੂਜੇ ਸ਼ਹਿਰਾਂ ਐਡਮੰਟਨ, ਟਰਾਂਟੋ, ਵਿਨੀਪੈੱਗ ਆਦਿ ਵਿਚਲੀਆਂ ਅਗਾਂਹਵਧੂ ਪੰਜਾਬੀ ਜਥੇਬੰਦੀਆਂ ਵੀ ਸਮੇਂ ਸਮੇਂ ਯੂਨੀਅਨ ਦੀ ਸਹਾਇਤਾ ਲਈ ਸਰਗਰਮੀਆਂ ਕਰਦੀਆਂ।

ਯੂਨੀਅਨ ਆਪਣਾ ਸੁਨੇਹਾ ਪੰਜਾਬੀ ਖੇਤ ਮਜ਼ਦੂਰਾਂ ਤੱਕ ਪਹੁੰਚਾਉਣ ਲਈ ਖੇਤਾਂ ਵਿੱਚ ਅਤੇ ਕਮਿਊਨਿਟੀ ਵਿੱਚ ਮੀਟਿੰਗਾਂ, ਰੈਲੀਆਂ, ਮੁਜ਼ਾਹਰਿਆਂ ਅਤੇ ਸਭਿਆਚਾਰਕ ਪ੍ਰੋਗਰਾਮਾਂ ਦਾ ਪ੍ਰਬੰਧ ਕਰਦੀ। ਦੂਜੀਆਂ ਜਥੇਬੰਦੀਆਂ ਵਲੋਂ ਆਯੋਜਿਤ ਕੀਤੇ ਜਾਂਦੇ ਸਮਾਗਮਾਂ ਵਿੱਚ ਵੀ ਯੂਨੀਅਨ ਆਪਣਾ ਸੁਨੇਹਾ ਲੈ ਕੇ ਜਾਂਦੀ। ਖੇਤ ਮਜ਼ਦੂਰਾਂ ਦੇ ਹੱਕਾਂ ਲਈ ਕੀਤੀਆਂ ਹੜਤਾਲਾਂ ਅਤੇ ਮੁਜ਼ਾਹਰਿਆਂ ਵਿੱਚ ਦੂਜੀਆਂ ਜਥੇਬੰਦੀਆਂ ਦੇ ਵਰਕਰ ਸ਼ਾਮਲ ਹੁੰਦੇ ਅਤੇ ਉਹ ਹਿੰਮਤ ਅਨੁਸਾਰ ਯੂਨੀਅਨ ਦੀ ਹਰ ਪੱਖੋਂ ਸਹਾਇਤਾ ਕਰਦੇ। ਇੱਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਵੈਨਕੂਵਰ ਦੇ ਗੁਰਦਵਾਰਿਆਂ ਵਿੱਚ ਯੂਨੀਅਨ ਨੂੰ ਮਜ਼ਦੂਰਾਂ ਦੇ ਹੱਕਾਂ ਦੀ ਗੱਲ ਕਰਨ ਦੀ ਇਜਾਜ਼ਤ ਨਹੀਂ ਸੀ। ਕਹਿਣ ਨੂੰ ਤਾਂ ਪ੍ਰਬੰਧਕ ਇਹ ਕਹਿੰਦੇ ਸਨ ਕਿ ਉਹ ਗੁਰਦਵਾਰਿਆਂ ਵਿੱਚ ਸਿਆਸੀ ਗੱਲਬਾਤ ਨਹੀਂ ਹੋਣ ਦੇਣਾ ਚਾਹੁੰਦੇ ਪਰ ਅਸਲ ਕਾਰਨ ਗੁਰਦਵਾਰਿਆਂ ਦੀਆਂ ਪ੍ਰਬੰਧਕ ਕਮੇਟੀਆਂ ਵਿੱਚ ਫਾਰਮ ਮਾਲਕਾਂ ਅਤੇ ਠੇਕੇਦਾਰਾਂ ਦਾ ਅਸਰ ਰਸੂਖ ਸੀ।

ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ ਨੇ ਖੇਤ ਮਜ਼ਦੂਰਾਂ ਦੇ ਕੰਮ ਦੀਆਂ ਮਾੜੀਆਂ ਹਾਲਤਾਂ ਨੂੰ ਸਮੁੱਚੇ ਕਨੇਡੀਅਨ ਭਾਈਚਾਰੇ ਸਾਹਮਣੇ ਲਿਆਂਦਾ ਅਤੇ ਵੱਡੀ ਪੱਧਰ ਉੱਤੇ ਹਮਦਰਦੀ ਅਤੇ ਹਮਾਇਤ ਹਾਸਲ ਕੀਤੀ। ਯੂਨੀਅਨ ਆਪਣੀਆਂ ਕੋਸ਼ਿਸ਼ਾਂ ਨਾਲ ਮਜ਼ਦੂਰਾਂ ਦੀ ਸਥਿਤੀ ਵਿੱਚ ਕਈ ਸੁਧਾਰ ਕਰਵਾਉਣ ਵਿੱਚ ਕਾਮਯਾਬ ਹੋਈ। ਕੁਝ ਇਕ ਕੇਸਾਂ ਵਿੱਚ ਯੂਨੀਅਨ ਨੇ ਵੱਡੇ ਪੱਧਰ ਉੱਤੇ ਦਬਾਅ ਪਾ ਕੇ ਫਾਰਮ ਮਾਲਕਾਂ ਅਤੇ ਠੇਕੇਦਾਰਾਂ ਵਲੋਂ ਖੇਤ ਮਜ਼ਦੂਰਾਂ ਦੇ ਮਾਰੇ ਹਜ਼ਾਰਾਂ ਡਾਲਰ ਵਾਪਸ ਦਿਵਾਏ। ਫਰੇਜ਼ਰ ਵੈਲੀ ਦੇ ਇਲਾਕੇ ਦੀਆਂ ਕੁਝ ਨਰਸਰੀਆਂ ਅਤੇ ਮੱਸ਼ਰੂਮ ਫਾਰਮਾਂ ਵਿੱਚ ਯੂਨੀਅਨ ਸਰਟੀਫਿਕੇਸ਼ਨ ਹਾਸਲ ਕਰ ਕੇ ਕਾਮਿਆਂ ਦੀ ਨੁਮਾਇੰਦਾ (ਬਾਰਗੇਨਿੰਗ ਏਜੰਟ) ਬਣਨ ਵਿੱਚ ਕਾਮਯਾਬ ਹੋਈ। ਇਨ੍ਹਾਂ ਥਾਂਵਾਂ ਉੱਤੇ ਹੋਏ ਪਹਿਲੇ ਸਾਂਝੇ ਸਮਝੌਤਿਆਂ (ਕੁਲੈਕਟਿਵ ਐਗਰੀਮੈਂਟਸ) ਰਾਹੀਂ ਖੇਤ ਮਜ਼ਦੂਰਾਂ ਦੀਆਂ ਕੰਮ ਦੀਆਂ ਹਾਲਤਾਂ ਵਿੱਚ ਹਾਂ-ਪੱਖੀ ਤਬਦੀਲੀਆਂ ਕਰਵਾਉਣ ਵਿੱਚ ਕਾਮਯਾਬ ਹੋਈ। ਕਾਨੂੰਨੀ ਪੱਧਰ ਉੱਤੇ ਯੂਨੀਅਨ ਨੇ ਸੂਬਾਈ ਅਤੇ ਫੈਡਰਲ ਸਰਕਾਰਾਂ ਉੱਤੇ ਦਬਾਅ ਪਾ ਕੇ ਖੇਤ ਮਜ਼ਦੂਰਾਂ ਨਾਲ ਵਿਤਕਰਾ ਕਰਦੇ ਕਾਨੂੰਨਾਂ ਵਿੱਚ ਤਬਦੀਲੀਆਂ ਕਰਵਾਈਆਂ।

ਯੂਨੀਅਨ ਸਥਾਪਤ ਹੋਣ ਦੇ ਅਮਲ ਦੌਰਾਨ ਖੇਤ ਮਜ਼ਦੂਰਾਂ ਦੇ ਘੋਲ ਦੇ ਖਾਸੇ ਵਿੱਚ ਤਬਦੀਲੀ ਆ ਗਈ। ਜਿੱਥੇ ਫਾਰਮ ਵਰਕਰਜ਼ ਆਰਗੇਨਾਈਜ਼ਿੰਗ ਕਮੇਟੀ ਸਮੇਂ ਅਤੇ ਯੂਨੀਅਨ ਦੇ ਪਹਿਲੇ ਸਾਲਾਂ ਦੌਰਾਨ ਖੇਤ ਮਜ਼ਦੂਰਾਂ ਦੇ ਘੋਲ ਦਾ ਖਾਸਾ ਇਕ ਸਮਾਜਕ ਲਹਿਰ ਵਾਲਾ ਸੀ, ਬਾਅਦ ਵਿੱਚ ਇਹ ਖਾਸਾ ਇਸ ਸੰਸਥਾਪਕ (ਇੰਸਟੀਟਿਊਸ਼ਨਲਾਈਜ਼ਡ) ਟਰੇਡ ਯੂਨੀਅਨ ਵਾਲਾ ਹੋ ਗਿਆ। ਯੂਨੀਅਨ ਆਪਣੇ ਆਪ ਵਿੱਚ ਇਕ ਸੰਸਥਾ ਬਣ ਗਈ। ਇਸ ਬਦਲੇ ਖਾਸੇ ਕਾਰਨ ਯੂਨੀਅਨ ਨੂੰ ਮਜ਼ਦੂਰਾਂ ਦੇ ਮਸਲਿਆਂ ਨੂੰ ਨਜਿੱਠਣ ਵਾਸਤੇ ਵੱਖਰੇ ਤੌਰ ਤਰੀਕੇ ਅਪਨਾਉਣੇ ਪਏ। ਯੂਨੀਅਨ ਦੀਆਂ ਸਰਗਰਮੀਆਂ ਹੌਲੀ ਹੌਲੀ ਇਸ ਦੇ ਮੈਂਬਰਾਂ ਦੀਆਂ ਫੌਰੀ ਸਮੱਸਿਆਵਾਂ ਤੱਕ ਸੀਮਤ ਹੋ ਕੇ ਰਹਿ ਗਈਆਂ। ਸਮੁੱਚੀ ਕਮਿਊਨਿਟੀ ਨਾਲ ਯੂਨੀਅਨ ਦੇ ਸੰਬੰਧਾਂ ਵਿੱਚ ਕਮਜ਼ੋਰੀ ਆਉਣੀ ਸ਼ੁਰੂ ਹੋ ਗਈ ਅਤੇ ਇਸ ਦਾ ਪਹਿਲਾ ਸਮਾਜਕ ਲਹਿਰ ਵਾਲਾ ਸਥਾਨ ਕਾਇਮ ਨਾ ਰਹਿ ਸਕਿਆ।

ਵੱਡੇ ਪੱਧਰ ਉੱਤੇ ਕੀਤੀ ਜੱਦੋ-ਜਹਿਦ ਦੇ ਬਾਵਜੂਦ ਸੀ ਐੱਫ ਯੂ ਖੇਤ ਮਜ਼ਦੂਰਾਂ ਦੀਆਂ ਹਾਲਤਾਂ ਵਿੱਚ ਬਹੁਤੇ ਸਥਾਈ ਸੁਧਾਰ ਨਾ ਲਿਆ ਸਕੀ। ਅੱਜ ਵੀ ਖੇਤ ਮਜ਼ਦੂਰਾਂ ਨੂੰ ਥੋੜ੍ਹੇ ਬਹੁਤੇ ਫਰਕ ਨਾਲ ਉਸ ਤਰ੍ਹਾਂ ਦੀਆਂ ਹਾਲਤਾਂ ਵਿੱਚ ਹੀ ਕੰਮ ਕਰਨਾ ਪੈ

ਰਿਹਾ ਹੈ ਜਿਸ ਤਰ੍ਹਾਂ ਦੀਆਂ ਹਾਲਤਾਂ ਵਿੱਚ 20 ਸਾਲ ਪਹਿਲਾਂ ਕਰਨਾ ਪੈਂਦਾ ਸੀ। ਇਸ ਦੇ ਕਈ ਕਾਰਨ ਲੱਭੇ ਜਾ ਸਕਦੇ ਹਨ ਪਰ ਸਾਡੇ ਵਾਸਤੇ ਇਥੇ ਦੇਖਣ ਵਿਚਾਰਨ ਵਾਲੀ ਗੱਲ ਇਹ ਹੈ ਕਿ ਬਾਵਜੂਦ ਸੀਮਤ ਕਾਮਯਾਬੀ ਦੇ ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ ਦੇ ਤਜਰਬੇ ਦੀ ਕਨੇਡੀਅਨ ਪ੍ਰਗਤੀਸ਼ੀਲ ਲਹਿਰ ਵਿੱਚ ਬੇਹੱਦ ਮਹੱਤਤਾ ਹੈ। ਸਭ ਤੋਂ ਪਹਿਲਾਂ ਤਾਂ ਸਾਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਕਨੇਡਾ ਵਿੱਚ ਕਮਿਊਨਿਟੀ ਦੇ ਸੌ ਸਾਲਾ ਇਤਿਹਾਸ ਵਿੱਚ ਇਹ ਪਹਿਲਾ ਮੌਕਾ ਸੀ ਜਦੋਂ ਮਜ਼ਦੂਰਾਂ ਦੇ ਇਕ ਸੈਕਟਰ ਨੂੰ ਟਰੇਡ ਯੂਨੀਅਨ ਵਿੱਚ ਜਥੇਬੰਦ ਕਰਨ ਲਈ ਚਲਦੇ ਸੰਘਰਸ਼ ਦੀ ਅਗਵਾਈ ਪੰਜਾਬੀ ਕਮਿਊਨਿਟੀ ਦੇ ਹੱਥ ਵਿੱਚ ਸੀ। ਖੇਤੀ ਦੀ ਸਨਅਤ ਵਿੱਚ ਮਜ਼ਦੂਰਾਂ ਨੂੰ ਜਥੇਬੰਦ ਕਰਨ ਦੇ ਹੋਏ ਤਜਰਬਿਆਂ ਦੇ ਆਧਾਰ ਉੱਤੇ ਇਹ ਗੱਲ ਆਮ ਮੰਨੀ ਜਾਂਦੀ ਹੈ ਕਿ ਖੇਤੀ ਦੇ ਸੈਕਟਰ ਨੂੰ ਜਥੇਬੰਦ ਕਰਨਾ ਬਹੁਤ ਔਖਾ ਕੰਮ ਹੈ। ਇਸ ਲਈ ਪੰਜਾਬੀਆਂ ਵਲੋਂ ਇਸ ਔਖੇ ਕੰਮ ਨੂੰ ਸਿਰੇ ਚਾੜ੍ਹਨ ਲਈ ਫੈਸਲਾ ਲੈਣਾ ਅਤੇ ਯਤਨ ਕਰਨਾ ਆਪਣੇ ਆਪ ਵਿੱਚ ਮਾਣ ਵਾਲੀ ਗੱਲ ਹੈ। ਯੂਨੀਅਨ ਦੀਆਂ ਕੋਸ਼ਿਸ਼ਾਂ ਸਦਕਾ ਖੇਤ ਮਜ਼ਦੂਰਾਂ ਦੀਆਂ ਸਮੱਸਿਆਵਾਂ ਸਮੁੱਚੇ ਕਨੇਡੀਅਨ ਲੋਕਾਂ ਦੇ ਫਿਕਰਾਂ ਦਾ ਹਿੱਸਾ ਬਣੀਆਂ। ਪਿਛਲੇ ਵੀਹ ਸਾਲਾਂ ਦੌਰਾਨ ਇਸ ਸੈਕਟਰ ਵਿੱਚ ਬਹੁਤ ਸਾਰੇ ਕਾਨੂੰਨਾਂ ਵਿੱਚ ਤਬਦੀਲੀਆਂ ਆਈਆਂ ਹਨ। ਯੂਨੀਅਨ ਜਥੇਬੰਦ ਕਰਨ ਦਾ ਅਮਲ ਪੰਜਾਬੀਆਂ ਦੀ ਅਗਵਾਈ ਇਕ ਵੱਡੇ ਪੱਧਰ ਦੀ ਸਮਾਜਕ ਲਹਿਰ ਦੇ ਰੂਪ ਵਿੱਚ ਪ੍ਰਗਟ ਹੋਇਆ ਜਿਸ ਨਾਲ ਪੰਜਾਬੀ ਭਾਈਚਾਰੇ ਦਾ ਸਮੁੱਚੇ ਕਨੇਡੀਅਨ ਲੋਕਾਂ ਵਿੱਚ ਇਕ ਵੱਖਰੀ ਕਿਸਮ ਦਾ ਮਾਣ ਵਾਲਾ ਬਿੰਬ ਬਣਿਆ। ਕਨੇਡਾ ਹੀ ਨਹੀਂ ਅਮਰੀਕਾ ਦੀ ਮਜ਼ਦੂਰ ਲਹਿਰ ਨਾਲ ਵੀ ਨੇੜੇ ਦਾ ਨਾਤਾ ਕਾਇਮ ਕੀਤਾ ਗਿਆ। ਕੈਲੇਫੋਰਨੀਆ ਦੇ ਖੇਤ ਮਜ਼ਦੂਰਾਂ ਦੇ ਹੱਕਾਂ ਲਈ ਲੜਨ ਵਾਲੇ ਮਸ਼ਹੂਰ ਨੇਤਾ ਸੀਜ਼ਰ ਸ਼ਾਵੇਜ਼ ਦੋ ਵਾਰੀ ਸੀ ਐੱਫ ਯੂ ਦੇ ਸੱਦੇ ਉੱਤੇ ਵੈਨਕੂਵਰ ਆਏ। ਅਤੇ ਉਨ੍ਹਾਂ ਨੇ ਸੀ ਐੱਫ ਯੂ ਦੇ ਪ੍ਰਧਾਨ ਰਾਜ ਚੌਹਾਨ ਨੂੰ ਕੈਲੇਫੋਰਨੀਆ ਸੱਦਿਆ। ਇਹ ਗੱਲਾਂ ਆਪਣੇ ਆਪ ਵਿੱਚ ਵੱਡੀ ਇਤਿਹਾਸਕ ਮਹੱਤਤਾ ਰੱਖਦੀਆਂ ਹਨ। ਸੱਤਰਵਿਆਂ ਅੱਸੀਵਿਆਂ ਦੌਰਾਨ ਪੰਜਾਬੀਆਂ ਦੀ ਇਸ ਲਹਿਰ ਨੇ ਦਰਸ਼ਨ ਸਿੰਘ ਕਨੇਡੀਅਨ ਵਲੋਂ ਤੋਰੀ ਰੀਤ ਨੂੰ ਕਈ ਕਦਮ ਅੱਗੇ ਵੱਲ ਵਧਾਇਆ ਹੈ।

ਬੇਸ਼ੱਕ ਕੰਮ ਦੇ ਦੂਜੇ ਖੇਤਰਾਂ ਵਿੱਚ ਸੀ ਐੱਫ ਯੂ ਵਰਗਾ ਤਜਰਬਾ ਨਹੀਂ ਹੋਇਆ, ਫਿਰ ਵੀ ਕਮਿਊਨਿਟੀ ਦੀਆਂ ਅਗਾਂਹਵਧੂ ਜਥੇਬੰਦੀਆਂ ਆਪਣੇ ਆਪਣੇ ਢੰਗ ਨਾਲ ਨਾਨ-ਯੂਨੀਅਨ ਖੇਤਰਾਂ ਵਿੱਚ ਕੰਮ ਕਰਦੇ ਲੋਕਾਂ ਦੀ ਲੋੜ ਸਮੇਂ ਮਦਦ ਕਰਨ ਦੀ ਕੋਸ਼ਿਸ਼ ਕਰਦੀਆਂ ਰਹੀਆਂ ਸਨ। ਜੇ ਕਮਿਊਨਿਟੀ ਵਿੱਚੋਂ ਕੋਈ ਵਿਅਕਤੀ ਆਪਣੇ ਕੰਮ ਦੀ ਕੋਈ ਸ਼ਿਕਾਇਤ ਲੈ ਕੇ ਇਨ੍ਹਾਂ ਜਥੇਬੰਦੀਆਂ ਤੱਕ ਪਹੁੰਚ ਕਰਦਾ ਤਾਂ ਉਹ ਉਸ ਵਿਅਕਤੀ ਨੂੰ ਸਰਕਾਰ ਦੇ ਇੰਪਲਾਏਮੈਂਟ ਸਟੈਂਡਰਡਜ਼ ਬ੍ਰਾਂਚ (ਨਾਨ-ਯੂਨੀਅਨ ਸੈਕਟਰ ਦੇ ਕਾਮਿਆਂ ਲਈ ਮਿੱਥੇ ਗਏ ਘੱਟੋ ਘੱਟ ਮਾਪਾਂ ਦੀ ਸੁਰੱਖਿਆ ਲਈ ਕੰਮ ਕਰਦੇ ਮਹਿਕਮੇ) ਬਾਰੇ ਜਾਣਕਾਰੀ ਦਿੰਦੇ। ਜੇ ਲੋੜ ਪੈਂਦੀ ਤਾਂ ਇਨ੍ਹਾਂ ਜਥੇਬੰਦੀਆਂ ਦਾ ਕੋਈ ਮੈਂਬਰ ਉਸ ਵਿਅਕਤੀ ਦੇ ਨਾਲ ਜਾ ਕੇ ਇਸ ਬ੍ਰਾਂਚ ਕੋਲ ਸ਼ਿਕਾਇਤ ਕਰਨ ਵਿੱਚ ਵੀ ਮਦਦ ਕਰਦਾ ਹੈ। ਕਈ ਹਾਲਤਾਂ ਵਿੱਚ ਜਦੋਂ ਪੰਜਾਬੀ ਕਾਮੇ ਆਪਣੇ ਮਾਲਕਾਂ ਵਿਰੁੱਧ ਕੋਈ ਜਨਤਕ ਕਦਮ ਚੁੱਕਦੇ ਤਾਂ ਇਹ ਜਥੇਬੰਦੀਆਂ ਉਨ੍ਹਾਂ ਦੇ ਨਾਲ ਖੜ੍ਹਦੀਆਂ। ਵੈਨਕੂਵਰ ਵਿੱਚ ਅੱਸੀਵਿਆਂ ਦੇ ਸ਼ੁਰੂ ਵਿੱਚ ਬੰਬੇ ਪੈਲੇਸ ਰੈਸਟੋਰੈਂਟ ਅਤੇ ਰਾਗਾ ਰੈਸਟੋਰੈਂਟ ਦੇ ਕਾਮਿਆਂ ਵਲੋਂ ਆਪਣੇ ਹੱਕ ਲੈਣ ਲਈ ਕੀਤੀਆਂ ਹੜਤਾਲਾਂ ਵਿੱਚ ਇਪਾਨਾ ਵੱਲੋਂ ਕੀਤੇ ਕੰਮ ਅਤੇ 1982-83 ਵਿੱਚ ਟਰਾਂਟੋ ਦੀ ਇਕ ਪਲਾਸਟਿਕ ਫੈਕਟਰੀ ਅਤੇ ਇਕ ਪੀਜ਼ਾ ਰੈਸਟੋਰੈਂਟ ਵਿੱਚ ਕੰਮ ਕਰਦੇ ਕਾਮਿਆਂ ਵਲੋਂ ਆਪਣੇ ਹੱਕਾਂ ਲਈ ਕੀਤੀਆਂ ਹੜਤਾਲਾਂ ਦੌਰਾਨ ਟਰਾਂਟੋ ਦੀ ਇਪਾਨਾ ਯੂਨਿਟ ਦੇ ਕੰਮ ਨੂੰ ਇਸ ਦੀ ਉਦਾਹਰਨ ਦੇ ਤੌਰ 'ਤੇ ਦੇਖਿਆ ਜਾ ਸਕਦਾ ਹੈ।

ਇਹ ਅਗਾਂਹਵਧੂ ਜਥੇਬੰਦੀਆਂ ਆਪਣੀਆਂ ਮੀਟਿੰਗਾਂ, ਰੈਲੀਆਂ ਦੌਰਾਨ ਅਤੇ ਆਪਣੇ ਪੈਂਫਲਿਟਾਂ, ਅਖਬਾਰਾਂ ਅਤੇ ਰਸਾਲਿਆਂ ਰਾਹੀਂ ਮਜ਼ਦੂਰਾਂ ਨੂੰ ਆਪਣੇ ਹੱਕਾਂ ਬਾਰੇ ਚੇਤਨ ਕਰਦੀਆਂ। ਇਨ੍ਹਾਂ ਵਿੱਚ ਬਹੁਤੀਆਂ ਜਥੇਬੰਦੀਆਂ ਦੇ ਮੈਂਬਰ ਕਮਿਊਨਿਟੀ ਦੇ ਅਖਬਾਰਾਂ ਵਿੱਚ ਮਜ਼ਦੂਰਾਂ ਦੀ ਲੁੱਟ, ਮਜ਼ਦੂਰਾਂ ਦੇ ਹੱਕਾਂ ਅਤੇ ਮਜ਼ਦੂਰਾਂ ਦੀਆਂ ਜੱਦੋਜਹਿਦਾਂ ਬਾਰੇ ਲੇਖ ਅਤੇ ਰਿਪੋਰਟਾਂ ਲਿਖਦੇ। ਨਤੀਜੇ ਵਜੋਂ ਮਜ਼ਦੂਰਾਂ ਦੇ ਮਸਲੇ ਹਮੇਸ਼ਾਂ ਹੀ ਕਮਿਊਨਿਟੀ ਵਿੱਚ ਚਲਦੀ ਗੱਲਬਾਤ ਦਾ ਹਿੱਸਾ ਰਹਿੰਦੇ।

## 4. ਔਰਤ ਮਰਦ ਦੇ ਰਿਸ਼ਤੇ ਨਾਲ ਸੰਬੰਧਤ ਮਸਲੇ

ਦੁਨੀਆ ਦੇ ਹੋਰ ਬਹੁਤੇ ਸਮਾਜਾਂ ਵਾਂਗ ਪੰਜਾਬੀ ਸਮਾਜ ਵੀ ਇਕ ਮਰਦ ਪ੍ਰਧਾਨ ਸਮਾਜ ਹੈ। ਨਤੀਜੇ ਵਜੋਂ ਸਮਾਜ ਵਿੱਚ ਔਰਤ ਦੀ ਹਸਤੀ ਇਕ ਅਜ਼ਾਦ ਵਿਅਕਤੀ ਦੀ ਨਹੀਂ ਸਗੋਂ ਮਰਦ ਦੀ ਇਕ ਸਹਾਇਕ ਅਤੇ ਅਮਲੀ ਤੌਰ 'ਤੇ ਕਈ ਵਾਰ ਸਹਾਇਕ ਤੋਂ ਵੀ ਥੱਲੇ ਦੀ ਹੈ। (15) ਔਰਤ ਦੀ ਇਸ ਸਥਿਤੀ ਲਈ ਬੇਸ਼ੱਕ ਸਮਾਜਕ ਅਤੇ ਸਭਿਆਚਾਰਕ ਕਾਰਨ ਵੀ ਆਪਣਾ ਰੋਲ ਨਿਭਾਉਂਦੇ ਹਨ ਪਰ ਵੱਡੀ ਜ਼ਿੰਮੇਵਾਰੀ ਆਰਥਿਕ ਕਾਰਨਾਂ ਦੀ ਹੈ। ਪੰਜਾਬ ਦੇ ਖੇਤੀ ਪ੍ਰਧਾਨ ਸਮਾਜ ਵਿੱਚ ਜ਼ਮੀਨ ਦੀ ਮਲਕੀਅਤ ਮਰਦ ਦੇ ਹੱਥ ਹੈ, ਇਸ ਲਈ ਉਸ ਦਾ ਸਮਾਜ ਰੁਤਬਾ ਪਹਿਲੇ ਨੰਬਰ ਉੱਤੇ ਹੈ ਅਤੇ ਔਰਤ ਦਾ ਦੂਜੇ ਨੰਬਰ 'ਤੇ। ਖੇਤੀ ਪ੍ਰਧਾਨ ਸਮਾਜ ਵਿੱਚ ਔਰਤ ਅਤੇ ਮਰਦ ਵਿਚਕਾਰ ਕੰਮ ਦੀ ਵੰਡ ਬੜੀ ਸਪਸ਼ਟ ਹੁੰਦੀ ਹੈ। ਮਰਦ ਘਰ ਤੋਂ ਬਾਹਰ ਦੇ ਕੰਮਾਂ ਲਈ ਜ਼ਿੰਮੇਵਾਰ ਹੁੰਦਾ ਹੈ ਅਤੇ ਔਰਤ ਘਰ ਦੇ ਅੰਦਰਲੇ ਕੰਮਾਂ ਲਈ। ਨਤੀਜੇ ਵਜੋਂ, ਘਰ ਦੇ

ਬਾਹਰਲੇ ਕੰਮਾਂ ਵਿੱਚ ਔਰਤ ਦੀ ਪੁੱਛ ਪ੍ਰਤੀਤ ਬਹੁਤ ਨਿਗੂਣੀ ਹੁੰਦੀ ਹੈ। ਘਰ ਦੇ ਕੰਮਾਂ ਨੂੰ ਕਰਨ ਦੀ ਜ਼ਿੰਮੇਵਾਰੀ ਔਰਤ ਦੀ ਹੁੰਦੀ ਹੈ ਪਰ ਇਸ ਨਾਲ ਮਰਦ ਦੀ ਘਰ ਵਿੱਚ ਪੁੱਛ ਪ੍ਰਤੀਤ ਘੱਟ ਨਹੀਂ ਹੁੰਦੀ ਕਿਉਂਕਿ ਉਸ ਨੂੰ ਘਰ ਨੂੰ ਚਲਾਉਣ ਲਈ ਲੋੜੀਂਦੇ ਆਰਥਿਕ ਵਸੀਲੇ ਮੁਹੱਈਆ ਕਰਨ ਵਾਲਾ ਸਮਝਿਆ ਜਾਂਦਾ ਹੈ। ਇੱਥੇ ਇਹ ਗੱਲ ਨੋਟ ਕਰ ਲੈਣੀ ਚਾਹੀਦੀ ਹੈ ਕਿ ਮਰਦ ਬਾਰੇ ਅਜਿਹਾ ਪ੍ਰਭਾਵ ਬਣਨ ਪਿੱਛੇ ਇਕ ਕਾਰਨ ਤਾਂ ਇਹ ਹੈ ਕਿ ਪਰਵਾਰ ਦੇ ਆਰਥਿਕ ਵਸੀਲਿਆਂ (ਜ਼ਮੀਨ ਵਗੈਰਾ) ਦੀ ਮਲਕੀਅਤ ਮਰਦ ਕੋਲ ਹੁੰਦੀ ਹੈ ਜਾਂ ਉਹ ਆਪਣੀ ਮਜ਼ਦੂਰੀ ਬਾਹਰ ਵੇਚ ਕੇ ਘਰ ਨੂੰ ਚਲਾਉਣ ਲਈ ਪੈਸੇ ਕਮਾਉਂਦਾ ਹੈ। ਅਗਲਾ ਕਾਰਨ ਇਹ ਹੈ ਕਿ ਔਰਤ ਵਲੋਂ ਘਰ ਵਿੱਚ ਕੀਤੇ ਕੰਮ ਦੀ ਪੈਸੇ ਨਾਲ ਕੀਮਤ ਨਹੀਂ ਪਾਈ ਜਾਂਦੀ। ਜੇ ਔਰਤ ਦੇ ਘਰ ਵਿੱਚ ਕੀਤੇ ਕੰਮ ਦੀ ਕੀਮਤ ਪਾਈ ਜਾਵੇ ਤਾਂ ਅਸੀਂ ਦੇਖਾਂਗੇ ਕਿ ਔਰਤ ਘਰ ਦੀ ਆਰਥਿਕਤਾ ਚਲਾਉਣ ਵਿੱਚ ਜੇ ਮਰਦ ਤੋਂ ਵੱਧ ਹਿੱਸਾ ਨਹੀਂ ਪਾਉਂਦੀ ਤਾਂ ਮਰਦ ਜਿੰਨਾ ਹਿੱਸਾ ਤਾਂ ਜ਼ਰੂਰ ਪਾਉਂਦੀ ਹੈ। ਸਭਿਆਚਾਰ, ਸਮਾਜਕ ਅਤੇ ਧਾਰਮਿਕ ਸੋਚ ਵੀ ਘਰ ਵਿੱਚ ਮਰਦ ਦੀ ਪ੍ਰਭੂਸਤਾ ਨੂੰ ਬਰਕਰਾਰ ਰੱਖਣ ਵਿੱਚ ਆਪਣਾ ਰੋਲ ਨਿਭਾਉਂਦੀ ਹੈ। ਪਰ ਜਿਉਂ ਜਿਉਂ ਬਦਲਦੀਆਂ ਸਥਿਤੀਆਂ ਵਿੱਚ ਘਰ ਤੋਂ ਬਾਹਰ ਮਿਲਦੇ ਕੰਮਕਾਰਾਂ ਕਾਰਨ ਔਰਤ ਆਰਥਿਕ ਤੌਰ ’ਤੇ ਅਜ਼ਾਦ ਹੋਈ ਜਾਂਦੀ ਹੈ, ਤਿਉਂ ਤਿਉਂ ਮਰਦ ਦੀ ਸਰਦਾਰੀ ਨੂੰ ਚੁਣੌਤੀ ਮਿਲਣੀ ਸ਼ੁਰੂ ਹੋ ਜਾਂਦੀ ਹੈ। ਜਿੰਨੀ ਤੇਜ਼ੀ ਨਾਲ ਔਰਤ ਆਰਥਿਕ ’ਤੇ ਆਪਣੇ ਆਪ ਉੱਪਰ ਨਿਰਭਰ ਹੋਵੇਗੀ, ਉਨੀ ਤੇਜ਼ੀ ਨਾਲ ਮਰਦ ਦੀ ਸਰਦਾਰੀ ਨੂੰ ਸੱਟ ਲੱਗੇਗੀ ਅਤੇ ਮਰਦ ਅਤੇ ਔਰਤ ਦੇ ਆਪਸੀ ਰਿਸ਼ਤੇ ਵਿੱਚ ਤਣਾਅ ਪੈਦਾ ਹੋਵੇਗਾ। ਇਸ ਤਰ੍ਹਾਂ ਦਾ ਹੀ ਕੁਝ ਕਨੇਡਾ ਆਏ ਪੰਜਾਬੀ ਪਰਿਵਾਰਾਂ ਨਾਲ ਵਾਪਰਿਆ।

ਕਨੇਡਾ ਆਈਆਂ ਪੰਜਾਬੀ ਔਰਤਾਂ ਦੇ ਰੋਲ ਵਿੱਚ ਤੇਜ਼ੀ ਨਾਲ ਤਬਦੀਲੀ ਆਈ। ਪਰਿਵਾਰਾਂ ਵਿੱਚ ਉਹ ਸਿਰਫ ਘਰ ਸੰਭਾਲਣ ਤੱਕ ਹੀ ਸੀਮਤ ਨਾ ਰਹੀਆਂ ਸਗੋਂ ਘਰੋਂ ਬਾਹਰ ਕੰਮ ਕਰਕੇ ਮਰਦ ਦੇ ਨਾਲ ਘਰ ਦੀ ਆਰਥਿਕਤਾ ਵਿੱਚ ਹਿੱਸਾ ਪਾਉਣਾ ਵੀ ਉਨ੍ਹਾਂ ਦੀ ਜ਼ਿੰਮੇਵਾਰੀ ਬਣ ਗਈ। ਇਸ ਤਬਦੀਲੀ ਨਾਲ ਜਿੱਥੇ ਇਕ ਪਾਸੇ ਔਰਤ ਆਰਥਿਕ ਤੌਰ ’ਤੇ ਪੰਜਾਬੀ ਮਰਦ ਉੱਤੇ ਨਿਰਭਰ ਨਾ ਰਹੀ ਉੱਥੇ ਉਸ ਦੇ ਉੱਪਰ ਜ਼ਿੰਮੇਵਾਰੀਆਂ ਦਾ ਭਾਰ ਦੁੱਗਣਾ ਹੋ ਗਿਆ। ਬਾਹਰ ਕੰਮ ਕਰਨ ਦੇ ਨਾਲ ਘਰ ਦੇ ਕੰਮਾਂ ਦੀ ਸਮੁੱਚੀ ਜ਼ਿੰਮੇਵਾਰੀ ਵੀ ਔਰਤ ਦੇ ਸਿਰ ਉੱਪਰ ਹੀ ਰਹੀ। ਹੌਲੀ ਹੌਲੀ ਉਸ ਨੇ ਪੰਜਾਬੀ ਮਰਦ ਤੋਂ ਮੰਗ ਜਾਂ ਆਸ ਕਰਨੀ ਸ਼ੁਰੂ ਕਰ ਦਿੱਤੀ ਕਿ ਉਹ ਵੀ ਘਰ ਦੇ ਕੰਮਕਾਰ ਦੀ ਕੁੱਝ ਜ਼ਿੰਮੇਵਾਰੀ ਸੰਭਾਲੇ। ਔਰਤ ਬਾਹਰ ਕੰਮ ਕਰਕੇ ਮਰਦ ਵਾਂਗ ਹੀ ਘਰ ਦੀ ਆਰਥਿਕਤਾ ਵਿੱਚ ਹਿੱਸਾ ਪਾਉਣ ਲੱਗੀ ਅਤੇ ਇਹ ਆਸ ਵੀ ਕਰਨ ਲੱਗੀ ਕਿ ਪਰਿਵਾਰ ਵਿੱਚ ਉਸ ਦਾ ਰੋਲ ਇਕ ਸਹਾਇਕ ਦਾ ਨਹੀਂ ਸਗੋਂ ਬਰਾਬਰ ਦੇ ਭਾਈਵਾਲ ਦਾ ਹੋਵੇ। ਪਰ ਮਰਦ ਪ੍ਰਧਾਨ ਸਮਾਜ ਵਿੱਚ ਪਲ ਕੇ ਵੱਡਾ ਹੋਇਆ ਪੰਜਾਬੀ ਮਰਦ ਅਜਿਹਾ ਕਰਨ ਲਈ ਤਿਆਰ ਨਹੀਂ ਸੀ।

ਇਸ ਤੋਂ ਅਗਾਂਹ ਘਰ ਤੋਂ ਬਾਹਰ ਕੰਮ ਕਰਨ ਨਾਲ ਔਰਤ ਦੇ ਜਾਤੀ ਵਿਕਾਸ ਵਿੱਚ ਵਾਧਾ ਹੋਇਆ ਅਤੇ ਉਹ ਆਪਣੇ ਆਪ ਨੂੰ ਇਕ ਅਜ਼ਾਦ ਹਸਤੀ ਮਹਿਸੂਸ ਕਰਨ ਲੱਗੀ ਅਤੇ ਮਰਦ ਦੀ ਪ੍ਰਭੂਸਤਾ ਨੂੰ ਚੁਣੌਤੀ ਦੇਣ ਲੱਗੀ। ਇਨ੍ਹਾਂ ਸਾਰੀਆਂ ਗੱਲਾਂ ਕਾਰਨ ਪਰਿਵਾਰਾਂ ਵਿੱਚ ਤਣਾਅ ਪੈਦਾ ਹੋਣਾ ਅਤੇ ਵਧਣਾ ਸ਼ੁਰੂ ਹੋ ਗਿਆ। ਕਈ ਪਰਿਵਾਰਾਂ ਵਿੱਚ ਇਹ ਤਣਾਅ ਮਰਦ ਵਲੋਂ ਔਰਤਾਂ ਵਿਰੁੱਧ ਹਿੰਸਾ ਦਾ ਰੂਪ ਧਾਰਨ ਕਰਨ ਲੱਗਾ ਅਤੇ ਕਈ ਅਤਿ, ਦੀਆਂ ਹਾਲਤਾਂ ਵਿੱਚ ਗੱਲ ਔਰਤ ਦੀ ਮਾਰ ਕੁੱਟ ਤੋਂ ਵੱਧ ਕੇ ਕਤਲਾਂ ਤੱਕ ਪਹੁੰਚ ਗਈ। ਇਸ ਤੋਂ ਵੀ ਵੱਧ ਦੁੱਖ ਦੀ ਗੱਲ ਇਹ ਸੀ ਕਿ ਸਮੁੱਚੇ ਰੂਪ ਵਿੱਚ ਵਧੀਕੀ ਦੀ ਸ਼ਿਕਾਰ ਔਰਤ ਨੂੰ ਹੀ ਇਸ ਮਸਲੇ ਕਈ ਕਸੂਰਵਾਰ ਸਮਝਿਆ ਜਾਂਦਾ ਸੀ। ਉਸ ਸਮੇਂ ਪੰਜਾਬੀ ਕਮਿਊਨਿਟੀ ਦੀ ਆਮ ਸੋਝੀ (ਕਾਮਨ ਸੈਂਸ) ਅਨੁਸਾਰ ਇਹ ਕਿਹਾ ਜਾਂਦਾ ਸੀ ਕਿ “ਪੰਜਾਬੀ ਔਰਤ ਨੂੰ ਕਨੇਡਾ ਲੱਗ ਗਿਆ ਹੈ। ਉਹ ਆਪਣੀ ਹੱਦ ਟੱਪ ਰਹੀ ਹੈ। ਉਹ ਮਰਦ ਬਣਨਾ ਚਾਹੁੰਦੀ ਹੈ। ਅਤੇ ਇਸ ਸਭ ਕੁਝ ਨਾਲ ਪਰਿਵਾਰਾਂ ਵਿੱਚ ਤਣਾਅ ਵੱਧ ਰਿਹਾ ਹੈ।”

ਇਸ ਵੇਲੇ ਲੋੜ ਸੀ ਕਿ ਕਮਿਊਨਿਟੀ ਵਿੱਚ ਕੋਈ ਅਜਿਹੀ ਜਥੇਬੰਦੀ ਹੋਵੇ ਜਿਸ ਦਾ ਨਿਰੋਲ ਮਕਸਦ ਇਸ ਮਸਲੇ ਨੂੰ ਨਜਿੱਠਣਾ ਹੋਵੇ। ਇਸ ਲੋੜ ਨੂੰ ਪੂਰਾ ਕਰਨ ਵਾਸਤੇ ਵੈਨਕੂਵਰ ਵਿੱਚ 1972 ਵਿੱਚ ਹੀ ਇੰਡਿਆ ਮਹਿਲਾ ਐਸੋਸੀਏਸ਼ਨ (ਆਈ ਐੱਮ ਏ) (ਰੇਖਾ ਚਿੱਤਰ, ਸਫਾ 112) ਦੀ ਨੀਂਹ ਰੱਖੀ ਗਈ। ਆਈ ਐੱਮ ਏ ਇਹ ਸਮਝਦੀ ਸੀ ਕਿ ਪੰਜਾਬੀ ਸਮਾਜ ਇਕ ਮਰਦ ਪ੍ਰਧਾਨ ਅਤੇ ਜਗੀਰਦਾਰੀ ਕਦਰਾਂ ਕੀਮਤਾਂ ਵਾਲਾ ਸਮਾਜ ਹੈ ਜਿਸ ਵਿੱਚ ਔਰਤ ਨੂੰ ਮਰਦ ਦੇ ਬਰਾਬਰ ਅਧਿਕਾਰ ਨਹੀਂ ਹਨ। ਇਸ ਸੋਚ ਅਧੀਨ ਇਸ ਸੰਸਥਾਂ ਨੇ ਆਪਣਾ ਨਿਸ਼ਾਨਾ ਮਿੱਥਿਆ: “ਔਰਤਾਂ ਨੂੰ ਉਨ੍ਹਾਂ ਦੇ ਹੱਕਾਂ ਦਾ ਅਹਿਸਾਸ ਕਰਵਾ ਕੇ ਉਨ੍ਹਾਂ ਦੇ ਹੱਕਾਂ ਨੂੰ ਪ੍ਰਾਪਤ ਕਰਨ ਲਈ ਜੱਦੋਜਹਿਦ ਕਰਕੇ ਸਮਾਜ ਵਿੱਚ ਔਰਤ ਦੇ ਦਰਜੇ ਨੂੰ ਉੱਚਾ ਉਠਾਉਣਾ।” ਇਸ ਵੱਡੇ ਆਸ਼ੇ ਨੂੰ ਪੂਰਾ ਕਰਨ ਲਈ ਮਹਿਲਾ ਐਸੋਸੀਏਸ਼ਨ ਨੇ ਤਿੰਨ ਪੱਧਰ ਉੱਤੇ ਕੰਮ ਕੀਤਾ। ਪਹਿਲੀ ਪੱਧਰ ਉੱਤੇ ਪੰਜਾਬੀ ਔਰਤਾਂ ਨੂੰ ਨਵੇਂ ਦੇਸ਼ ਵਿੱਚ ਆ ਕੇ ਵਸਣ ਵਿੱਚ ਸਹਾਇਤਾ ਕਰਨਾ ਅਤੇ ਆਉਣ ਵਾਲੀਆਂ ਸਮੱਸਿਆਂਵਾਂ ਦੇ ਹੱਲ ਲੱਭਣ ਦੇ ਯਤਨ ਕਰਨਾ ਸ਼ਾਮਲ ਸੀ। ਉਨ੍ਹਾਂ ਨੂੰ ਗੁਜ਼ਾਰੇ ਜੋਗੀ ਅੰਗਰੇਜ਼ੀ ਸਿਖਾਉਣ, ਕੰਮ ਲੱਭਣ ਵਿੱਚ ਮਦਦ ਕਰਨ, ਹੁਨਰੀ ਸਿੱਖਿਆ ਲੈਣ ਬਾਰੇ ਜਾਣਕਾਰੀ ਮੁਹੱਈਆ ਕਰਨ ਅਤੇ ਘਰ ਦੀ ਚਾਰ ਦੀਵਾਰੀ ਵਿੱਚ ਰਹਿ ਕੇ ਇਕੱਲਾਪਨ ਮਹਿਸੂਸ ਕਰ ਰਹੀਆਂ ਔਰਤਾਂ ਲਈ ਦੂਜੀਆਂ ਔਰਤਾਂ ਨਾਲ ਮੇਲ ਮਿਲਾਪ ਦੇ ਮੌਕੇ ਪੈਦਾ ਕਰਨ ਵਰਗੇ ਕੰਮ ਕੀਤੇ। ਨਵੀਆਂ ਆਈਆਂ ਔਰਤਾਂ ਨੂੰ ਇਸ ਕਿਸਮ ਦੀ ਸਹਾਇਤਾ ਦੀ ਬਹੁਤ ਜ਼ਰੂਰਤ ਸੀ। ਐਸੋਸੀਏਸ਼ਨ ਵਲੋਂ ਦੂਸਰੀ

ਪੱਧਰ ਉੱਤੇ ਕੀਤੇ ਕੰਮਾਂ ਵਿੱਚ ਸ਼ਾਮਲ ਸੀ ਔਰਤਾਂ ਦੇ ਮਸਲਿਆਂ ਸੰਬੰਧੀ ਚੇਤਨਾ ਲਿਆਉਣ ਲਈ ਕੀਤੀਆਂ ਸਰਗਰਮੀਆਂ। ਇਨ੍ਹਾਂ ਮਸਲਿਆਂ ਸੰਬੰਧੀ ਮੀਟਿੰਗਾਂ ਅਤੇ ਰੈਲੀਆਂ ਕਰਨਾ ਅਤੇ ਮੀਡੀਏ ਵਿੱਚ ਇਨ੍ਹਾਂ ਬਾਰੇ ਗੱਲ ਕਰਨੀ। ਕੁੱਝ ਹਾਲਤਾਂ ਵਿੱਚ ਐਸੋਸੀਏਸ਼ਨ ਵਲੋਂ ਉਨ੍ਹਾਂ ਘਰਾਂ ਦੇ ਸਾਹਮਣੇ ਮੁਜ਼ਾਹਰੇ ਵੀ ਕੀਤੇ ਗਏ ਜਿੱਥੇ ਔਰਤਾਂ ਉੱਪਰ ਮਾਰੂ ਤਸ਼ੱਦਦ ਕੀਤਾ ਗਿਆ ਸੀ। ਇਸ ਮਸਲੇ ਬਾਰੇ ਚੇਤਨਾ ਪੈਦਾ ਕਰਨ ਅਤੇ ਇਸ ਨੂੰ ਵਿਗਿਆਨਕ ਢੰਗ ਨਾਲ ਸਮਝਣ ਲਈ ਐਸੋਸੀਏਸ਼ਨ ਵਲੋਂ ਕਈ ਖੋਜ ਪ੍ਰਾਜੈਕਟ ਵੀ ਕੀਤੇ ਗਏ। ਤੀਜੀ ਪੱਧਰ ਉੱਤੇ ਐਸੋਸੀਏਸ਼ਨ ਨੇ ਹਿੰਸਾ ਦਾ ਸ਼ਿਕਾਰ ਔਰਤਾਂ ਨੂੰ ਸਹਾਰਾ ਅਤੇ ਸਹਾਇਤਾ ਦੇਣ ਦਾ ਕੰਮ ਕੀਤਾ ਅਤੇ ਵੱਡੀ ਕਮਿਊਨਿਟੀ ਵਿੱਚ ਔਰਤਾਂ ਨੂੰ ਸਹਾਰਾ ਦੇਣ ਵਾਲੀਆਂ ਸੰਸਥਾਂਵਾਂ ਵਿਚਕਾਰ ਇਕ ਪੁਲ ਦਾ ਕੰਮ ਕੀਤਾ।

ਅੱਸੀਵਿਆਂ ਦੇ ਸ਼ੁਰੂ ਵਿੱਚ ਔਰਤਾਂ ਨਾਲ ਸੰਬੰਧਤ ਮਸਲਿਆਂ ਵਿੱਚ ਬਹੁਤ ਤੇਜ਼ੀ ਆ ਗਈ। ਨਤੀਜੇ ਵਜੋਂ, ਆਈ ਐੱਮ ਏ ਵਲੋਂ ਇਹ ਮਹਿਸੂਸ ਕੀਤਾ ਗਿਆ ਕਿ ਔਰਤਾਂ ਦੀਆਂ ਮੁਸ਼ਕਿਲਾਂ ਵੱਲ ਧਿਆਨ ਦੇਣ ਵਾਸਤੇ ਉਨ੍ਹਾਂ ਕੋਲ ਲੋੜੀਂਦੀ ਸ਼ਕਤੀ ਅਤੇ ਸੋਮੇ ਨਹੀਂ। ਕਮਿਊਨਿਟੀ ਦੀਆਂ ਦੂਜੀਆਂ ਜਥੇਬੰਦੀਆਂ ਵੀ ਔਰਤਾਂ ਦੇ ਮਸਲਿਆਂ ਬਾਰੇ ਕੋਈ ਨਾ ਕੋਈ ਸਰਗਰਮੀ ਕਰਦੀਆਂ ਰਹਿੰਦੀਆਂ ਸਨ। ਇਸ ਸਾਰੇ ਮਾਹੌਲ ਵਿੱਚੋਂ ਦੋ ਗੱਲਾਂ ਉਭਰ ਕੇ ਸਾਹਮਣੇ ਆਈਆਂ: ਮਸਲੇ ਏਨੇ ਵਧ ਗਏ ਸਨ ਜਿਨ੍ਹਾਂ ਨੂੰ ਮੁਖਾਤਿਬ ਹੋਣ ਵਾਸਤੇ ਆਈ ਐੱਮ ਏ ਤੋਂ ਬਿਨਾਂ ਇਕ ਹੋਰ ਜਥੇਬੰਦੀ ਦੀ ਲੋੜ ਸੀ; ਇਹ ਮਸਲੇ ਇਕੱਲੀਆਂ ਔਰਤਾਂ ਦੇ ਮਸਲੇ ਨਹੀਂ ਸਗੋਂ ਸਮੁੱਚੀ ਕਮਿਊਨਿਟੀ ਦੇ ਮਸਲੇ ਸਮਝੇ ਜਾਣੇ ਚਾਹੀਦੇ ਹਨ। ਮਰਦ ਜਿੱਥੇ ਸਮੱਸਿਆਵਾਂ ਦਾ ਹਿੱਸਾ ਹਨ ਉਹ ਉਨ੍ਹਾਂ ਦੇ ਹੱਲ ਦਾ ਵੀ ਹਿੱਸਾ ਹੋਣੇ ਚਾਹੀਦੇ ਹਨ। ਫਲਸਰੂਪ ਸਮਾਨਤਾ (ਰੇਖਾ ਚਿੱਤਰ, ਸਫਾ 132) ਨਾਂ ਦੀ ਨਵੀਂ ਜਥੇਬੰਦੀ ਨੇ ਜਨਮ ਲਿਆ। ਇਸ ਵਿੱਚ ਮਰਦ ਤੇ ਔਰਤਾਂ ਦੀਆਂ ਸਾਂਝੀਆਂ ਕੋਸ਼ਿਸ਼ਾਂ ਨਾਲ ਔਰਤਾਂ ਦੇ ਮਸਲਿਆਂ ਸੰਬੰਧੀ ਸਰਗਰਮੀਆਂ ਆਰੰਭੀਆ ਗਈਆਂ। ਸਮਾਨਤਾ ਨੇ ਵੀ ਔਰਤਾਂ ਵਿਰੁੱਧ ਹਿੰਸਾ ਅਤੇ ਵਿਤਕਰੇ ਨੂੰ ਖਤਮ ਕਰਨ ਲਈ ਦੋ ਪੱਧਰਾਂ ਉੱਤੇ ਕੰਮ ਕੀਤਾ: ਕਮਿਊਨਿਟੀ ਵਿੱਚ ਔਰਤਾਂ ਦੀਆਂ ਸਮੱਸਿਆਵਾਂ ਬਾਰੇ ਚੇਤਨਾ ਲਿਆਉਣ ਲਈ ਮੀਟਿੰਗਾਂ ਤੇ ਫੰਕਸ਼ਨ, ਮੀਡੀਏ ਦੀ ਵਰਤੋਂ ਅਤੇ ਨਾਟਕਾਂ ਦੇ ਪ੍ਰੋਗਰਾਮ; ਹਿੰਸਾ ਦਾ ਸ਼ਿਕਾਰ ਔਰਤਾਂ ਅਤੇ ਬੱਚਿਆਂ ਨੂੰ ਸਹਾਰਾ ਦੇਣ ਸੰਬੰਧੀ ਕੰਮ।

ਵੈਨਕੂਵਰ ਵਿੱਚ ਕੰਮ ਕਰ ਰਹੀਆਂ ਇਨ੍ਹਾਂ ਦੋਹਾਂ ਜਥੇਬੰਦੀਆਂ ਨੇ ਆਪਣੀਆਂ ਸਰਗਰਮੀਆਂ ਨੂੰ ਪੰਜਾਬੀ ਕਮਿਊਨਿਟੀ ਤੱਕ ਸੀਮਤ ਨਾ ਰੱਖਿਆ। ਉਨ੍ਹਾਂ ਨੇ ਸਮੁੱਚੇ ਕਨੇਡਾ ਵਿੱਚ ਔਰਤਾਂ ਨਾਲ ਹੁੰਦੇ ਵਿਤਕਰੇ ਦੇ ਵਿਰੋਧ ਵਿੱਚ ਚਲਦੀ ਜੱਦੋਜਹਿਦ ਵਿੱਚ ਆਪਣੀ ਸਮਰੱਥਾ ਅਨੁਸਾਰ ਹਿੱਸਾ ਲਿਆ। ਇਨ੍ਹਾਂ ਜਥੇਬੰਦੀਆਂ ਦੀਆਂ ਕਾਰਕੁੰਨ ਔਰਤਾਂ ਨੂੰ ਇਹ ਗੱਲ ਬੜੀ ਸਪਸ਼ਟ ਸੀ ਕਿ ਕਨੇਡਾ ਵਿੱਚ ਸਮੁੱਚੀ ਔਰਤ ਜਾਤ ਨਾਲ ਵਿਤਕਰੇ ਹੋ ਰਹੇ ਹਨ। ਉਦਾਹਰਨ ਲਈ ਕਨੇਡੀਅਨ ਔਰਤਾਂ ਨੂੰ ਮਿਲਦੇ ਕੰਮਾਂ ਕਾਰਾਂ ਵਿੱਚ ਔਰਤਾਂ ਨਾਲ ਵਿਤਕਰਾ ਹੁੰਦਾ ਹੈ। ਉਨ੍ਹਾਂ ਨੂੰ ਇਕੋ ਜਿਹੇ ਕੰਮਾਂ ਉੱਪਰ ਵੀ ਮਰਦਾਂ ਦੇ ਮੁਕਾਬਲੇ ਘੱਟ ਤਨਖਾਹ ਮਿਲਦੀ ਸੀ। ਵੱਡੀਆਂ ਸਰਕਾਰੀ ਤੇ ਗੈਰ ਸਰਕਾਰੀ ਸੰਸਥਾਂਵਾਂ ਵਿੱਚ ਔਰਤਾਂ ਨੂੰ ਉਪਰਲੇ ਦਰਜੇ ਦੀਆਂ ਨੌਕਰੀਆਂ ਬਹੁਤ ਘੱਟ ਮਿਲਦੀਆਂ ਸਨ। ਵੱਡੀ ਗਿਣਤੀ ਵਿੱਚ ਔਰਤਾਂ ਨੂੰ ਮਰਦ ਦੀ ਹਿੰਸਾਂ ਦਾ ਸ਼ਿਕਾਰ ਹੋਣ ਪੈ ਰਿਹਾ ਸੀ। ਦੂਜੇ ਸ਼ਬਦਾਂ ਵਿੱਚ, ਸਮੁੱਚੇ ਤੌਰ 'ਤੇ ਔਰਤਾਂ ਦੀ ਪੁਜੀਸ਼ਨ ਮਰਦਾਂ ਦੇ ਮੁਕਾਬਲੇ ਹੇਠਲੇ ਦਰਜੇ ਵਾਲੀ ਸੀ। ਇਸ ਨਾਬਰਾਬਰਤਾ ਵਿਰੁੱਧ ਕਨੇਡਾ ਵਿੱਚ ਔਰਤਾਂ ਵਲੋਂ ਵੱਡੇ ਪੱਧਰ ਉੱਤੇ ਲਹਿਰ ਚਲਾਈ ਜਾ ਰਹੀ ਸੀ। ਦੋਹਾਂ ਜਥੇਬੰਦੀਆਂ ਦੀਆਂ ਮੈਂਬਰ ਔਰਤਾਂ ਸਮੁੱਚੀ ਕਨੇਡੀਅਨ ਔਰਤ ਲਹਿਰ ਵਲੋਂ ਕੀਤੀਆਂ ਮੀਟਿੰਗਾਂ, ਮੁਜ਼ਾਹਰਿਆਂ, ਪੈਸਾ ਇਕੱਠਾ ਕਰਨ ਲਈ ਕੀਤੇ ਜਾਂਦੇ ਸਮਾਗਮਾਂ ਆਦਿ ਵਿੱਚ ਹਿੱਸਾ ਲੈਂਦੀਆਂ। ਉਨ੍ਹਾਂ ਵਲੋਂ ਕੀਤੀਆਂ ਇਨ੍ਹਾਂ ਸਰਗਰਮੀਆਂ ਨੇ ਇਕ ਪਾਸੇ ਪੰਜਾਬੀ ਕਮਿਊਨਿਟੀ ਵਿੱਚ ਔਰਤਾਂ ਦੇ ਹੱਕਾਂ ਲਈ ਚਲਦੀ ਲਹਿਰ ਨੂੰ ਸਮੁੱਚੀ ਕਨੇਡੀਅਨ ਔਰਤ ਲਹਿਰ ਨਾਲ ਜੋੜਨ ਲਈ ਅਹਿਮ ਕੰਮ ਕੀਤਾ। ਉਨ੍ਹਾਂ ਇਹ ਦਰਸਾਇਆ ਕਿ ਕਨੇਡਾ ਵਿੱਚ ਰਹਿ ਰਹੀ ਪੰਜਾਬੀ ਔਰਤ ਸਿਰਫ ਇਕ ਪੰਜਾਬੀ ਔਰਤ ਹੀ ਨਹੀਂ ਸਗੋਂ ਉਹ ਕਨੇਡੀਅਨ ਔਰਤ ਵੀ ਹੈ ਅਤੇ ਸਮੁੱਚੇ ਕਨੇਡਾ ਵਿੱਚ ਔਰਤ ਦੇ ਜੀਣ ਲਈ ਬਿਹਤਰ ਹਾਲਤ ਪੈਦਾ ਕਰਨਾ ਵੀ ਉਸ ਦੀ ਜ਼ਿੰਮੇਵਾਰੀ ਹੈ। ਦੂਜੇ ਪਾਸੇ ਆਪਣੀਆਂ ਇਨ੍ਹਾਂ ਸਰਗਰਮੀਆਂ ਕਰਕੇ ਉਹ ਸਮੁੱਚੀ ਕਨੇਡੀਅਨ ਔਰਤ ਲਹਿਰ ਤੋਂ ਪੰਜਾਬੀ ਕਮਿਊਨਿਟੀ ਵਿੱਚ ਆਪਣੇ ਸੰਘਰਸ਼ਾਂ ਲਈ ਮਦਦ ਵੀ ਪ੍ਰਾਪਤ ਕਰ ਸਕੀਆਂ। ਦੂਜੀਆਂ ਘੱਟ ਗਿਣਤੀ ਔਰਤਾਂ ਦੇ ਨਾਲ ਮਿਲ ਕੇ ਪੰਜਾਬੀ ਔਰਤਾਂ ਨੇ ਸਮੁੱਚੇ ਕਨੇਡਾ ਵਿੱਚ ਚਲਦੀ ਔਰਤ ਲਹਿਰ ਨੂੰ ਇਹ ਅਹਿਸਾਸ ਕਰਵਾਇਆ ਕਿ ਜੇ ਇਸ ਲਹਿਰ ਨੇ ਹੋਰ ਤਾਕਤਵਰ ਹੋਣਾ ਹੈ ਅਤੇ ਕਨੇਡਾ ਦੀਆਂ ਸਾਰੀਆਂ ਔਰਤਾਂ ਦੀ ਪ੍ਰਤੀਨਿਧ ਲਹਿਰ ਬਣਨਾ ਹੈ ਤਾਂ ਇਕੱਲੀਆਂ ਗੋਰੀਆਂ ਔਰਤਾਂ ਦੇ ਮਸਲਿਆਂ ਤੱਕ ਸੀਮਤ ਰਹਿਣ ਦੇ ਵਰਤਾਰੇ ਨੂੰ ਤਿਆਗਣਾ ਪਵੇਗਾ ਅਤੇ ਕਨੇਡਾ ਦੀਆਂ ਘੱਟ ਗਿਣਤੀ ਔਰਤਾਂ ਦੇ ਮਸਲਿਆਂ ਨੂੰ ਵੀ ਜੱਦੋਜਹਿਦ ਦਾ ਹਿੱਸਾ ਬਣਾਉਣਾ ਪਵੇਗਾ। ਪੰਜਾਬੀ ਔਰਤਾਂ ਦੀਆਂ ਜਥੇਬੰਦੀਆਂ ਵਲੋਂ ਅਜਿਹੇ ਕਦਮ ਚੁੱਕਣ ਦੇ ਸਮਰੱਥ ਹੋਣਾ ਆਪਣੇ ਆਪ ਵਿੱਚ ਵੱਡੀ ਮਹੱਤਤਾ ਵਾਲੀ ਗੱਲ ਹੈ।

ਇਨ੍ਹਾਂ ਦੋਹਾਂ ਜਥੇਬੰਦੀਆਂ ਸਰਗਰਮੀਆਂ ਨੇ ਇਕ ਪਾਸੇ ਹਿੰਸਾ ਦਾ ਸ਼ਿਕਾਰ ਪੰਜਾਬੀ ਔਰਤਾਂ ਦੀ ਮਦਦ ਕੀਤੀ ਅਤੇ ਦੂਜੇ ਪਾਸੇ ਸਮਾਜ ਵਿੱਚ ਔਰਤ ਦੀ ਨਾਬਰਾਬਰੀ ਵਾਲੀ ਸਥਿਤੀ ਨੂੰ ਪੰਜਾਬੀ ਸਮਾਜ ਦੀ ਜਨਤਕ ਗੱਲਬਾਤ ਦਾ ਹਿੱਸਾ ਬਣਾਇਆ।

ਉਨ੍ਹਾਂ ਨੂੰ ਇਹ ਕੰਮ ਮੁਸ਼ਕਲਾਂ ਅਤੇ ਤਿੱਖੇ ਵਿਰੋਧ ਭਰੀਆਂ ਹਾਲਤਾਂ ਵਿੱਚ ਕਰਨਾ ਪਿਆ ਕਿਉਂਕਿ ਪੰਜਾਬੀ ਸਮਾਜ ਦੇ ਇਕ ਵੱਡੇ ਹਿੱਸੇ ਵਲੋਂ ਔਰਤਾਂ ਦੇ ਹੱਕਾਂ ਦੀ ਗੱਲ ਕਰਨ ਵਾਲੀਆਂ ਔਰਤਾਂ ਉੱਤੇ ਘਰਾਂ ਵਿੱਚ "ਪੁਆੜੇ ਪਾਉਣ ਵਾਲੀਆਂ" ਅਤੇ "ਪਰਿਵਾਰ ਤੋੜਨ ਵਾਲੀਆਂ" ਔਰਤਾਂ ਦਾ ਲੇਬਲ ਦਿੱਤਾ ਜਾਂਦਾ ਸੀ। ਇਨ੍ਹਾਂ ਔਰਤਾਂ ਬਾਰੇ ਇਸ ਤਰ੍ਹਾਂ ਦੀਆਂ ਭਾਵਨਾਵਾਂ ਸਿਰਫ ਆਮ ਲੋਕਾਂ ਦੀਆਂ ਨਹੀਂ ਸਨ ਸਗੋਂ ਆਪਣੇ ਆਪ ਨੂੰ ਕਮਿਊਨਿਟੀ ਦੇ ਲੀਡਰ ਕਹਾਉਣ ਵਾਲੇ ਵੀ ਇਸ ਤਰ੍ਹਾਂ ਦੀਆਂ ਭਾਵਨਾਵਾਂ ਰੱਖਦੇ ਸਨ। ਉਦਾਹਰਨ ਵਜੋਂ, ਲਿੰਗ ਚੋਣ ਦੇ ਮਸਲੇ ਉੱਤੇ ਔਰਤਾਂ ਦੀਆਂ ਜਥੇਬੰਦੀਆਂ ਵਲੋਂ ਚਲਾਈ ਮੁਹਿੰਮ ਦੀ ਗੱਲ ਕੀਤੀ ਜਾ ਸਕਦੀ ਹੈ: ਵੈਨਕੂਵਰ ਸ਼ਹਿਰ ਦੇ ਨੇੜੇ ਪੈਂਦੇ ਅਮਰੀਕਾ ਦੇ ਇਕ ਸ਼ਹਿਰ ਵਿੱਚ ਸਟੀਫਨ ਨਾਂ ਦਾ ਡਾਕਟਰ ਗਰਭ ਵਿਚਲੇ ਬੱਚੇ ਦੇ ਲਿੰਗ ਬਾਰੇ ਜਾਣਕਾਰੀ ਦਿੰਦਾ ਅਤੇ ਕੁੜੀ ਹੋਣ ਦੀ ਸੂਰਤ ਵਿੱਚ ਗਰਭਪਾਤ ਦਾ ਪ੍ਰਬੰਧ ਵੀ ਕਰ ਦਿੰਦਾ ਸੀ। ਆਪਣੇ ਵਪਾਰ ਨੂੰ ਚਮਕਾਉਣ ਵਾਸਤੇ ਉਹ ਪੰਜਾਬੀ ਕਮਿਊਨਿਟੀ ਦੀਆਂ ਅਖ਼ਬਾਰਾਂ ਵਿੱਚ ਵੱਡੇ ਵੱਡੇ ਇਸ਼ਤਿਹਾਰ ਦਿੰਦਾ ਸੀ। ਪੰਜਾਬੀ ਔਰਤਾਂ ਦੀਆਂ ਜਥੇਬੰਦੀਆਂ ਵਲੋਂ ਲੋਕਾਂ ਨੂੰ ਚੇਤਨ ਕਰਨ ਲਈ ਇਸ ਅਮਲ ਵਿਰੁੱਧ ਮੁਹਿੰਮ ਚਲਾਈ ਗਈ। ਕਮਿਊਨਿਟੀ ਦੇ ਕਹਿੰਦੇ ਕਹਾਉਂਦੇ ਲੋਕ ਵੀ ਔਰਤਾਂ ਦੀ ਮੁਹਿੰਮ ਦੇ ਵਿਰੋਧ ਵਿੱਚ ਬੋਲ ਰਹੇ ਸਨ। ਉਹ ਇਸ ਨੂੰ ਲੋਕਾਂ ਦੀ ਅਜ਼ਾਦ ਚੋਣ ਕਹਿ ਕੇ ਔਰਤ ਜਥੇਬੰਦੀਆਂ ਵਿਰੁੱਧ ਪਰਚਾਰ ਕਰ ਰਹੇ ਸਨ। ਸਥਾਨਕ ਅਖਬਾਰ ਇੰਡੋ-ਕਨੇਡੀਅਨ ਟਾਈਮਜ਼ ਦੇ ਸੰਪਾਦਕ ਤਾਰਾ ਸਿੰਘ ਹੇਅਰ ਨੇ ਵੈਨਕੂਵਰ ਦੀ ਪੰਜਾਬੀ ਮਾਰਕੀਟ ਵਿੱਚ ਕੀਤੇ ਇਕ ਵਿਸ਼ਾਲ ਮੁਜਾਹਰੇ ਦਾ ਇਸ ਤਰੀਕੇ ਨਾਲ ਮਖੌਲ ਉਡਾਇਆ: "ਡਾਕਟਰ ਸਟੀਫਨ ਵਿਰੁੱਧ ਕੁਝ ਔਰਤਾਂ ਦੀ ਤੌੜੀ ਵਿੱਚ ਉੱਠਿਆ ਤੂਫਾਨ ਕਲਾਜ਼ਟਾਂ ਤੋਂ ਨਿਕਲ ਕੇ ਅਖਬਾਰਾਂ ਦੀਆਂ ਸੁਰਖੀਆਂ ਬਣਦਾ ਹੋਇਆ ਪੰਜਾਬੀ ਮਾਰਕੀਟ ਵਿੱਚ ਜਾ ਪ੍ਰਗਟ ਹੋਇਆ। ਉੱਥੇ ਖੜ੍ਹੇ ਇਕ ਬਜ਼ੁਰਗ ਨੇ ਮੋਟੀ ਜਿਹੀ ਗਾਲ੍ਹ ਕੱਢ ਕੇ ਕਿਹਾ, 'ਸਰਕਾਰ ਤੋਂ ਗਰਾਂਟਾਂ ਛਕਣ ਦੇ ਸਾਰੇ ਚੱਕਰ ਜਾਪਦੇ ਨੇ"। (16)

ਇਸ ਤਰ੍ਹਾਂ ਦੇ ਵਿਚਾਰਾਂ ਦਾ ਜੁਆਬ ਦੇਣ ਲਈ ਇਨ੍ਹਾਂ ਜਥੇਬੰਦੀਆਂ ਨੇ ਵਿਚਾਰ ਪੇਸ਼ ਕੀਤੇ ਕਿ ਪਰਿਵਾਰ ਨੂੰ ਕਾਇਮ ਰੱਖਣ ਦੀ ਜ਼ਿੰਮੇਵਾਰੀ ਇਕੱਲੀਆਂ ਔਰਤਾਂ ਦੀ ਹੀ ਨਹੀਂ ਸਗੋਂ ਮਰਦਾਂ ਦੀ ਵੀ ਹੈ। ਜੇ ਕਿਸੇ ਪਰਿਵਾਰ ਵਿੱਚ ਮਰਦ ਵਲੋਂ ਹਿੰਸਾ ਵਾਪਰਦੀ ਹੈ ਤਾਂ ਉਹ ਹਿੰਸਾ ਪਰਿਵਾਰ ਨੂੰ ਤੋੜਨ ਵਿੱਚ ਆਪਣਾ ਰੋਲ ਅਦਾ ਕਰਦੀ ਹੈ। ਕਮਿਊਨਿਟੀ ਨੂੰ ਪਰਿਵਾਰ ਤੋੜਨ ਵਿੱਚ ਮਰਦ ਦੇ ਇਸ ਰੋਲ ਨੂੰ ਪਹਿਚਾਣਨਾ ਚਾਹੀਦਾ ਹੈ ਅਤੇ ਵਿਅਕਤੀਗਤ ਪੱਧਰ ਉੱਤੇ ਮਰਦਾਂ ਨੂੰ ਇਸ ਬਾਰੇ ਜ਼ਿੰਮੇਵਾਰ ਹੋਣਾ ਚਾਹੀਦਾ ਹੈ। ਇਨ੍ਹਾਂ ਜਥੇਬੰਦੀਆਂ ਨੇ ਇਹ ਵੀ ਵਿਚਾਰ ਦਿੱਤਾ ਕਿ ਉਹ ਪਰਿਵਾਰ ਵਿੱਚ ਹਿੰਸਾ ਖਤਮ ਕਰਕੇ ਪਰਿਵਾਰਾਂ ਨੂੰ ਤੋੜ ਨਹੀਂ ਰਹੀਆਂ ਸਗੋਂ ਉਹਨਾਂ ਨੂੰ ਮਜ਼ਬੂਤ ਅਤੇ ਚਿਰਜੀਵੀ ਬਣਾ ਰਹੀਆਂ ਹਨ।

ਨਿਰੋਲ ਔਰਤਾਂ ਦੇ ਮਸਲਿਆਂ ਸੰਬੰਧੀ ਕੰਮ ਕਰਦੀਆਂ ਇਨ੍ਹਾਂ ਦੋ ਜਥੇਬੰਦੀਆਂ ਤੋਂ ਇਲਾਵਾ ਦੂਜੀਆਂ ਅਗਾਂਹਵਧੂ ਜਥੇਬੰਦੀਆਂ ਵੀ ਆਪਣੀਆਂ ਸਰਗਰਮੀਆਂ ਵਿੱਚ ਔਰਤਾਂ ਦੇ ਹੱਕਾਂ ਦੀ ਗੱਲ ਕਰਦੀਆਂ ਸਨ। ਇਸ ਪੱਖੋਂ ਇਪਾਨਾ, ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ, ਅਤੇ ਵੈਨਕੂਵਰ ਸੱਥ (ਰੇਖਾ ਚਿੱਤਰ ਸਫਾ 143) ਦਾ ਯੋਗਦਾਨ ਜ਼ਿਕਰਯੋਗ ਹੈ। ਵੈਨਕੂਵਰ ਸੱਥ ਵਲੋਂ ਔਰਤਾਂ ਦੇ ਮਸਲਿਆਂ ਸੰਬੰਧੀ ਕਈ ਨਾਟਕ ਅੰਗਰੇਜ਼ੀ ਅਤੇ ਪੰਜਾਬੀ ਵਿੱਚ ਲਿਖੇ ਅਤੇ ਕੀਤੇ ਗਏ। ਇਨ੍ਹਾਂ ਨਾਟਕਾਂ ਦੀ ਪੇਸ਼ਕਾਰੀ ਸਮੇਂ ਔਰਤ ਦੇ ਮਸਲਿਆਂ ਸੰਬੰਧੀ ਵਿਚਾਰ ਵਟਾਂਦਰੇ ਰਾਹੀਂ ਲੋਕਾਂ ਨੂੰ ਇਸ ਮਸਲੇ ਬਾਰੇ ਚੇਤਨ ਕਰਨ ਦਾ ਕੰਮ ਕੀਤਾ ਗਿਆ।

### 5. ਸਭਿਆਚਾਰਕ ਮਸਲੇ

ਉਂਝ ਤਾਂ ਸਮਾਜ ਵਿਚਲੀ ਹਰ ਸਰਗਰਮੀ ਹੀ ਸਭਿਆਚਾਰਕ ਸਰਗਰਮੀ ਹੁੰਦੀ ਹੈ ਕਿਉਂਕਿ ਜੀਵਨ ਦਾ ਹਰ ਪੱਖ ਸਭਿਆਚਾਰ ਦਾ ਹਿੱਸਾ ਹੁੰਦਾ ਹੈ। ਪਰ ਮੋਟੇ ਤੌਰ 'ਤੇ ਉਨ੍ਹਾਂ ਸਰਗਰਮੀਆਂ ਨੂੰ ਸਭਿਆਚਾਰਕ ਸਰਗਰਮੀਆਂ ਕਿਹਾ ਜਾਂਦਾ ਹੈ ਜਿਹੜੀਆਂ ਨਿਰੋਲ ਜਾਤੀ, ਧਾਰਮਿਕ, ਸਿਆਸੀ, ਵਪਾਰਕ ਸਰਗਰਮੀਆਂ ਤੋਂ ਬਿਨਾਂ ਲੋਕ ਇਕੱਠੇ ਹੋ ਕੇ ਸਭਿਆਚਾਰ ਨੂੰ ਮਾਣਨ, ਸਾਂਭਣ ਜਾਂ ਬਦਲਣ ਲਈ ਕਰਦੇ ਹਨ। ਸੱਤਰਵਿਆਂ ਵਿੱਚ ਗਿਣਤੀ ਦੇ ਵਾਧੇ ਨਾਲ, ਇਥੇ ਹੁੰਦੀਆਂ ਪੰਜਾਬੀ ਸਭਿਆਚਾਰਕ ਸਰਗਰਮੀਆਂ ਵਿੱਚ ਵੀ ਵਾਧਾ ਹੋਇਆ। ਅਜਿਹਾ ਹੋਣਾ ਕੁਦਰਤੀ ਸੀ। ਨਵੇਂ ਮੁਲਕ ਵਿੱਚ ਵਸੇਬੇ ਦੀਆਂ ਸਮੱਸਿਆਵਾਂ ਨਾਲ ਦੋ ਚਾਰ ਹੁੰਦਿਆਂ ਆਪਣੀ ਮਾਨਸਿਕ ਤ੍ਰਿਪਤੀ ਲਈ ਕਨੇਡੀਅਨ ਪੰਜਾਬੀਆਂ ਨੂੰ ਸਭਿਆਚਾਰਕ ਸਰਗਰਮੀਆਂ ਦੀ ਲੋੜ ਸੀ। ਇਸ ਸਮੇਂ ਦੌਰਾਨ ਕਨੇਡਾ ਵਿੱਚ ਹੋ ਰਹੀਆਂ ਸਰਗਰਮੀਆਂ ਦੋ ਕਿਸਮ ਦੀਆਂ ਸਨ। ਇਕ ਪਾਸੇ ਅਜਿਹੀਆਂ ਸਰਗਰਮੀਆਂ ਸਨ ਜਿਨ੍ਹਾਂ ਦਾ ਮਕਸਦ ਲੋਕਾਂ ਦਾ ਮਨੋਰੰਜਨ ਕਰਕੇ ਡਾਲਰ ਕਮਾਉਣਾ ਸੀ। ਇਨ੍ਹਾਂ ਵਿੱਚੋਂ ਬਹੁਤੀਆਂ ਸਰਗਰਮੀਆਂ ਲੱਚਰ ਅਤੇ ਬਾਜ਼ਾਰੂ ਗੀਤ ਸੰਗੀਤ ਨਾਲ ਭਰਪੂਰ ਹੁੰਦੀਆਂ ਜਾਂ ਸੁਪਨਮਈ ਸੰਸਾਰ ਸਿਰਜਣ ਵਾਲੀਆਂ ਹੁੰਦੀਆਂ। ਦੂਜੇ ਪਾਸੇ ਅਜਿਹੀਆਂ ਸਭਿਆਚਾਰਕ ਸਰਗਰਮੀਆਂ ਸਨ ਜੋ ਲੋਕਾਂ ਦਾ ਮਨੋਰੰਜਨ ਕਰਨ ਦੇ ਨਾਲ ਨਾਲ ਉਨ੍ਹਾਂ ਦੀ ਸਭਿਆਚਾਰਕ ਹੋਂਦ ਮਜ਼ਬੂਤ ਕਰਨ, ਉਨ੍ਹਾਂ ਨੂੰ ਆਪਣੇ ਸੰਘਰਸ਼ਮਈ ਵਿਰਸੇ ਨਾਲ ਜੋੜਨ ਅਤੇ ਉਸ ਵਿਰਸੇ ਤੋਂ ਆਪਣੀਆਂ ਨਵੀਆਂ ਸਥਿਤੀਆਂ ਨਾਲ ਜੂਝਣ ਲਈ ਸ਼ਕਤੀ ਹਾਸਲ ਕਰਨ ਅਤੇ ਆਪਣੇ ਨਵੇਂ ਯਥਾਰਥ ਨੂੰ ਸਮੂਹਿਕ ਤੌਰ 'ਤੇ

ਸਮਝਣ, ਸਿਰਜਣਾਤਮਕ ਢੰਗ ਨਾਲ ਪ੍ਰਗਟ ਕਰਨ ਅਤੇ ਰੀਕਾਰਡ ਕਰਨ ਦਾ ਯਤਨ ਕਰਦੀਆਂ ਸਨ। ਅਜਿਹੀਆਂ ਸਰਗਰਮੀਆਂ ਕਰਨ ਵਾਲਿਆਂ ਦਾ ਮਕਸਦ ਸੁਚੇਤ ਰੂਪ ਵਿੱਚ ਪੰਜਾਬੀ ਸਭਿਆਚਾਰ ਨੂੰ ਘੋਖਣ, ਇਸ ਦੇ ਹਾਂ-ਪੱਖੀ ਵਰਤਾਰਿਆਂ ਨੂੰ ਵਿਕਸਤ ਕਰਨ; ਨਾਂਹ-ਪੱਖੀ ਵਰਤਾਰਿਆਂ ਨੂੰ ਨਕਾਰਨ ਅਤੇ ਬਦਲਣ ਵਾਸਤੇ ਯਤਨ ਕਰਨਾ ਸੀ।

ਸਭਿਆਚਾਰਕ ਸਰਗਰਮੀਆਂ ਕਰਨ ਵਾਲਿਆਂ ਵਿੱਚ ਦੋ ਤਰ੍ਹਾਂ ਦੀਆਂ ਜਥੇਬੰਦੀਆਂ ਆਉਂਦੀਆਂ ਹਨ। ਇਕ, ਜਿਨ੍ਹਾਂ ਨੇ ਆਪਣਾ ਖੇਤਰ ਨਿਰੋਲ ਸਭਿਆਚਾਰਕ ਅਤੇ ਸਾਹਿਤਕ ਕੰਮ ਕਰਨਾ ਮਿੱਥਿਆ ਅਤੇ ਦੂਜੀਆਂ ਉਹ ਜਿਨ੍ਹਾਂ ਦਾ ਮੁੱਖ ਮਕਸਦ ਸਿਆਸੀ ਅਤੇ ਸਮਾਜੀ ਕੰਮ ਕਰਨਾ ਹੈ ਪਰ ਉਹ ਆਪਣੇ ਟੀਚੇ ਦੀ ਪੂਰਤੀ ਲਈ ਸਭਿਆਚਾਰਕ ਅਤੇ ਸਾਹਿਤਕ ਸਰਗਰਮੀਆਂ ਨੂੰ ਵੀ ਮਹੱਤਵਪੂਰਨ ਸਮਝਦੀਆਂ ਹਨ।

ਕਨੇਡਾ ਦੇ ਵੱਖ ਵੱਖ ਸ਼ਹਿਰਾਂ ਵਿੱਚ ਅਗਾਂਹਵਧੂ ਰੁਝਾਨ ਵਾਲੀਆਂ ਜਿਹੜੀਆਂ ਸਭਿਆਚਾਰਕ ਅਤੇ ਸਾਹਿਤਕ ਸਭਾਵਾਂ ਸੱਤਰਵਿਆਂ ਤੋਂ ਬਾਅਦ ਹੋਂਦ ਵਿੱਚ ਆਈਆਂ, ਉਨ੍ਹਾਂ ਦੇ ਨਾਂ ਹਨ: ਪੰਜਾਬ ਕਲਚਰਲ ਐਸੋਸੀਏਸ਼ਨ ਵੈਨਕੂਵਰ (1971), ਪੰਜਾਬੀ ਸਾਹਿਤ ਸਭਾ ਵੈਨਕੂਵਰ (1973), ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ (1979), ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ (1982), ਲੋਕ ਸਭਿਆਚਾਰਕ ਮੰਚ ਕੈਲਗਰੀ (1983), ਵੈਨਕੂਵਰ ਸੱਥ (1983), ਕੈਲਗਰੀ ਸਕੂਲ ਆਫ ਡਰਾਮਾ (1988), ਪੰਜਾਬੀ ਸਾਹਿਤ ਵਿਚਾਰ ਮੰਚ ਵਿਨੀਪੈੱਗ ਅਤੇ ਪੰਜਾਬੀ ਆਰਟ ਐਸੋਸੀਏਸ਼ਨ ਐਡਮੰਟਨ (1991)।

ਪੰਜਾਬ ਕਲਚਰਲ ਐਸੋਸੀਏਸ਼ਨ ਨੇ ਸ਼ੁਰੂ ਵਿੱਚ ਲੋਕ ਨਾਚ ਭੰਗੜੇ ਦੇ ਨਾਲ ਨਾਲ ਨਾਟਕ ਕਰਨ ਅਤੇ ਪੰਜਾਬੀ ਸਭਿਆਚਾਰ ਨੂੰ ਸਮਝਣ, ਸਾਂਭਣ ਅਤੇ ਬਦਲਣ ਦੇ ਇਰਾਦਿਆਂ ਨਾਲ ਕੰਮ ਕੀਤਾ। (17) ਇਸ ਸੰਸਥਾ ਵਲੋਂ 1972 ਵਿੱਚ ਕਨੇਡਾ ਵਿੱਚ ਪਹਿਲੀ ਵਾਰ ਇਕ ਨਾਟਕ ਦੀ ਪ੍ਰਦਰਸ਼ਨੀ ਕੀਤੀ ਗਈ। ਕਨੇਡਾ ਦੀਆਂ ਸਭਿਆਚਾਰਕ ਸਰਗਰਮੀਆਂ ਵਿੱਚ ਨਾਟਕ ਵਲ ਕਾਫੀ ਧਿਆਨ ਦਿੱਤਾ ਗਿਆ ਹੈ। ਵੈਨਕੂਵਰ ਸੱਥ, ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ, ਲੋਕ ਸਭਿਆਚਾਰਕ ਮੰਚ ਕੈਲਗਰੀ, ਕੈਲਗਰੀ ਸਕੂਲ ਆਫ ਡਰਾਮਾ, ਪੰਜਾਬੀ ਆਰਟ ਐਸੋਸੀਏਸ਼ਨ ਐਡਮੰਟਨ ਨੇ ਮੁੱਖ ਤੌਰ 'ਤੇ ਨਾਟਕ ਨੂੰ ਆਪਣੀਆਂ ਸਭਿਆਚਾਰਕ ਸਰਗਰਮੀਆਂ ਦਾ ਕੇਂਦਰ ਬਣਾਇਆ। ਇਨ੍ਹਾਂ ਜਥੇਬੰਦੀਆਂ ਨੇ ਪੰਜਾਬੀ ਦੇ ਅਗਾਂਹਵਧੂ ਅਤੇ ਇਨਕਲਾਬੀ ਨਾਟਕ ਕਨੇਡਾ ਦੀਆਂ ਵੱਖ ਵੱਖ ਸਟੇਜਾਂ ਉੱਤੇ ਖੇਡੇ ਅਤੇ ਲੋਕਾਂ ਤੱਕ ਪਹੁੰਚਾਏ। ਇਸ ਦੇ ਨਾਲ ਨਾਲ ਇਨ੍ਹਾਂ ਵਿੱਚੋਂ ਕੁਝ ਜਥੇਬੰਦੀਆਂ, ਖਾਸ ਕਰਕੇ ਵੈਨਕੂਵਰ ਸੱਥ, ਨੇ ਕਨੇਡਾ ਵਿੱਚ ਪੰਜਾਬੀਆਂ ਦੇ ਜੀਵਨ ਨਾਲ ਸੰਬੰਧਤ ਮੌਲਿਕ ਨਾਟਕ ਤਿਆਰ ਕੀਤੇ ਅਤੇ ਖੇਡੇ। ਇਨ੍ਹਾਂ ਜਥੇਬੰਦੀਆਂ ਵਲੋਂ ਨਾਟਕ ਦੇ ਖੇਤਰ ਵਿੱਚ ਕੀਤੇ ਕੰਮ ਨੇ ਕਨੇਡਾ ਵਿੱਚ ਸਮਾਜਕ ਤਬਦੀਲੀ ਲਈ ਕ੍ਰਿਆਸ਼ੀਲ ਪੰਜਾਬੀ ਥਿਏਟਰ ਸਥਾਪਤ ਕਰਨ ਵਿੱਚ ਅਹਿਮ ਰੋਲ ਅਦਾ ਕੀਤਾ। ਪੰਜਾਬੀ ਸਾਹਿਤਕ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਨੇ ਬੇਸ਼ੱਕ ਆਪ ਰੰਗਮੰਚ ਨਹੀਂ ਕੀਤਾ ਪਰ ਕਨੇਡਾ ਵਿੱਚ ਸਮਾਜਕ ਤਬਦੀਲੀ ਵਾਲੇ ਪੰਜਾਬੀ ਥਿਏਟਰ ਨੂੰ ਵਿਨੀਪੈੱਗ ਦੇ ਪੰਜਾਬੀਆਂ ਸਾਹਮਣੇ ਪੇਸ਼ ਕਰਨ ਵਿੱਚ ਮਹੱਤਵਪੂਰਨ ਰੋਲ ਅਦਾ ਕੀਤਾ। ਥਿਏਟਰ ਤੋਂ ਬਿਨਾਂ ਇਨ੍ਹਾਂ ਜਥੇਬੰਦੀਆਂ ਨੇ ਚੰਗਾ ਸਾਹਿਤ ਲੋਕਾਂ ਤੱਕ ਪਹੁੰਚਾਉਣ, ਲੋਕਾਂ ਲਈ ਚੰਗੀਆਂ ਫਿਲਮਾਂ ਦੇ ਪ੍ਰਦਰਸ਼ਨ ਅਤੇ ਕਨੇਡੀਅਨ ਪੰਜਾਬੀਆਂ ਦੇ ਇਤਿਹਾਸ ਨੂੰ ਲੋਕਾਂ ਤੱਕ ਪਹੁੰਚਾਉਣ ਲਈ ਵੀ ਆਪਣੀ ਆਪਣੀ ਸਮਰੱਥਾ ਅਤੇ ਯੋਗਤਾ ਅਨੁਸਾਰ ਕੰਮ ਕੀਤਾ।

ਪੰਜਾਬੀ ਸਾਹਿਤ ਦੇ ਖੇਤਰ ਵਿੱਚ ਪਿਛਲੇ 25 ਸਾਲਾਂ ਤੋਂ ਨਿਰੰਤਰਤਾ ਨਾਲ ਕੰਮ ਕਰਦੀ ਜਥੇਬੰਦੀ ਪੰਜਾਬੀ ਲੇਖਕ ਮੰਚ ਵੈਨਕੂਵਰ ਹੈ ਜੋ ਪਹਿਲਾਂ ਪੰਜਾਬੀ ਸਾਹਿਤ ਸਭਾ ਦੇ ਨਾਂ ਨਾਲ ਜਾਂਦੀ ਸੀ। ਇਸ ਜਥੇਬੰਦੀ ਨੇ ਕਨੇਡੀਅਨ ਸਾਹਿਤਕ ਖੇਤਰ ਵਿੱਚ ਆਪਣੀ ਵਿਲੱਖਣ ਪਹਿਚਾਣ ਕਾਇਮ ਕੀਤੀ ਹੈ। ਇਸ ਨਾਲ ਜੁੜੇ ਬਹੁਗਿਣਤੀ ਲੇਖਕਾਂ ਦਾ ਯਕੀਨ ਹੈ ਕਿ ਸਾਹਿਤ ਜੀਵਨ ਲਈ ਹੁੰਦਾ ਹੈ। ਹੁਣ ਤੱਕ ਇਸ ਜਥੇਬੰਦੀ ਦੇ ਮੈਂਬਰ 100 ਤੋਂ ਵੱਧ ਕਿਤਾਬਾਂ ਲਿਖ ਚੁੱਕੇ ਹਨ। ਇਨ੍ਹਾਂ ਵਿੱਚੋਂ ਬਹੁਤੀਆਂ ਕਿਤਾਬਾਂ ਕਨੇਡਾ ਵਿੱਚ ਪੰਜਾਬੀਆਂ ਦੇ ਜੀਵਨ ਤਜਰਬੇ ਨੂੰ ਆਪਣਾ ਵਿਸ਼ਾ ਬਣਾਉਂਦੀਆਂ ਹਨ। ਇਸ ਜਥੇਬੰਦੀ ਦੀਆਂ ਪ੍ਰਾਪਤੀਆਂ ਵਿੱਚ ਇਹ ਗੱਲ ਵੀ ਸ਼ਾਮਲ ਹੈ ਕਿ ਇਸ ਨੇ 1977 ਵਿੱਚ ਪਹਿਲੀ ਵਾਰ ਮੌਲਿਕ ਕਨੇਡੀਅਨ ਪੰਜਾਬੀ ਨਾਟਕ ਪੇਸ਼ ਕੀਤਾ। ਨਸਲਵਾਦ ਦੇ ਮਸਲੇ ਬਾਰੇ ਅਜਮੇਰ ਰੋਡੇ ਦੇ ਲਿਖੇ ਇਸ ਨਾਟਕ ਦਾ ਨਾਂ ਦੂਜਾ ਪਾਸਾ ਸੀ। ਆਪਣੇ ਮੁਢਲੇ ਸਾਲਾਂ ਵਿੱਚ ਇਹ ਜਥੇਬੰਦੀ ਇਕੱਲੇ ਪੰਜਾਬੀ ਲੇਖਕਾਂ ਲਈ ਹੀ ਨਹੀਂ ਸਗੋਂ ਵੈਨਕੂਵਰ ਦੇ ਇਲਾਕੇ ਵਿੱਚ ਸਰਗਰਮ ਅਗਾਂਹਵਧੂ ਬੁੱਧੀਜੀਵੀਆਂ, ਕਲਾਕਾਰਾਂ, ਸਮਾਜਕ ਅਤੇ ਸਿਆਸੀ ਕਾਰਕੁੰਨਾਂ ਦੇ ਮਿੱਲ ਬੈਠਣ ਅਤੇ ਵਿਚਾਰ ਵਟਾਂਦਰਾ ਕਰਨ ਦਾ ਸਥਾਨ ਰਹੀ ਹੈ। (18)

ਸਭਿਆਚਾਰਕ ਮਹਾਜ਼ ਉੱਤੇ ਕੰਮ ਕਰਦੀਆਂ ਕੁਝ ਜਥੇਬੰਦੀਆਂ ਇੱਥੇ ਜੰਮ ਪਲ ਰਹੀ ਅਗਲੀ ਪੀੜ੍ਹੀ ਬਾਰੇ ਵੀ ਫਿਕਰਮੰਦ ਹੋਣ ਲੱਗੀਆਂ। ਉਨ੍ਹਾਂ ਦੀ ਕੋਸ਼ਿਸ਼ ਹੁੰਦੀ ਕਿ ਉਨ੍ਹਾਂ ਦੀਆਂ ਸਭਿਆਚਾਰਕ ਸਰਗਰਮੀਆਂ ਵਿੱਚ ਬੱਚੇ ਅਤੇ ਨੌਜਵਾਨ ਵੀ

ਸ਼ਾਮਲ ਹੋਣ। ਵੈਨਕੂਵਰ ਸੱਥ ਨੇ ਆਪਣੇ ਨਾਟਕਾਂ ਵਿੱਚ ਇਥੋਂ ਦੇ ਜੰਮ ਪਲ ਨੌਜਵਾਨਾਂ ਨੂੰ ਸ਼ਾਮਲ ਕੀਤਾ ਅਤੇ ਉਨ੍ਹਾਂ ਦੀਆਂ ਸਮੱਸਿਆਵਾਂ ਬਾਰੇ ਨਾਟਕ ਲਿਖੇ ਅਤੇ ਖੇਡੇ। ਨੌਜਵਾਨਾਂ ਵਾਸਤੇ ਅਤੇ ਉਨ੍ਹਾਂ ਦੀ ਸ਼ਮੂਲੀਅਤ ਨਾਲ ਸੱਥ ਨੇ 1991 ਵਿੱਚ ਇਕ ਅੰਗਰੇਜ਼ੀ ਦਾ ਮੈਗਜ਼ੀਨ 'ਅੰਕੁਰ' ਸ਼ੁਰੂ ਕੀਤਾ। ਇਸ ਹੀ ਤਰ੍ਹਾਂ ਦੂਜੀਆਂ ਜਥੇਬੰਦੀਆਂ ਵੀ ਆਪੋ ਆਪਣੇ ਤਰੀਕੇ ਨਾਲ ਇਸ ਪਾਸੇ ਵਲ ਧਿਆਨ ਦੇ ਰਹੀਆਂ ਸਨ।

ਜਿਨ੍ਹਾਂ ਜਥੇਬੰਦੀਆਂ ਨੇ ਸਿਆਸੀ ਅਤੇ ਸਮਾਜਕ ਕੰਮਾਂ ਦੇ ਨਾਲ ਨਾਲ ਸਭਿਆਚਾਰਕ ਅਤੇ ਸਾਹਿਤਕ ਸਰਗਰਮੀਆਂ ਨੂੰ ਵੀ ਆਪਣੇ ਕੰਮ ਦਾ ਹਿੱਸਾ ਬਣਾਇਆ ਉਹਨਾਂ ਦੇ ਨਾਂ ਹਨ: ਇੰਡਿਆ ਮਹਿਲਾ ਐਸੋਸੀਏਸ਼ਨ, ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਟਰਾਂਟੋ, ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮਰੀਕਾ (ਇਪਾਨਾ), ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਵੈਨਕੂਵਰ, ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ, ਸਮਾਨਤਾ, ਸੈਕੂਲਰ ਪੀਪਲਜ਼ ਐਸੋਸੀਏਸ਼ਨ ਐਡਮੰਟਨ। ਇਨ੍ਹਾਂ ਜਥੇਬੰਦੀਆਂ ਦੀਆਂ ਗਤੀਵਿਧੀਆਂ ਨੂੰ ਦੇਖਿਆਂ ਇਸ ਗੱਲ ਦਾ ਸੌਖਿਆਂ ਹੀ ਅਹਿਸਾਸ ਹੋ ਜਾਂਦਾ ਹੈ ਕਿ ਉਹ ਸੁਚੇਤ ਜਾਂ ਅਚੇਤ ਰੂਪ ਵਿੱਚ ਇਹ ਸਮਝਦੀਆਂ ਸਨ ਕਿ ਸਭਿਆਚਾਰ ਅਤੇ ਸਾਹਿਤਕ ਸਰਗਰਮੀਆਂ ਦੀ ਸਿਆਸੀ ਅਤੇ ਸਮਾਜਕ ਸਰਗਰਮੀਆਂ ਨਾਲ ਬਹੁਤ ਨੇੜੇ ਦੀ ਸਾਂਝ ਹੈ। ਇਨ੍ਹਾਂ ਜਥੇਬੰਦੀਆਂ ਵਲੋਂ ਕੀਤੀਆਂ ਸਭਿਆਚਾਰਕ ਸਰਗਰਮੀਆਂ ਦੇ ਕਈ ਰੂਪ ਸਨ: ਕਮਿਊਨਿਟੀ ਵਿੱਚ ਸਭਿਆਚਾਰਕ ਅਤੇ ਨਾਟਕਾਂ ਦੇ ਪ੍ਰੋਗਰਾਮ ਕਰਨੇ, ਅਗਾਂਹਵਧੂ, ਮਾਨਵਵਾਦੀ ਵਿਸ਼ਿਆਂ ਨਾਲ ਸੰਬੰਧਤ ਅਤੇ ਆਮ ਲੋਕਾਂ ਦੀਆਂ ਜਦੋਜਹਿਦਾਂ ਨੂੰ ਡਾਕੂਮੈਂਟ ਕਰਦੀਆਂ ਫਿਲਮਾਂ ਦਾ ਪ੍ਰਦਰਸ਼ਨ ਕਰਨਾ ਅਤੇ ਅਗਾਂਹਵਧੂ ਸਾਹਿਤ ਛਾਪਣਾ ਅਤੇ ਲੋਕਾਂ ਵਿੱਚ ਵੰਡਣਾ।

ਕਨੇਡਾ ਦੀਆਂ ਅਗਾਂਹਵਧੂ ਸਭਿਆਚਾਰਕ ਸਰਗਰਮੀਆਂ ਦੀ ਗੱਲ ਕਰਦਿਆਂ ਵੱਖ ਵੱਖ ਵਿਅਕਤੀਆਂ ਅਤੇ ਜਥੇਬੰਦੀਆਂ ਵਲੋਂ ਛਾਪੇ ਜਾਂਦੇ ਅਖਬਾਰਾਂ ਅਤੇ ਰਸਾਲਿਆਂ ਦੀ ਸੂਚੀ ਤਿਆਰ ਕਰਨੀ ਵੀ ਕੋਈ ਕੁਥਾਂਵੀਂ ਗੱਲ ਨਹੀਂ ਹੋਵੇਗੀ। ਪਿਛਲੇ ਤਿੰਨ ਦਹਾਕਿਆਂ ਦੌਰਾਨ ਪੰਜਾਬੀ ਅਤੇ ਅੰਗਰੇਜ਼ੀ ਵਿੱਚ ਕੱਢੇ ਗਏ ਅਗਾਂਹਵਧੂ ਵਿਚਾਰਾਂ ਵਾਲੇ ਰਸਾਲੇ ਅਤੇ ਅਖਬਾਰਾਂ ਦੇ ਨਾਂ ਹਨ: 'ਵਤਨੋਂ ਦੂਰ', 'ਲੋਕਤਾ', 'ਵੰਗਾਰ', 'ਇੰਡੀਆ ਨਾਓ', ਨਿਊ ਇੰਡਿਆ ਬੁਲੇਟਿਨ', 'ਚਿੰਗਾੜੀ', 'ਲੋਕ ਅਵਾਜ਼', 'ਕਨੇਡਾ ਦਰਪਣ', 'ਸੰਵਾਦ', 'ਵਤਨ', 'ਅੰਕੁਰ', 'ਦੇਸ਼ ਭਗਤ', 'ਚੇਤਨਾ', 'ਸਾਊਥ ਏਸ਼ੀਅਨ ਰਿਵੀਊ', ਆਦਿ। ਇਨ੍ਹਾਂ ਅਖਬਾਰਾਂ ਰਸਾਲਿਆਂ ਨੇ ਕਨੇਡਾ ਦੀ ਪੰਜਾਬੀ ਕਮਿਊਨਿਟੀ ਤੱਕ ਅਗਾਂਹਵਧੂ ਵਿਚਾਰਾਂ ਨੂੰ ਪਹੁੰਚਾਉਣ ਵਿੱਚ ਮਹੱਤਵਪੂਰਨ ਰੋਲ ਅਦਾ ਕੀਤਾ।

ਬੇਸ਼ੱਕ ਇਕੱਲੀਆਂ ਇਕੱਲੀਆਂ ਸੰਸਥਾਂਵਾਂ ਜਾਂ ਵਿਅਕਤੀਆਂ ਵਲੋਂ ਕੀਤੀਆਂ ਸਭਿਆਚਾਰਕ ਸਰਗਰਮੀਆਂ ਬੜੀਆਂ ਸੀਮਤ ਜਾਪਣ, ਪਰ ਸਮੂਹਿਕ ਰੂਪ ਵਿੱਚ ਉਨ੍ਹਾਂ ਦਾ ਕਨੇਡੀਅਨ ਪੰਜਾਬੀ ਕਮਿਊਨਿਟੀ ਦੇ ਸਮੁੱਚੇ ਜੀਵਨ ਉੱਪਰ ਇਕ ਗੌਲਣਯੋਗ ਅਸਰ ਸੀ। ਇਨ੍ਹਾਂ ਸਰਗਰਮੀਆਂ ਨੇ ਅਗਾਂਹਵਧੂ ਸੋਚ ਦੇ ਸਮਰਥਕਾਂ ਦੇ ਵਿਚਾਰਾਂ ਨੂੰ ਮਜ਼ਬੂਤ ਕਰਨ ਅਤੇ ਇਕ ਦੂਸਰੇ ਨਾਲ ਵਿਚਾਰਾਂ ਦੇ ਅਦਾਨ ਪ੍ਰਦਾਨ ਵਿੱਚ ਮਦਦ ਕੀਤੀ। ਨਾਟਕਾਂ ਅਤੇ ਹੋਰ ਸਭਿਆਚਾਰਕ ਪ੍ਰੋਗਰਾਮਾਂ ਨੇ ਅਗਾਂਹਵਧੂ ਵਿਚਾਰਾਂ ਵਾਲਿਆਂ ਨੂੰ ਇਕ ਥਾਂ ਇਕੱਠੇ ਹੋਣ ਦੇ ਮੌਕੇ ਦਿੱਤੇ। ਇਹ ਮੌਕੇ ਲੋਕਾਂ ਵਿਚਕਾਰ ਵਿਚਾਰਾਂ ਦੇ ਅਦਾਨ ਪ੍ਰਦਾਨ ਦੇ ਨਾਲ ਨਾਲ ਉਨ੍ਹਾਂ ਲਈ ਸ਼ਕਤੀ ਦਾ ਜ਼ਰੀਆ ਵੀ ਬਣੇ। ਇਹ ਵੀ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਸਭਿਆਚਾਰਕ ਸਰਗਰਮੀਆਂ ਨੇ ਕਨੇਡਾ ਦੇ ਪੰਜਾਬੀ ਭਾਈਚਾਰੇ ਵਿੱਚ ਅਗਾਂਹਵਧੂ ਲੋਕਾਂ ਨੂੰ ਇਕ ਦੂਸਰੇ ਨਾਲ ਜੋੜ ਅਗਾਂਹਵਧੂ ਲੋਕਾਂ ਦਾ ਇਕ ਉੱਪ-ਭਾਈਚਾਰਾ ਸਿਰਜਣ ਅਤੇ ਕਾਇਮ ਕਰਨ ਵਿੱਚ ਮਹੱਤਵਪੂਰਨ ਰੋਲ ਅਦਾ ਕੀਤਾ। ਇਨ੍ਹਾਂ ਸਭਿਆਚਰਕ ਸਰਗਰਮੀਆਂ ਦਾ ਅਸਰ ਸਿਰਫ ਅਗਾਂਹਵਧੂ ਵਿਚਾਰਾਂ ਦੇ ਸਮਰਥਕਾਂ ਤੱਕ ਹੀ ਨਹੀਂ ਸੀ। ਪਿਛਲੇ ਤਿੰਨ ਦਹਾਕਿਆਂ ਦੌਰਾਨ ਕਿੰਨੇ ਹੀ ਅਜਿਹੇ ਮੌਕੇ ਆਏ ਹਨ ਜਦੋਂ ਅਗਾਂਹਵਧੂ ਸਰਗਰਮੀਆਂ ਦੌਰਾਨ ਪੇਸ਼ ਕੀਤੇ ਵਿਚਾਰ ਅਤੇ ਉਠਾਏ ਗਏ ਸਵਾਲ ਕਨੇਡਾ ਦੀ ਸਮੁੱਚੀ ਪੰਜਾਬੀ ਕਮਿਊਨਿਟੀ ਵਿੱਚ ਤਿੱਖੀ ਬਹਿਸ ਦਾ ਮੁੱਦਾ ਬਣੇ।

## 6. ਖਾਲਿਸਤਾਨ ਦਾ ਮਸਲਾ

ਹਿੰਦੁਸਤਾਨ ਵਿੱਚ 1978-79 ਵਿੱਚ ਸ਼ੁਰੂ ਹੋਈ ਖਾਲਿਸਤਾਨੀ ਲਹਿਰ ਕੁਝ ਸਾਲਾਂ ਵਿੱਚ ਦੁਨੀਆ ਭਰ ਦੇ ਪੰਜਾਬੀ ਭਾਈਚਾਰੇ ਵਿੱਚ ਫੈਲ ਗਈ ਅਤੇ ਇਸ ਨੇ ਜੀਵਨ ਦੇ ਹਰ ਪਹਿਲੂ ਨੂੰ ਪ੍ਰਭਾਵਿਤ ਕਰਨਾ ਸ਼ੁਰੂ ਕਰ ਦਿੱਤਾ। ਕਨੇਡੀਅਨ ਪੰਜਾਬੀ ਭਾਈਚਾਰੇ ਉੱਤੇ ਇਸ ਦਾ ਸਭ ਤੋਂ ਵੱਡਾ ਅਸਰ ਇਹ ਹੋਇਆ ਕਿ ਹੋਰ ਸਾਰੇ ਮਸਲੇ ਮਹੱਤਵਹੀਨ ਹੋ ਕੇ ਰਹਿ ਗਏ ਅਤੇ ਕਮਿਊਨਿਟੀ ਦੇ ਸਾਰੇ ਵਸੀਲੇ ਇਸ ਲਹਿਰ ਨਾਲ ਜੁੜੀਆਂ ਸਰਗਰਮੀਆਂ ਵੱਲ ਲੱਗਣ ਲੱਗੇ। ਨਸਲਵਾਦ, ਮਜ਼ਦੂਰਾਂ ਦਾ ਸ਼ੋਸ਼ਣ, ਔਰਤਾਂ ਦੀ ਸਮੱਸਿਆ ਆਦਿ ਵਰਗੇ ਮਸਲੇ, ਜਿਨ੍ਹਾਂ ਦੇ ਹੱਲ ਲਈ ਕਨੇਡੀਅਨ ਪੰਜਾਬੀ ਕਮਿਊਨਿਟੀ ਦੀ ਅਗਾਂਹਵਧੂ ਧਿਰ ਸੱਤਰਵਿਆਂ ਦੇ ਸ਼ੁਰੂ ਤੋਂ ਉਪਰਾਲੇ ਕਰ ਰਹੀ ਸੀ, ਕਨੇਡੀਅਨ ਪੰਜਾਬੀ ਲੋਕਾਂ ਦਾ ਧਿਆਨ ਖਿੱਚਣੋ ਹੱਟ ਗਏ। ਹੁਣ ਉਹ ਸਿਰਫ ਖਾਲਿਸਤਾਨ ਦੇ ਮਸਲੇ ਬਾਰੇ ਹੀ ਗੱਲ ਕਰਨੀ ਜਾਂ ਸੁਣਨਾ ਚਾਹੁੰਦੇ ਸਨ। ਅੱਸੀ ਸਾਲ ਤੋਂ ਧਰਮਾਂ ਦੇ

ਵਿਤਕਰੇ ਰਹਿਤ ਅਤੇ ਭਰਾਤਰੀ ਸਾਂਝ ਉੱਪਰ ਉਸਰੇ ਭਾਈਚਾਰੇ ਵਿੱਚ ਫਿਰਕਾਪ੍ਰਸਤੀ ਆਪਣੇ ਪੈਰ ਜਮਾਉਣ ਲੱਗੀ। ਪੰਜਾਬੀ ਭਾਈਚਾਰੇ ਦਾ ਅਨਿੱਖੜਵਾਂ ਅੰਗ ਹੁੰਦਿਆਂ ਕਨੇਡੀਅਨ ਪੰਜਾਬੀ ਅਗਾਂਹਵਧੂ ਧਿਰ ਦੀ ਲੋੜ ਅਤੇ ਫਰਜ਼ ਸੀ ਕਿ ਇਸ ਬਾਰੇ ਕੁਝ ਕਹੇ।

ਇਸ ਮਸਲੇ ਦਾ ਵਿਸ਼ਲੇਸ਼ਣ ਕਰਦਿਆਂ ਇਸ ਧਿਰ ਨੇ ਕਿਹਾ ਕਿ ਖਾਲਿਸਤਾਨ ਦਾ ਸੰਘਰਸ਼ ਪੰਜਾਬ ਦੇ ਆਮ ਲੋਕਾਂ ਦੇ ਹਿਤਾਂ ਲਈ ਲੜਿਆ ਜਾ ਰਿਹਾ ਸੰਘਰਸ਼ ਨਹੀਂ ਹੈ। ਇਹ ਤਾਂ ਪੰਜਾਬ ਅਤੇ ਹਿੰਦੁਸਤਾਨ ਵਿੱਚ ਰਾਜਨੀਤਕ ਤਾਕਤ ਉੱਤੇ ਕਾਬਜ ਜਾਂ ਕਾਬਜ ਹੋਣਾ ਚਾਹੁੰਦੇ ਲੋਕਾਂ ਵਿਚਕਾਰ ਤਾਕਤ ਲਈ ਲੜੀ ਜਾ ਰਹੀ ਲੜਾਈ ਹੈ। ਇਸ ਤੋਂ ਅਗਾਂਹ ਇਸ ਧਿਰ ਨੇ ਇਸ ਲੜਾਈ ਕਾਰਨ ਪੰਜਾਬ, ਹਿੰਦੁਸਤਾਨ ਅਤੇ ਬਾਹਰ ਵਸਦੇ ਪੰਜਾਬੀ ਭਾਈਚਾਰੇ ਵਿੱਚ ਫਿਰਕਾਪ੍ਰਸਤੀ ਅਤੇ ਦਹਿਸ਼ਤ ਭਰਿਆ ਮਾਹੌਲ ਪੈਦਾ ਕਰਨ ਲਈ ਹਿੰਦੁਸਤਾਨ ਅਤੇ ਪੰਜਾਬ ਦੀ ਮੌਕੇ ਦੀ ਸਰਕਾਰ, ਅਕਾਲੀਆਂ, ਖਾਲਿਸਤਾਨੀਆਂ ਅਤੇ ਹਿੰਦੂ ਫਿਰਕਾਪ੍ਰਸਤਾਂ ਨੂੰ ਜ਼ਿੰਮੇਵਾਰ ਠਹਿਰਾਇਆ। ਉਨ੍ਹਾਂ ਬੱਸਾਂ ਵਿੱਚੋਂ ਹਿੰਦੂਆਂ ਨੂੰ ਕੱਢ ਕੇ ਮਾਰਨ ਵਾਲੇ ਖਾਲਿਸਤਾਨੀਆਂ ਦੀ ਵੀ ਨਿਖੇਧੀ ਕੀਤੀ ਅਤੇ ਹਿੰਦੁਸਤਾਨ ਦੀ ਸਰਕਾਰ ਵਲੋਂ ਹਰਿਮੰਦਰ ਸਾਹਿਬ ਉੱਪਰ ਹਮਲੇ ਦੀ ਵੀ। ਉਨ੍ਹਾਂ ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਤਲ ਨੂੰ ਵੀ ਗਲਤ ਠਹਿਰਾਇਆ ਅਤੇ ਇਸ ਤੋਂ ਬਾਅਦ ਦਿੱਲੀ ਅਤੇ ਹਿੰਦੁਸਤਾਨ ਦੇ ਹੋਰ ਸ਼ਹਿਰਾਂ ਵਿੱਚ ਹੋਏ ਸਿੱਖਾਂ ਦੇ ਕਤਲਾਂ ਨੂੰ ਵੀ।

ਕਮਿਊਨਿਟੀ ਵਿੱਚ ਆਪਣਾ ਇਹ ਸੁਨੇਹਾ ਲੈ ਕੇ ਜਾਣ ਲਈ ਕਨੇਡਾ ਦੀ ਅਗਾਂਹਵਧੂ ਧਿਰ ਨੇ ਮੀਟਿੰਗਾਂ, ਨਾਟਕਾਂ ਦੇ ਪ੍ਰੋਗਰਾਮਾਂ, ਲਿਖਤੀ ਸਾਹਿਤ ਛਾਪਣ ਅਤੇ ਵੰਡਣ ਅਤੇ ਅਖਬਾਰਾਂ ਵਿੱਚ ਬਿਆਨ ਦੇਣ ਵਰਗੇ ਕੰਮਾਂ ਨੂੰ ਵੀ ਆਪਣੀਆਂ ਸਰਗਰਮੀਆਂ ਦਾ ਧੁਰਾ ਬਣਾਇਆ। ਆਪੋ ਆਪਣੀਆਂ ਜਥੇਬੰਦੀਆਂ ਰਾਹੀਂ ਕੰਮ ਕਰਨ ਦੇ ਨਾਲ ਨਾਲ ਇਸ ਸਮੇਂ ਉਨ੍ਹਾਂ ਨੇ ਕੁਝ ਸਾਂਝੀਆਂ ਜਥੇਬੰਦੀਆਂ ਵੀ ਬਣਾਈਆਂ। ਅਜਿਹਾ ਕਰਕੇ ਉਹ ਕਨੇਡਾ ਦੀ ਪੰਜਾਬੀ ਕਮਿਊਨਿਟੀ ਵਿੱਚ ਖਾਲਿਸਤਾਨੀ ਵਿਚਾਰਧਾਰਾ ਦਾ ਬਦਲ ਪੇਸ਼ ਕਰਨਾ ਚਾਹੁੰਦੇ ਸਨ ਅਤੇ ਖਾਲਿਸਤਾਨੀਆਂ ਨਾਲ ਇਸ ਮਸਲੇ ਬਾਰੇ ਬਹਿਸ ਛੇੜਨੀ ਚਾਹੁੰਦੇ ਸਨ ਤਾਂ ਕਿ ਇਸ ਲਹਿਰ ਦੀਆਂ ਕਮਜ਼ੋਰੀਆਂ ਨੂੰ ਲੋਕਾਂ ਸਾਹਮਣੇ ਪੇਸ਼ ਕੀਤਾ ਜਾ ਸਕੇ। ਪਰ ਖਾਲਿਸਤਾਨੀ ਧਿਰ ਉਸ ਸਮੇਂ ਕਿਸੇ ਵੀ ਬਹਿਸ ਦੇ ਰੌਂਅ ਵਿੱਚ ਨਹੀਂ ਸੀ ਸਗੋਂ ਉਹ ਤਾਂ ਆਪਣੇ ਵਿਰੁੱਧ ਉੱਠੀ ਹਰ ਅਵਾਜ਼ ਨੂੰ ਦਹਿਸ਼ਤ ਨਾਲ ਬੰਦ ਕਰਨਾ ਚਾਹੁੰਦੇ ਸਨ। ਨਤੀਜੇ ਵਜੋਂ, ਖਾਲਿਸਤਾਨੀ ਧਿਰ ਨੇ ਅਗਾਂਹਵਧੂ ਧਿਰ ਦੀਆਂ ਮੀਟਿੰਗਾਂ, ਪ੍ਰੋਗਰਾਮਾਂ ਅਤੇ ਹੋਰ ਸਰਗਰਮੀਆਂ ਨੂੰ ਬੰਦ ਕਰਵਾਉਣ ਲਈ ਧਮਕੀਆਂ ਦੇਣ ਅਤੇ ਕਈ ਹਾਲਤਾਂ ਵਿੱਚ ਮੀਟਿੰਗਾਂ ਵਿੱਚ ਆ ਕੇ ਹੁਲੜਬਾਜ਼ੀ ਕਰਕੇ ਮੀਟਿੰਗਾਂ ਨੂੰ ਭੰਗ ਕਰਨ ਦੀਆਂ ਕੋਸ਼ਿਸ਼ਾਂ ਆਰੰਭ ਦਿੱਤੀਆਂ। ਅਗਾਂਹਵਧੂ ਧਿਰ ਵਲੋਂ ਕੱਢੇ ਜਾਂਦੇ ਅਖਬਾਰਾਂ ਅਤੇ ਰਸਾਲਿਆਂ ਤੋਂ ਬਿਨਾਂ ਕਮਿਊਨਿਟੀ ਵਿੱਚੋਂ ਨਿਕਲਦੇ ਦੂਜੇ ਅਖਬਾਰਾਂ ਨੇ ਅਗਾਂਹਵਧੂ ਧਿਰ ਨੂੰ ਛਾਪਣਾ ਬੰਦ ਕਰ ਦਿੱਤਾ। ਖਾਲਿਸਤਾਨੀ ਧਿਰਾਂ ਨੇ ਕਮਿਊਨਿਟੀ ਵਿੱਚ ਦਹਿਸ਼ਤ, ਸਹਿਮ ਅਤੇ ਦਮਘੋਟੂ ਮਾਹੌਲ ਪੈਦਾ ਕਰ ਦਿੱਤਾ। ਪੰਜਾਬ ਵਾਂਗ ਹੀ ਇਥੇ ਵੀ ਖਾਲਿਸਤਾਨ ਧਿਰਾਂ ਦਾ ਬਹੁਤਾ ਧਿਆਨ ਕਮਿਊਨਿਟੀ ਵਿਚਲੀਆਂ ਅਗਾਂਹਵਧੂ ਧਿਰਾਂ ਨੂੰ ਖਤਮ ਕਰਨ ਵੱਲ ਸੀ। ਇਸ ਕਿਸਮ ਦਾ ਮਾਹੌਲ ਪੈਦਾ ਕਰਨ ਲਈ ਇਹ ਧਿਰ ਕਿੱਥੋਂ ਤੱਕ ਜਾਣ ਨੂੰ ਤਿਆਰ ਸੀ ਇਸ ਦਾ ਅੰਦਾਜ਼ਾ ਲਾਉਣ ਲਈ ਇਹ ਮਿਸਾਲ ਦੇਖੀ ਜਾ ਸਕਦੀ ਹੈ: ਕੂ ਕਲਕਸ ਕਲੈਨ ਦੇ ਇਕ ਨਸਲਵਾਦੀ ਗੋਰੇ ਨੇ ਕਿਨਸਿੰਗਟਨ ਓਨਟੇਰੀਓ ਦੀ ਇਕ ਜੇਲ੍ਹ ਵਿੱਚੋਂ ਸਿੱਖਾਂ ਦੇ ਨਾਂ ਇਕ ਖੱਤ ਲਿਖਿਆ। ਇਹ ਖੱਤ ਤਾਰਾ ਸਿੰਘ ਹੇਅਰ ਨੇ ਆਪਣੇ ਅਖਬਾਰ ਇੰਡੋ-ਕਨੇਡੀਅਨ ਟਾਈਮਜ਼ ਵਿੱਚ ਬੜੇ ਮਾਣ ਨਾਲ ਛਾਪਿਆ। (19) ਇਸ ਖੱਤ ਵਿੱਚ ਉਸ ਨਸਲਵਾਦੀ ਗੋਰੇ ਨੇ ਕੂ ਕਲੈਕਸ ਕਲੈਨ ਨੂੰ ਸਿੱਖਾਂ ਦਾ ਦੋਸਤ ਕਿਹਾ ਅਤੇ ਉਨ੍ਹਾਂ ਦੇ ਧਰਮ ਯੁੱਧ ਵਿੱਚ ਮਦਦ ਕਰਨ ਦਾ ਵਾਅਦਾ ਕੀਤਾ। ਉਸ ਨੇ ਸਿੱਖਾਂ ਦੇ ਕਲੈਨ ਵਿਰੁੱਧ ਹੋਣ ਉੱਤੇ ਹੈਰਾਨੀ ਵੀ ਪ੍ਰਗਟਾਈ। ਉਸ ਨੇ ਇਸ ਗੱਲ ਲਈ ਸਾਰਾ ਕਸੂਰ ਕਮਿਊਨਿਸਟਾਂ ਵਿੱਚ ਕੱਢਿਆ। ਆਪਣੇ ਖੱਤ ਵਿੱਚ ਉਸ ਨੇ ਲਿਖਿਆ "ਅਸੀਂ ਕਮਿਊਨਿਸਟਾਂ ਦੇ ਖਿਲਾਫ ਹਾਂ ਤੇ ਹੁਣ ਜੋ ਕੁਝ ਹਿੰਦੁਸਤਾਨ ਵਿੱਚ ਲਾਲ ਕੁੱਤਿਆਂ ਨੇ ਸਿੱਖਾਂ ਨਾਲ ਕੀਤਾ ਹੈ ਇਹ ਵੀ (ਸਿੱਖ) ਉਨ੍ਹਾਂ ਦੇ ਖਿਲਾਫ ਆਜ਼ਾਦੀ ਪ੍ਰਾਪਤ ਕਰਨ ਤੱਕ ਲੜਦੇ ਰਹਿਣਗੇ। ਅਸੀਂ ਸਿੱਖਾਂ ਦੇ ਨਾਲ ਹਾਂ। ਮੈਨੂੰ ਪਤਾ ਨਹੀਂ ਜਦੋਂ ਮੈਂ ਜੇਲ੍ਹ 'ਚੋਂ ਬਾਹਰ ਆਵਾਂਗਾ ਤਾਂ ਕਿੰਨਾ ਰਾਜਨੀਤਕ ਕੰਮ ਕਰਨ ਦੀ ਸਰਕਾਰ ਇਜਾਜ਼ਤ ਦੇਵੇਗੀ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਂ ਸਿੱਖਾਂ ਦੇ ਵਿਰੁੱਧ ਕਦੇ ਕੁਝ ਨਹੀਂ ਕਿਹਾ ਤੇ ਨਾ ਹੀ ਕਦੇ ਸਿੱਖਾਂ ਦੇ ਖਿਲਾਫ ਕੁਝ ਕਹਾਂਗੇ।" (20) ਇਸ ਖੱਤ ਦੇ ਜੁਆਬ ਵਿੱਚ ਵਰਲਡ ਸਿੱਖ ਆਰਗੇਨਾਈਜੇਸ਼ਨ (ਡਬਲਿਊ ਐੱਸ ਓ) ਦੇ ਵੈਨਕੂਵਰ ਦੇ ਇਕ ਲੀਡਰ ਦਲਜੀਤ ਸਿੰਘ ਸੰਧੂ ਵਲੋਂ ਸ਼ਰੇਆਮ ਖੁਸ਼ੀ ਜ਼ਾਹਰ ਕੀਤੀ ਗਈ। ਵੈਨਕੂਵਰ ਸੰਨ (ਨਵੰਬਰ 13, 1985) ਵਿੱਚ ਛਪੇ ਉਨਾਂ ਦੇ ਬਿਆਨ ਮੁਤਾਬਕ ਉਨ੍ਹਾਂ ਨੇ ਕਿਹਾ "ਸਿਕਸਨਾ ਦਾ ਖੱਤ ਸਾਡੇ ਲਈ ਖੁਸ਼ਖਬਰੀ ਹੈ। ਘੱਟੋ ਘੱਟ ਕੁਝ (ਸਮਥਿੰਗ) ਤਾਂ ਸਾਡੀ ਮਦਦ ਕਰਨ ਲੱਗਾ"।

ਉੱਪਰ ਦਿੱਤੀ ਇਸ ਉਦਾਹਰਨ ਤੋਂ ਇਹ ਗੱਲ ਸਾਫ ਜ਼ਾਹਰ ਹੋ ਜਾਂਦੀ ਹੈ ਕਿ ਕਨੇਡਾ ਦੇ ਪੰਜਾਬੀ ਭਾਈਚਾਰੇ ਅੰਦਰ ਅਗਾਂਹਵਧੂ ਵਿਚਾਰਾਂ ਦੇ ਲੋਕਾਂ ਨੂੰ ਕੰਮ ਕਰਨ ਵਿੱਚ ਕਿਸ ਕਿਸਮ ਦੀਆਂ ਹਾਲਤਾਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਫੇਰ ਵੀ ਅਗਾਂਹਵਧੂ ਧਿਰਾਂ ਨੇ ਇਸ ਸਥਿਤੀ ਦਾ ਵਿਰੋਧ ਕੀਤਾ ਅਤੇ ਖਾਲਿਸਤਾਨ ਵਿਰੁੱਧ ਲੜਾਈ ਛੇੜੀ ਰੱਖੀ। ਪਰ ਇਹ

ਲੜਾਈ ਦੋ ਬਰਾਬਰ ਦੀਆਂ ਧਿਰਾਂ ਵਿੱਚ ਨਹੀਂ ਸੀ। ਦੋਹਾਂ ਧਿਰਾਂ ਦੇ ਵਸੀਲਿਆਂ ਵਿੱਚ ਅੰਤਾਂ ਦਾ ਅਸਾਂਵਾਂਪਣ ਸੀ। ਖਾਲਿਸਤਾਨੀ ਧਿਰ ਆਪਣੀ ਮੁਹਿੰਮ ਗੁਰਦਵਾਰਿਆਂ ਵਿੱਚੋਂ ਚਲਾ ਰਹੀ ਸੀ ਜਿਨ੍ਹਾਂ ਵਿੱਚ ਹਰ ਹਫਤੇ ਆਪਣੀਆਂ ਧਾਰਮਿਕ ਅਤੇ ਸਮਾਜਕ ਲੋੜਾਂ ਲਈ ਕਾਰਨ ਹਜ਼ਾਰਾਂ ਲੋਕ ਇਕੱਠੇ ਹੁੰਦੇ ਸਨ। ਆਪਣੀ ਸਿਆਸਤ ਦਾ ਪਰਚਾਰ ਕਰਨ ਲਈ ਅਤੇ ਕਮਿਊਨਿਟੀ ਵਿੱਚ ਆਪਣੀ ਸਿਆਸਤ ਦੀ ਪ੍ਰਵਾਨਗੀ ਦਰਸਾਉਣ ਲਈ ਗੁਰਦਵਾਰੇ ਖਾਲਿਸਤਾਨ ਦੀ ਮੰਗ ਕਰਨ ਵਾਲੇ ਲੋਕਾਂ ਲਈ ਇਕੱਠੇ ਹੋ ਕੇ ਬੈਠਣ ਲਈ ਬਹੁਤ ਵਧੀਆ ਥਾਂ ਸਨ ਪਰ ਅਗਾਂਹਵਧੂ ਧਿਰ ਕੋਲ ਅਜਿਹਾ ਕੋਈ ਥਾਂ ਨਹੀਂ ਸੀ। ਦੋਹਾਂ ਧਿਰਾਂ ਦੇ ਆਰਥਿਕ ਵਸੀਲਿਆਂ ਵਿੱਚ ਵੀ ਬਹੁਤ ਅੰਤਰ ਸੀ। ਕਨੇਡਾ ਦੇ ਗੁਰਦਵਾਰਿਆਂ ਵਿੱਚ ਮਹੀਨੇ ਦਾ ਲੱਖਾਂ ਡਾਲਰਾਂ ਦਾ ਚੜ੍ਹਾਵਾ ਚੜ੍ਹਦਾ ਸੀ। ਇਸ ਸਾਰੇ ਪੈਸੇ ਨੂੰ ਕਿਵੇਂ ਖਰਚ ਕਰਨਾ ਹੈ, ਉਸ ਉੱਪਰ ਖਾਲਿਸਤਾਨੀਆਂ ਦਾ ਕੰਟਰੋਲ ਸੀ। ਦੂਜੇ ਪਾਸੇ ਕਨੇਡਾ ਦੀ ਪੰਜਾਬੀ ਕਮਿਊਨਿਟੀ ਵਿੱਚ ਕੰਮ ਕਰਦੀ ਕਿਸੇ ਵੀ ਅਗਾਂਹਵਧੂ ਜਥੇਬੰਦੀ ਦਾ ਸਾਲਾਨਾ ਬੱਜਟ ਕੁਝ ਹਜ਼ਾਰ ਡਾਲਰ ਤੋਂ ਵੱਧ ਨਹੀਂ ਸੀ। ਹਿੰਦੁਸਤਾਨ ਵਿੱਚ ਵਾਪਰ ਰਹੀਆਂ ਘਟਨਾਵਾਂ ਵੀ ਖਾਲਿਸਤਾਨ ਦੇ ਹਮਾਇਤੀਆਂ ਦੇ ਹੱਕ ਵਿੱਚ ਭੁਗਤ ਰਹੀਆਂ ਸਨ। ਜਿਵੇਂ ਜੂਨ 1984 ਵਿੱਚ ਹਿੰਦੁਸਤਾਨੀ ਫੌਜਾਂ ਵਲੋਂ ਹਰਿਮੰਦਰ ਸਾਹਿਬ ਉੱਤੇ ਹਮਲਾ ਅਤੇ ਨਵੰਬਰ 1984 ਵਿੱਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਦਿੱਲੀ ਅਤੇ ਹਿੰਦੁਸਤਾਨ ਦੇ ਹੋਰ ਸ਼ਹਿਰਾਂ ਵਿੱਚ ਸਿੱਖਾਂ ਦੇ ਵਹਿਸ਼ੀਅਨਾ ਕਤਲੇਆਮ ਨੇ ਬੇਸ਼ੱਕ ਮਨੁੱਖਤਾ ਨਾਲ ਹਮਦਰਦੀ ਰੱਖਣ ਵਾਲੇ ਹਰ ਇਨਸਾਨ ਨੂੰ ਦੁੱਖ ਪਹੁੰਚਾਇਆ ਸੀ ਪਰ ਸਿੱਖ ਇਨ੍ਹਾਂ ਘਟਨਾਵਾਂ ਤੋਂ ਬੁਰੀ ਤਰ੍ਹਾਂ ਪੀੜਤ ਹੋਏ ਸਨ ਅਤੇ ਉਨ੍ਹਾਂ ਨੂੰ ਗੰਭੀਰ ਮਾਨਸਿਕ ਠੇਸ ਪਹੁੰਚੀ ਸੀ। ਉਨ੍ਹਾਂ ਦੇ ਮਨ ਵਿੱਚ ਹਿੰਦੁਸਤਾਨ ਦੀ ਸਰਕਾਰ ਵਿਰੁੱਧ ਬੇਥਾਹ ਗੁੱਸੇ ਦੀ ਭਾਵਨਾ ਪੈਦਾ ਹੋਈ। ਖਾਲਿਸਤਾਨ ਚਾਹੁਣ ਵਾਲੀ ਧਿਰ ਲਈ ਇਸ ਦੁੱਖ ਅਤੇ ਗੁੱਸੇ ਦੀ ਭਾਵਨਾ ਨੂੰ ਵਰਤ ਕੇ ਸਿੱਖਾਂ ਨੂੰ ਆਪਣੇ ਮਗਰ ਲਾਉਣਾ ਬਹੁਤ ਸੌਖਾ ਸੀ। ਇਨ੍ਹਾਂ ਘਟਨਾਵਾਂ ਨਾਲ ਸਦਮਾਗ੍ਰਸਤ ਹੋਈ ਸਿੱਖ ਜਨਤਾ ਖਾਲਿਸਤਾਨੀਆਂ ਦੀ ਗੱਲ ਸੁਣਨ ਲਈ ਤਿਆਰ ਸੀ। ਦੂਜੇ ਪਾਸੇ ਅਗਾਂਹਵਧੂ ਧਿਰ ਨੇ ਬੇਸ਼ੱਕ ਬੜੇ ਸਾਫ ਸ਼ਬਦਾਂ ਵਿੱਚ ਇਨ੍ਹਾਂ ਘਟਨਾਵਾਂ ਦੀ ਨਿਖੇਧੀ ਕੀਤੀ ਸੀ, ਪਰ ਜਦੋਂ ਉਹ ਲੋਕਾਂ ਨੂੰ ਇਨ੍ਹਾਂ ਘਟਨਾਵਾਂ ਦਾ ਵਿਸ਼ਲੇਸ਼ਣ ਵੱਡੇ ਸੰਦਰਭ ਵਿੱਚ ਰੱਖ ਕੇ ਕਰਨ ਲਈ ਕਹਿੰਦੇ ਤਾਂ ਲੋਕ ਉਨ੍ਹਾਂ ਦੀ ਗੱਲ ਸੁਣਨ ਨੂੰ ਤਿਆਰ ਨਹੀਂ ਸਨ। ਇਸ ਧਿਰ ਦੇ ਆਪਣੇ ਅਖਬਾਰਾਂ ਰਸਾਲਿਆਂ ਤੋਂ ਬਿਨਾਂ ਕਮਿਊਨਿਟੀ ਦੇ ਹੋਰ ਅਖਬਾਰਾਂ ਨੇ ਅਗਾਂਹਵਧੂ ਧਿਰ ਦੀਆਂ ਲਿਖਤਾਂ ਅਤੇ ਬਿਆਨ ਨਾ ਛਾਪਣ ਦਾ ਫੈਸਲਾ ਕਰ ਲਿਆ ਸੀ ਇਸ ਲਈ ਇਸ ਧਿਰ ਦੀ ਗੱਲ ਲੋਕਾਂ ਤੱਕ ਪਹੁੰਚਣ ਵਿੱਚ ਵੀ ਮੁਸ਼ਕਲ ਆ ਰਹੀ ਸੀ। ਇਸ ਤਰ੍ਹਾਂ ਦੀਆਂ ਅਸਾਂਵੀਆਂ ਹਾਲਤਾਂ ਵਿੱਚ ਅਗਾਂਹਵਧੂ ਧਿਰ ਕਨੇਡਾ ਵਿੱਚ ਖਾਲਿਸਤਾਨੀ ਲਹਿਰ ਵਿਰੁੱਧ ਠਲ੍ਹ-ਪਾਊ ਅਸਰ ਨਾ ਪਾ ਸਕੀ। ਇਸ ਧਿਰ ਨੂੰ ਆਪਣੇ ਵਿਤੋਂ ਵੱਧ ਤਾਣ ਇਸ ਲਹਿਰ ਦੇ ਵਿਰੋਧ ਵਿੱਚ ਲਾਉਣਾ ਪਿਆ, ਜਿਸ ਕਰਕੇ ਇਸ ਵਲੋਂ ਕਮਿਊਨਿਟੀ ਦੇ ਦੂਜੇ ਮਸਲਿਆਂ ਸੰਬੰਧੀ ਕੀਤੀਆਂ ਜਾਂਦੀਆਂ ਸਰਗਰਮੀਆਂ ਲਈ ਲੋੜੀਂਦੀ ਸ਼ਕਤੀ ਵਿੱਚ ਕਮੀ ਆਈ। ਪਰ ਪਿਛਲਝਾਤ ਮਾਰਿਆ ਇਸ ਗੱਲ ਦੀ ਤਸੱਲੀ ਹੁੰਦੀ ਹੈ ਕਿ ਇਸ ਧਿਰ ਵਲੋਂ ਖਾਲਿਸਤਾਨ ਦੇ ਸੰਬੰਧ ਵਿੱਚ ਅਪਣਾਈ ਪਹੁੰਚ ਦਰੁੱਸਤ ਸੀ ਅਤੇ ਕਨੇਡਾ ਵਿੱਚ ਖਾਲਿਸਤਾਨ ਦੇ ਵਿਰੋਧ ਵਿੱਚ ਬੁਲੰਦ ਹੋਈ ਪਹਿਲੀ ਅਵਾਜ਼ ਇਸ ਧਿਰ ਦੀ ਸੀ।

## ਸਾਰ

ਇਮੀਗਰੇਸ਼ਨ ਕਾਨੂੰਨ ਵਿੱਚ ਹੋਈਆਂ ਤਬਦੀਲੀਆਂ ਕਾਰਨ ਸੱਤਰਵਿਆਂ 'ਚ ਵੱਡੀ ਗਿਣਤੀ ਵਿੱਚ ਆਏ ਪੰਜਾਬੀ ਲੋਕਾਂ ਨੇ ਕਨੇਡਾ ਵਿੱਚ ਆਪਣੀ ਰਿਹਾਇਸ਼ ਲਈ ਆਪਣੇ ਆਪ ਨੂੰ ਬ੍ਰਿਟਿਸ਼ ਕੋਲੰਬੀਆ ਸੂਬੇ ਤੱਕ ਹੀ ਸੀਮਤ ਨਾ ਰੱਖਿਆ। ਉਹ ਸਾਰੇ ਕਨੇਡਾ ਵਿੱਚ ਫੈਲ ਗਏ। ਇਸ ਵਧੀ ਗਿਣਤੀ ਨੇ ਇਕ ਪਾਸੇ ਕਨੇਡਾ ਦੀ ਪੰਜਾਬੀ ਕਮਿਊਨਿਟੀ ਨੂੰ ਨਵੀਂ ਸ਼ਕਤੀ ਪ੍ਰਦਾਨ ਕੀਤੀ, ਦੂਸਰੇ ਪਾਸੇ ਇਸ ਨਾਲ ਕਈ ਕਿਸਮ ਦੀਆਂ ਨਵੀਆਂ ਮੁਸ਼ਕਿਲਾਂ ਪੈਦਾ ਹੋਈਆਂ। ਪਹਿਲੀ ਸਥਾਪਤ ਲੀਡਰਸ਼ਿੱਪ ਇਨ੍ਹਾਂ ਨਵੀਆਂ ਸਮੱਸਿਆਵਾਂ ਨੂੰ ਸੁਲਝਾਉਣ ਦੇ ਸਮਰੱਥ ਨਹੀਂ ਸੀ। ਨਤੀਜੇ ਵਜੋਂ, ਨਵੀਆਂ ਜਥੇਬੰਦੀਆਂ ਹੋਂਦ ਵਿੱਚ ਆਈਆਂ। ਇਨ੍ਹਾਂ ਵਿੱਚੋਂ ਬਹੁਤੀਆਂ ਜਥੇਬੰਦੀਆਂ ਬਣਾਉਣ ਵਾਲੇ ਪੰਜਾਬ/ਭਾਰਤ ਤੋਂ ਖੱਬੇ-ਪੱਖੀ ਵਿਚਾਰਧਾਰਾ ਨਾਲ ਸੰਬੰਧ ਜਾਂ ਹਮਦਰਦੀ ਰੱਖਦੇ ਆਏ ਸਨ। ਇਸ ਲਈ ਇਨ੍ਹਾਂ ਜਥੇਬੰਦੀਆਂ ਦਾ ਵਿਚਾਰਧਾਰਕ ਆਧਾਰ ਅਗਾਂਹਵਧੂ ਵਿਚਾਰਧਾਰਾ ਬਣਿਆ।

ਵੱਖ ਵੱਖ ਸ਼ਹਿਰਾਂ ਵਿੱਚ ਵੱਖ ਵੱਖ ਨਿਸ਼ਾਨਿਆਂ ਲਈ ਹੋਂਦ ਵਿੱਚ ਆਈਆਂ ਜਥੇਬੰਦੀਆਂ ਨੂੰ ਸਮੁੱਚੇ ਰੂਪ ਵਿੱਚ ਦੇਖਿਆਂ ਇਹ ਕਨੇਡੀਅਨ ਪੰਜਾਬੀ ਭਾਈਚਾਰੇ ਵਿੱਚ ਸੱਤਰਵਿਆਂ ਵਿੱਚ ਚੱਲੀ ਸ਼ਕਤੀਸ਼ਾਲੀ ਅਗਾਂਹਵਧੂ ਲਹਿਰ ਬਣ ਜਾਂਦੀ ਹੈ। ਇਸ ਲਹਿਰ ਅਧੀਨ ਕਨੇਡਾ ਵਿੱਚ ਆਏ ਨਵੇਂ ਪੰਜਾਬੀਆਂ ਨੂੰ ਆਪਣੀਆਂ ਸਮੱਸਿਆਵਾਂ ਨੂੰ ਕਨੇਡਾ ਦੇ ਸਨਅਤੀ ਅਤੇ ਸਰਮਾਏਦਾਰੀ ਆਰਥਿਕ ਪ੍ਰਬੰਧ ਦੇ ਸੰਦਰਭ ਵਿੱਚ ਰੱਖ ਕੇ ਦੇਖਿਆ ਅਤੇ ਉਸ ਅਨੁਸਾਰ ਆਪਣੀ ਲੜਾਈ ਦੀ ਨੀਤੀ ਘੜੀ। ਇਸ ਨੀਤੀ ਦਾ ਸਭ ਤੋਂ ਮਹੱਤਵਪੂਰਨ ਅੰਸ਼ ਇਹ ਗੱਲ ਸਮਝਣਾ ਸੀ ਕਿ ਕਨੇਡਾ ਵਿੱਚ ਨਸਲਵਾਦ, ਮਜ਼ਦੂਰੀ ਦਾ ਸ਼ੋਸ਼ਣ ਵਰਗੀਆਂ ਸਮੱਸਿਆਵਾਂ ਇਕੱਲੇ ਪੰਜਾਬੀ ਭਾਈਚਾਰੇ ਦੀਆਂ ਹੀ ਨਹੀਂ ਸਗੋਂ ਸਮੁੱਚੇ ਕਨੇਡੀਅਨ ਭਾਈਚਾਰੇ ਦੀਆਂ ਹਨ। ਇਸ ਲਈ ਇਨ੍ਹਾਂ ਸਮੱਸਿਆਵਾਂ ਨੂੰ ਹੱਲ ਕਰਨ ਦੀ ਜ਼ਿੰਮੇਵਾਰੀ ਸਿਰਫ ਕਨੇਡੀਅਨ ਪੰਜਾਬੀਆਂ ਦੀ ਨਹੀਂ ਸਗੋਂ ਸਮੁੱਚੇ ਕਨੇਡੀਅਨ

ਲੋਕਾਂ ਅਤੇ ਸੰਸਥਾਵਾਂ ਦੀ ਹੈ। ਇਸ ਸਮਝ ਉੱਤੇ ਚੱਲਦਿਆਂ ਉਨ੍ਹਾਂ ਨੇ ਆਪਣੀਆਂ ਜੱਦੋਜਹਿਦਾਂ ਵਿੱਚ ਸ਼ਾਮਲ ਹੋਣ ਲਈ ਦੂਜੇ ਕਨੇਡੀਅਨ ਲੋਕਾਂ ਨੂੰ ਸੱਦਾ ਦਿੱਤਾ ਅਤੇ ਆਪ ਉਨ੍ਹਾਂ ਦੇ ਸੰਘਰਸ਼ਾਂ ਵਿੱਚ ਸ਼ਾਮਲ ਹੋਏ। ਇਨ੍ਹਾਂ ਜਥੇਬੰਦੀਆਂ ਵਿੱਚ ਸ਼ਾਮਲ ਲੋਕਾਂ ਨੇ ਕਨੇਡਾ ਵਿੱਚ ਆਏ ਪਹਿਲੇ ਪੰਜਾਬੀਆਂ ਵਲੋਂ ਕਾਮਾਗਾਟਾਮਾਰੂ, ਹਿੰਦੁਸਤਾਨ ਦੀ ਆਜ਼ਾਦੀ ਲਈ ਚੱਲੀ ਗਦਰ ਲਹਿਰ, ਕਨੇਡਾ ਦੀ ਟਰੇਡ ਯੂਨੀਅਨ ਲਹਿਰ ਦੇ ਸੰਬੰਧ ਵਿੱਚ ਕੀਤੇ ਕੰਮਾਂ ਬਾਰੇ ਵਾਕਫੀ ਸੀ ਅਤੇ ਉਹ ਆਪਣੇ ਇਸ ਵਿਰਸੇ ਨੂੰ ਮਾਣ ਨਾਲ ਸਵੀਕਾਰਦੇ ਸਨ। ਇਸ ਵਿਰਸੇ ਨੇ ਉਨ੍ਹਾਂ ਨੂੰ ਨਾਬਰਾਬਰਤਾ ਅਤੇ ਬੇਇਨਸਾਫੀ ਨੂੰ ਚੁਣੌਤੀ ਦੇਣ ਲਈ ਸ਼ਕਤੀ ਪ੍ਰਦਾਨ ਕੀਤੀ। ਇਸ ਲਹਿਰ ਵਿੱਚ ਸ਼ਾਮਲ ਵਿਅਕਤੀਆਂ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਕਨੇਡੀਅਨ ਪੰਜਾਬੀਆਂ ਲਈ ਬਰਾਬਰਤਾ ਅਤੇ ਵਿਤਕਰੇ ਰਹਿਤ ਸਮਾਜ ਸਿਰਜਣ ਲਈ ਭਾਈਚਾਰੇ ਉੱਪਰ ਬਾਹਰੋਂ ਅਸਰ ਪਾ ਰਹੇ ਕਾਰਨਾਂ ਨੂੰ ਖਤਮ ਕਰਨਾ ਹੀ ਕਾਫੀ ਨਹੀਂ ਸਗੋਂ ਭਾਈਚਾਰੇ ਦੇ ਅੰਦਰਲੇ ਨਾਂਹ-ਪੱਖੀ ਅੰਸ਼ਾਂ ਨਾਲ ਨਜਿੱਠਣਾ ਵੀ ਜ਼ਰੂਰੀ ਹੈ। ਔਰਤਾਂ ਦੇ ਹੱਕਾਂ ਲਈ ਕੰਮ ਕਰਦੀਆਂ ਜਥੇਬੰਦੀਆਂ ਅਤੇ ਦੂਜੀਆਂ ਅਗਾਂਹਵਧੂ ਜਥੇਬੰਦੀਆਂ ਵਲੋਂ ਪੰਜਾਬੀ ਸਮਾਜ ਵਿੱਚ ਮਰਦ ਦੀ ਪ੍ਰਧਾਨਗੀ ਨੂੰ ਚੁਣੌਤੀ ਦੇਣ ਦੇ ਕਾਰਜ ਨੂੰ ਇਸ ਦੀ ਇਕ ਉਦਾਹਰਨ ਵਜੋਂ ਦੇਖਿਆ ਜਾ ਸਕਦਾ ਹੈ।

ਪਿਛਲਝਾਤ ਮਾਰਿਆਂ ਇਹ ਕਿਹਾ ਜਾ ਸਕਦਾ ਹੈ ਕਿ ਜਿਨ੍ਹਾਂ ਉਦੇਸ਼ਾਂ ਅਤੇ ਸਮੱਸਿਆਵਾਂ ਦੇ ਹੱਲ ਲਈ ਅਗਾਂਹਵਧੂ ਲਹਿਰ ਨੇ ਸਫਰ ਸ਼ੁਰੂ ਕੀਤਾ ਸੀ, ਉਨ੍ਹਾਂ ਵਿੱਚੋਂ ਕੁਝ ਵਿੱਚ ਇਸ ਨੂੰ ਕਾਮਯਾਬੀ ਹੋਈ ਅਤੇ ਕੁਝ ਵਿੱਚ ਨਹੀਂ। ਅੱਜ ਪੰਜਾਬੀ ਭਾਈਚਾਰਾ ਕਨੇਡਾ ਦੀ ਮੁੱਖ ਧਾਰਾ ਦਾ ਹਿੱਸਾ ਹੈ ਅਤੇ ਇਸ ਨੂੰ ਕਨੇਡੀਅਨ ਸਮਾਜ ਦੇ ਵੱਖ ਵੱਖ ਹਿੱਸਿਆਂ ਵਿੱਚ ਮਾਣ ਅਤੇ ਇੱਜ਼ਤ ਨਾਲ ਦੇਖਿਆ ਜਾਂਦਾ ਹੈ। ਇਹ ਸਭ ਕੁਝ ਉਂਝ ਹੀ ਨਹੀਂ ਵਾਪਰ ਗਿਆ ਸਗੋਂ ਅਜਿਹਾ ਵਾਪਰਨ ਪਿੱਛੇ ਅਗਾਂਹਵਧੂ ਲਹਿਰ ਦੀਆਂ ਸਰਗਰਮੀਆਂ ਦਾ ਵੱਡਾ ਹੱਥ ਹੈ। ਸਾਡੇ ਖਿਆਲ ਵਿੱਚ ਅਗਾਂਹਵਧੂ ਲਹਿਰ ਦੀ ਸਭ ਤੋਂ ਵੱਡੀ ਪ੍ਰਾਪਤੀ ਇਹ ਹੈ ਕਿ ਆਪਣੀ ਚੜ੍ਹਤ ਸਮੇਂ (ਅੱਸੀਵਿਆਂ ਦੇ ਅੱਧ ਤੱਕ) ਇਸ ਲਹਿਰ ਨੇ ਪੰਜਾਬੀ ਲੋਕਾਂ ਦੇ ਨਿੱਤ ਦੇ ਜੀਵਨ ਨਾਲ ਸੰਬੰਧਤ ਨਸਲਵਾਦ, ਮਜ਼ਦੂਰਾਂ ਦੀ ਲੁੱਟ, ਔਰਤਾਂ ਨਾਲ ਵਿਤਕਰੇ ਆਦਿ ਵਰਗੀਆਂ ਸਮੱਸਿਆਵਾਂ ਨੂੰ ਕਨੇਡੀਅਨ ਪੰਜਾਬੀ ਅਤੇ ਸਮੁੱਚੇ ਕਨੇਡੀਅਨ ਭਾਈਚਾਰੇ ਦੇ ਏਜੰਡੇ ਉੱਪਰ ਰੱਖਿਆ ਅਤੇ ਇਨ੍ਹਾਂ ਸਮੱਸਿਆਵਾਂ ਦੇ ਹੱਲ ਬਾਰੇ ਵਿਚਾਰ ਵਟਾਂਦਰੇ ਅਤੇ ਸਰਗਰਮੀਆਂ ਨੂੰ ਜਾਰੀ ਰੱਖਿਆ।

ਅੱਜ ਵੀ ਕਨੇਡਾ ਵਿੱਚ ਅਗਾਂਹਵਧੂ ਸਰਗਰਮੀਆਂ ਜਾਰੀ ਹਨ ਪਰ ਇਸ ਲਹਿਰ ਦੀ ਸ਼ਿੱਦਤ ਵਿੱਚ ਕਮੀ ਆਈ ਹੈ। ਇਸ ਲਹਿਰ ਦੇ ਉਤਰਾਅ ਦੇ ਕੁਝ ਅੰਦਰੂਨੀ ਕਾਰਨ ਹਨ ਅਤੇ ਕੁਝ ਬਾਹਰੀ। ਇਸ ਲੇਖ ਵਿੱਚ ਅਸੀਂ ਇਨ੍ਹਾਂ ਕਾਰਨਾਂ ਬਾਰੇ ਵਿਸਥਾਰ ਵਿੱਚ ਗੱਲ ਨਹੀਂ ਕੀਤੀ, ਅੰਦਰੂਨੀ ਕਾਰਨਾਂ ਵੱਲ ਤਾਂ ਬਿਲਕੁਲ ਹੀ ਨਹੀਂ। ਸਾਡੇ ਖਿਆਲ ਵਿੱਚ ਅੰਦਰੂਨੀ ਕਾਰਨਾਂ ਬਾਰੇ ਨਿੱਗਰ ਗੱਲ ਕਰਨ ਲਈ ਇਕ ਵਿਸਤ੍ਰਿਤ ਖੋਜ ਦੀ ਲੋੜ ਹੈ। ਜਿਸ ਖੋਜ ਵਿੱਚ ਅਸੀਂ ਵੱਖ ਵੱਖ ਸੰਸਥਾਂਵਾਂ ਦੇ ਅੰਦਰੂਨੀ ਦਸਤਾਵੇਜ਼ ਦੇਖ ਸਕੀਏ ਅਤੇ ਵੱਖ ਵੱਖ ਸੰਸਥਾਂਵਾਂ ਦੇ ਲੀਡਰਾਂ ਅਤੇ ਮੈਂਬਰਾਂ ਨਾਲ ਇੰਟਰਵਿਊਆਂ ਕਰ ਸਕੀਏ। ਇਨ੍ਹਾਂ ਦੇ ਆਧਾਰ ਉੱਤੇ ਆਮ ਧਾਰਨਾਵਾਂ ਉਸਾਰ ਸਕੀਏ। ਕਿਸੇ ਵੀ ਤਰ੍ਹਾਂ ਦੀਆਂ ਨਿਰਪੱਖ ਧਾਰਨਾਵਾਂ ਉਸਾਰਨ ਲਈ ਲੋੜ ਹੈ ਵੱਖ ਵੱਖ ਲੀਡਰਾਂ ਅਤੇ ਮੈਂਬਰਾਂ ਦੀਆਂ ਮੁਲਾਕਾਤਾਂ ਵਿੱਚੋਂ ਆਮ ਧਾਰਨਾਵਾਂ ਲੱਭਣ ਦੀ ਅਤੇ ਫਿਰ ਉਨ੍ਹਾਂ ਧਾਰਨਾਵਾਂ ਨੂੰ ਇਕ ਦੂਜੀ ਨਾਲ ਮੇਲ ਕੇ ਦੇਖਣ ਦੀ ਕਿ ਉਨ੍ਹਾਂ ਵਿੱਚੋ ਪ੍ਰਮਾਣਿਕ ਧਾਰਨਾਵਾਂ ਕਿਹੜੀਆਂ ਹਨ ਅਤੇ ਪੱਖਪਾਤ ਅਤੇ ਸ਼ਿਕਾਇਤ ਉੱਤੇ ਆਧਾਰਿਤ ਧਾਰਨਾਵਾਂ ਕਿਹੜੀਆਂ ਹਨ। ਇਸ ਤਰ੍ਹਾਂ ਦੀ ਖੋਜ ਕਰਨ ਲਈ ਸਾਡੇ ਕੋਲ ਵਸੀਲੇ ਨਹੀਂ ਸਨ। ਇਸ ਲਈ ਅਸੀਂ ਇਹ ਨਹੀਂ ਕਰ ਸਕੇ। ਅਸੀਂ ਇਸ ਨੂੰ ਇਸ ਲੇਖ ਦੀ ਸੀਮਾ ਮੰਨਦੇ ਹਾਂ ਅਤੇ ਆਸ ਕਰਦੇ ਹਾਂ ਕਿ ਇਸ ਲਹਿਰ ਬਾਰੇ ਭਵਿੱਖ ਵਿੱਚ ਲਿਖਣ ਵਾਲੇ ਵਿਦਵਾਨ ਇਸ ਪਹਿਲੂ ਬਾਰੇ ਰੋਸ਼ਨੀ ਪਾ ਸਕਣਗੇ।

ਪ੍ਰਗਤੀਸ਼ੀਲ ਲਹਿਰ ਉੱਤੇ ਨਾਂਹ-ਪੱਖੀ ਬਾਹਰੀ ਕਾਰਨਾਂ ਵਿੱਚੋਂ ਅਸੀਂ ਇੱਥੇ ਦੋ ਬਾਰੇ ਗੱਲ ਕਰਨੀ ਚਾਹਾਂਗੇ। ਇਹ ਦੋ ਕਾਰਨ ਹਨ: ਖਾਲਿਸਤਾਨ ਦੀ ਲਹਿਰ ਅਤੇ ਸੋਵੀਅਤ ਯੂਨੀਅਨ ਅਤੇ ਪੂਰਬੀ ਯੂਰਪ ਦੇ 'ਸਮਾਜਵਾਦੀ' ਨਿਜ਼ਾਮਾਂ ਦਾ ਖਾਤਮਾ। ਜਿਵੇਂ ਉੱਪਰ ਗੱਲ ਕੀਤੀ ਗਈ ਹੈ ਕਿ ਸਮੁੱਚੇ ਪੰਜਾਬੀ ਭਾਈਚਾਰੇ ਵਿੱਚ ਖਾਲਿਸਤਾਨ ਦੀ ਲਹਿਰ ਦੇ ਜ਼ੋਰ ਫੜਨ ਕਾਰਨ 1983-84 ਤੋਂ ਬਾਅਦ ਕਨੇਡਾ ਦੇ ਪੰਜਾਬੀ ਲੋਕਾਂ ਲਈ ਉਨ੍ਹਾਂ ਸਾਰੇ ਮਸਲਿਆਂ ਦੀ ਕੋਈ ਅਹਿਮੀਅਤ ਨਾ ਰਹੀ ਜਿਨ੍ਹਾਂ ਲਈ ਅਗਾਂਹਵਧੂ ਲਹਿਰ ਦਹਾਕੇ-ਡੇਢ ਦਹਾਕੇ ਤੋਂ ਕੰਮ ਕਰ ਰਹੀ ਸੀ। ਇਨ੍ਹਾਂ ਨੂੰ ਖਾਲਿਸਤਾਨੀਆਂ ਦੀ ਫਿਰਕਾਪ੍ਰਸਤੀ, ਕੱਟੜਤਾ ਅਤੇ ਦਹਿਸ਼ਤਗਰਦੀ ਖਿਲਾਫ ਆਪਣੇ ਸੀਮਤ ਵਸੀਲਿਆਂ ਨਾਲ ਲੜਾਈ ਲੜਨੀ ਪਈ। ਜਿਹੜੀ ਸ਼ਕਤੀ ਪੰਜਾਬੀ ਲੋਕਾਂ ਦੇ ਨਿੱਤ ਦਿਨ ਦੇ ਮਸਲਿਆਂ ਦੇ ਹੱਲ ਲਈ ਵਰਤੀ ਜਾਣੀ ਸੀ, ਉਹ ਸ਼ਕਤੀ ਖਾਲਿਸਤਾਨ ਵਿਰੁੱਧ ਲੜਾਈ ਵਿੱਚ ਵਰਤੀ ਗਈ ਅਤੇ ਅਸਲੀ ਸਰਗਰਮੀਆਂ ਵਿੱਚ ਕਮੀ ਆ ਗਈ।

ਸੋਵੀਅਤ ਯੂਨੀਅਨ ਅਤੇ ਪੂਰਬੀ ਯੂਰਪ ਦੇ ਨਿਜ਼ਾਮਾਂ ਦੇ 1989 ਵਿੱਚ ਖਤਮ ਹੋਣ ਨਾਲ ਵੀ ਕਨੇਡੀਅਨ ਪੰਜਾਬੀ ਅਗਾਂਹਵਧੂ ਧਿਰ ਦੀਆਂ ਸਰਗਰਮੀਆਂ ਉੱਤੇ ਅਸਰ ਪਿਆ। ਇਹ ਧਿਰ ਉਸ ਵਿਚਾਰਧਾਰਾ ਨੂੰ ਸਮਾਜ ਦਾ ਵਿਸ਼ਲੇਸ਼ਣ ਕਰਨ ਅਤੇ ਆਪਣੇ ਸੰਘਰਸ਼ਾਂ ਦੇ ਦਾਅਪੇਚ ਬਣਾਉਣ ਲਈ ਵਰਤਦੀ ਸੀ ਜਿਸ ਵਿਚਾਰਧਾਰਾ ਦੇ ਨਾਂ 'ਤੇ ਸੋਵੀਅਤ ਯੂਨੀਅਨ

ਅਤੇ ਪੂਰਬੀ ਯੂਰਪ ਦੇ ਨਿਜ਼ਾਮ ਖੜ੍ਹੇ ਕੀਤੇ ਗਏ ਸਨ। ਇਨ੍ਹਾਂ ਵੱਡੇ ਪੱਧਰ ਦੀਆਂ ਤਬਦੀਲੀਆਂ ਨਾਲ ਇਸ ਵਿਚਾਰਧਾਰਾ ਸਾਹਮਣੇ ਕਈ ਪ੍ਰਸ਼ਨ ਚਿੰਨ ਖੜ੍ਹ ਗਏ। ਹੋਰ ਅਗਾਂਹਵਧੂ ਲਹਿਰਾਂ ਦੇ ਹਮਾਇਤੀਆਂ ਵਾਂਗ ਕਨੇਡਾ ਦੀ ਪੰਜਾਬੀ ਅਗਾਂਹਵਧੂ ਲਹਿਰ ਦੇ ਸਮਰਥਕਾਂ ਵਿੱਚੋਂ ਵੀ ਬਹੁਤਿਆਂ ਦੇ ਮਨਾਂ ਵਿੱਚ ਇਸ ਵਿਚਾਰਧਾਰਾ ਬਾਰੇ ਸ਼ੰਕੇ ਉਤਪਨ ਹੋ ਗਏ। ਇਸ ਸਮੇਂ ਲੋੜ ਸੀ ਇਸ ਸਥਿਤੀ ਦਾ ਵਿਸ਼ਲੇਸ਼ਣਾਤਮਕ ਅਧਿਅਨ ਕੀਤਾ ਜਾਂਦਾ ਅਤੇ ਇਸ ਵਿਚਾਰਧਾਰਾ ਦੀ ਸਾਰਥਕਤਾ ਨੂੰ ਮੁੜ ਕੇ ਪਰਿਭਾਸ਼ਤ ਕੀਤਾ ਜਾਂਦਾ। ਪਰ ਕਨੇਡੀਅਨ ਪੰਜਾਬੀ ਅਗਾਂਹਵਧੂ  ਧਿਰ ਅਜਿਹਾ ਕਰਨ ਵਿੱਚ ਅਸਮਰੱਥ ਰਹੀ ਹੈ।

ਇਸ ਲੇਖ ਦੀਆਂ ਸੀਮਾਵਾਂ ਨੂੰ ਸਮਝਦੇ ਹੋਏ ਅਸੀਂ ਆਸ ਕਰਦੇ ਹਾਂ ਕਿ ਇਹ ਲੇਖ ਕਨੇਡੀਅਨ ਪੰਜਾਬੀ ਭਾਈਚਾਰੇ ਵਿੱਚ ਸੱਤਰਵਿਆਂ ਵਿੱਚ ਚੱਲੀ ਅਗਾਂਹਵਧੂ ਲਹਿਰ ਨੂੰ ਰੀਕਾਰਡ ਕਰਕੇ ਇਸ ਨੂੰ ਕਨੇਡਾ ਦੀ ਪੰਜਾਬੀ ਕਮਿਊਨਿਟੀ ਵਿੱਚ ਪਿਛਲੇ ਸੌ ਸਾਲਾਂ ਤੋਂ ਚੱਲੀ ਆ ਰਹੀ ਪ੍ਰਗਤੀਸ਼ੀਲ ਲਹਿਰ ਨਾਲ ਜੋੜਨ ਵਿੱਚ ਹਿੱਸਾ ਪਾਏਗਾ। ਜੇ ਇਹ ਲੇਖ ਕੁਝ ਹੱਦ ਤੱਕ ਵੀ ਅਜਿਹਾ ਕਰਨ ਵਿੱਚ ਕਾਮਯਾਬ ਹੋ ਜਾਵੇ ਤਾਂ ਸਾਨੂੰ ਖੁਸ਼ੀ ਹੋਵੇਗੀ।

## ਹਵਾਲੇ ਅਤੇ ਟਿੱਪਣੀਆਂ

1. ਹੋਰ ਜਾਣਕਾਰੀ ਲਈ ਦੇਖੋ, ਸੁਖਵੰਤ ਹੁੰਦਲ ਅਤੇ ਸਾਧੂ ਬਿਨਿੰਗ, 'ਭਾਰਤੀਆਂ ਨੇ ਕਨੇਡਾ ਵਿੱਚ ਵੋਟ ਦਾ ਹੱਕ ਕਿਸ ਤਰ੍ਹਾਂ ਲਿਆ: ਪੰਜਾਹਵੀਂ ਵਰ੍ਹੇ-ਗੰਢ ਸਮੇਂ ਵਿਸ਼ੇਸ਼', ਸੱਥ ਪਬਲੀਕੇਸ਼ਨਜ਼, ਵੈਨਕੂਵਰ 1997, ਸਫੇ 60.

2. ਦੇਖੋ ਕਰਨੈਲ ਸਿੰਘ ਸੰਧੂ ਦਾ ਲੇਖ, "ਇੰਡੀਅਨ ਇਮੀਗਰੇਸ਼ਨ ਐਂਡ ਰੇਸ਼ੀਅਲ ਪਰਜਿਡਿਸ ਇਨ ਬ੍ਰਿਟਿਸ਼ ਕੋਲੰਬੀਆ: ਸਮ ਪ੍ਰੀਲਿਮੀਨਰੀ ਅਬਜ਼ਰਵੇਸ਼ਨਜ਼", ਜੂਲੀਅਨ ਵੀ ਮਿੰਘੀ, ਸੰਪਾਦਕ, 'ਪਿਊਪਲ ਆਫ ਦਾ ਲਿਵਿੰਗ ਲੈਂਡ: ਜਾਗਰਫੀ ਆਫ ਕਲਚਰਲ ਡਾਇਵਰਸਿਟੀ ਇਨ ਬ੍ਰਿਟਿਸ਼ ਕੋਲੰਬੀਆ।' ਵੈਨਕੂਵਰ, ਟੈਂਟਾਲਸ ਰਿਸਰਚ ਲਿਮਟਿਡ, 1972, ਸਫਾ 33।

3. ਇਹ ਸੰਸਥਾ 'ਈਸਟ ਇੰਡੀਅਨ ਕੈਨੇਡੀਅਨ ਵੈਲਫੇਅਰ ਐਸੋਸੀਏਸ਼ਨ' ਵੈਨਕੂਵਰ ਦੀ ਖਾਲਸਾ ਦੀਵਾਨ ਸੁਸਾਇਟੀ ਦੇ ਨਾਲ ਮਿਲ ਕੇ ਇਮੀਗਰੇਸ਼ਨ ਵਾਸਤੇ ਲਾਬੀ ਕਰਨ ਵਰਗੇ ਮਸਲਿਆਂ ਉੱਪਰ ਕੰਮ ਕਰਦੀ ਸੀ। ਖਾਲਸਾ ਦੀਵਾਨ ਸੁਸਾਇਟੀ ਉੱਤੇ ਕਾਬਜ਼ ਲੋਕਾਂ ਨੂੰ ਨਵੇਂ ਆਉਣ ਵਾਲੇ ਲੋਕਾਂ ਨੇ ਸੱਤਰਵਿਆਂ ਦੇ ਅੱਧ ਤੱਕ ਪਾਸੇ ਕਰ ਦਿੱਤਾ ਸੀ। ਉਸ ਸਮੇਂ ਨਵਿਆਂ ਅਤੇ ਪੁਰਾਣਿਆਂ ਵਿੱਚ ਟੱਕਰ ਦਾ ਕੇਂਦਰੀ ਨੁਕਤਾ ਗੁਰਦਵਾਰੇ ਅੰਦਰ ਸਿਰ ਢੱਕ ਕੇ ਜਾਣ ਜਾਂ ਨਾ ਜਾਣ ਦਾ ਬਣਿਆ ਸੀ। ਅਤੇ ਨਵੇਂ ਆਏ ਕਿਉਂਕਿ ਗਿਣਤੀ ਵਿੱਚ ਜ਼ਿਆਦਾ ਸਨ ਇਸ ਕਰਕੇ ਉਹ ਇਸ ਮਸਲੇ ਨੂੰ ਕੇਂਦਰੀ ਮਸਲਾ ਬਣਾ ਕੇ ਆਪਣੇ ਆਪ ਨੂੰ ਸੱਤਾ ਉੱਤੇ ਕਾਬਜ਼ ਕਰਨ ਵਿੱਚ ਕਾਮਯਾਬ ਹੋ ਗਏ ਸਨ। ਖਾਲਸਾ ਦੀਵਾਨ ਸੁਸਾਇਟੀ ਦੀ ਲੀਡਰਸ਼ਿੱਪ ਵਿੱਚ ਆਈ ਤਬਦੀਲੀ ਦੇ ਨਾਲ ਹੀ ਈਸਟ ਇੰਡੀਅਨ ਵੈਲਫੇਅਰ ਐਸੋਸਏਸ਼ਨ ਦਾ ਅਸਰ ਰਸੂਖ ਵੀ ਖਤਮ ਹੋ ਗਿਆ।

4. ਇਸ ਹਿੱਸੇ ਵਿੱਚ ਦਿੱਤੀਆਂ ਸਾਰੀਆਂ ਟੂਕਾਂ ਇਨ੍ਹਾਂ ਜਥੇਬੰਦੀਆਂ ਦੇ ਕਾਰਕੁਨਾਂ ਨਾਲ ਲੇਖਕਾਂ ਵਲੋਂ 1997 ਦੌਰਾਨ ਕੀਤੀਆਂ ਗਈਆਂ ਇੰਟਰਵਿਊਆਂ ਉੱਤੇ ਆਧਾਰਤ ਹਨ।

5. ਦੇਖੋ ਜੋਸਿਫ ਸਕੈਨਲਨ, 'ਦਾ ਸਿੱਖਸ ਆਫ ਵੈਨਕੂਵਰ: ਏ ਕੇਸ ਸਟੱਡੀ ਆਫ ਦਾ ਰੋਲ ਆਫ ਮੀਡੀਆ ਇਨ ਐਥਨਿਕ ਰੀਲੇਸ਼ਨਜ਼', ਕਾਰਲਟਨ ਯੂਨੀਵਰਸਿਟੀ, ਔਟਵਾ, ਸਫਾ 220.

6. ਜੋਸਿਫ ਸਕੈਨਲਨ (ਨੋਟ 5) ਦੇ ਸਫਾ 220 ਉੱਪਰ ਦਿੱਤੀ ਟੂਕ:

> Allowing for a sudden flow of immigrants from one country is an undesirable practice, inasmuch as it produces with equal suddenness, difficulties in the country's social, economic and human effects, in addition to needlessly taxing the public exchequer.

7. ਜੋਸਿਫ ਸਕੈਨਲਨ, ਸਫਾ 233।
8. ਰੇਸ ਟੂ ਡੇ, ਫਰਵਰੀ 1978, ਸਫਾ 38.

9. ਨਸਲਵਾਦ ਵਿਰੁੱਧ ਜਥੇਬੰਦ ਹੋਣ ਵਾਲੀ ਈਸਟ ਇੰਡੀਅਨ ਡੀਫੈਂਸ ਕਮੇਟੀ ਪਹਿਲੀ ਜਥੇਬੰਦੀ ਸੀ। ਇਸ ਨੂੰ ਸ਼ੁਰੂ ਕਰਨ ਵਿੱਚ ਮੁੱਖ ਰੋਲ ਹਰਦਿਆਲ ਬੈਂਸ ਨੇ ਨਿਭਾਇਆ ਜੋ ਸੀ ਪੀ ਸੀ ਐੱਮ ਐੱਲ ਨਾਲ ਸੰਬੰਧਤ ਸਨ। ਇਸ ਜਥੇਬੰਦੀ ਵਿੱਚ ਲੰਮਾਂ ਸਮਾਂ ਸਰਗਰਮੀ ਨਾਲ ਕੰਮ ਕਰਨ ਵਾਲਿਆਂ ਵਿੱਚ ਮੁੱਖ ਲੋਕ ਸਨ ਹਰਭਜਨ ਚੀਮਾ, ਅਜਾਇਬ ਦੂਹੜੇ, ਗੁਰਮੇਲ ਥਾਂਦੀ ਆਦਿ। ਨਸਲਵਾਦ ਦੇ ਟਾਕਰੇ ਵਾਸਤੇ ਇਸ ਨੇ ਸ਼ੁਰੂ ਵਿੱਚ ਕਾਫੀ ਹਾਂ-ਪੱਖੀ ਰੋਲ ਨਿਭਾਇਆ। ਵੈਨਕੂਵਰ ਅਤੇ ਆਸ ਪਾਸ ਦੇ ਕਈ ਥਾਂਵੀਂ ਗੋਰਿਆਂ ਵਲੋਂ ਹੁੰਦੇ ਹਿੰਸਕ ਨਸਲੀ ਹਮਲਿਆਂ ਦੀ ਗਿਣਤੀ ਘਟੀ। ਪਰ ਛੇਤੀ ਹੀ ਲੋਕ ਇਸ ਜਥੇਬੰਦੀ ਨੂੰ ਤੰਗਨਜ਼ਰ ਵਾਲੀ, ਹਰ ਕਦਮ ਉੱਪਰ ਆਪਣੇ ਆਪ ਨੂੰ ਹੀ ਸਹੀ ਸਮਝਣ ਵਾਲੀ ਕੱਟੜ ਜਥੇਬੰਦੀ ਸਮਝਣ ਲੱਗ ਪਏ ਅਤੇ ਇਸ ਪ੍ਰਤੱਖਣ ਨੇ ਇਸ ਨੂੰ ਬਹੁਤ ਸਾਰੇ ਲੋਕਾਂ ਤੋਂ ਦੂਰ ਕਰ ਦਿੱਤਾ ਅਤੇ ਨਸਲਵਾਦ ਵਿਰੁੱਧ ਲੜਨ ਦੀ ਇਸ ਦੀ ਕਾਰਗਰਤਾ ਨੂੰ ਘਟਾ ਦਿੱਤਾ।

10. ਕੂ ਕਲੈਕਸ ਕਲੈਨ ਅਮਰੀਕਾ ਵਿੱਚ ਕਾਲੇ ਲੋਕਾਂ ਨੂੰ ਗੁਲਾਮ ਬਣਾ ਕੇ ਰੱਖਣ ਦੇ ਚਾਹਵਾਨ ਗੋਰਿਆਂ ਵਲੋਂ 1865 ਵਿੱਚ ਸਥਾਪਤ ਕੀਤੀ ਜਥੇਬੰਦੀ ਹੈ। ਅਮਰੀਕਾ ਦੀ 1861-65 ਤੱਕ ਦੀ ਘਰੇਲੂ ਜੰਗ ਵਿੱਚ ਸਾਊਥ ਦੀ ਹਾਰ ਪਿੱਛੋਂ ਗੁਲਾਮਾਂ ਨੂੰ ਦਬਾਅ ਕੇ ਰੱਖਣ ਲਈ ਬਹੁਤ ਸਾਰੀਆਂ ਜਥੇਬੰਦੀਆਂ ਹੋਂਦ ਵਿੱਚ ਆਈਆਂ ਸਨ। ਕੂ ਕਲੈਕਸ ਕਲੈਨ ਉਨ੍ਹਾਂ ਸਾਰੀਆਂ ਵਿੱਚੋਂ ਦਹਿਸ਼ਤ ਫੈਲਾਉਣ ਵਿੱਚ ਸਭ ਤੋਂ ਕਾਮਯਾਬ ਰਹੀ। ਇਸ ਨੂੰ ਕਪਾਹ ਉਗਾਉਣ ਵਾਲੇ ਗੋਰੇ ਜਗੀਰਦਾਰਾਂ ਦੀ ਪੂਰੀ ਹਿਮਾਇਤ ਹਾਸਲ ਸੀ। ਇਸ ਦਾ ਮੁੱਖ ਕੰਮ ਕਾਲੇ ਲੋਕਾਂ ਨੂੰ ਦਹਿਸ਼ਤ ਵਿੱਚ ਰੱਖਣਾ ਸੀ। ਇਸ ਮਕਸਦ ਲਈ ਇਹ ਕਾਲਿਆਂ ਉੱਪਰ ਹਰ ਕਿਸਮ ਦਾ ਤਸ਼ੱਦਦ ਕਰਦੀ। ਕੁੱਟਣਾ ਮਾਰਨਾ ਤਾਂ ਆਮ ਗੱਲ ਸੀ, ਇਹ ਨਿੱਕੀਆਂ ਨਿੱਕੀਆਂ ਕੁਤਾਹੀਆਂ ਬਦਲੇ ਕਾਲਿਆਂ ਨੂੰ ਜਿਉਂਦਿਆਂ ਹੀ ਦਰੱਖਤਾਂ ਨਾਲ ਬੰਨ ਕੇ ਲੂਹ ਦਿੰਦੀ ਸੀ। ਆਪਣੀ ਹੋਂਦ ਦੇ ਪਹਿਲੇ ਕੁਝ ਵਰ੍ਹਿਆਂ ਦੌਰਾਨ ਇਸ ਸੰਸਥਾ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਕਾਲੇ ਲੋਕਾਂ ਨੂੰ ਅਣਮਨੁੱਖੀ ਤਸੀਹੇ ਦੇ ਕੇ ਮਾਰਿਆ ਤਾਂ ਕਿ ਬਾਕੀ ਦੇ ਕਾਲੇ ਲੋਕ ਡਰ ਕੇ ਪਹਿਲਾਂ ਵਾਂਗ ਗੁਲਾਮਾਂ ਵਾਲਾ ਜੀਵਨ ਜੀਵੀ ਜਾਣ। ਇਸ ਬਾਰੇ ਹੋਰ ਜਾਣਕਾਰੀ ਲਈ ਦੇਖੋ: ਸਾਧੂ ਬਿਨਿੰਗ, "ਕੂ ਕਲਕਸ ਕਲੈਨ ਬੀ ਸੀ ਵਿੱਚ", 'ਵਤਨੋਂ ਦੂਰ' ਨਵੰਬਰ/ਦਸੰਬਰ 1980, ਸਫਾ 4.

11. ਰੇਸ ਟੂ ਡੇ, ਫਰਵਰੀ 1978, ਸਫਾ 33-38.

12. ਇਸ ਸਮੇਂ ਦੌਰਾਨ ਪੰਜਾਬੀਆਂ ਨੂੰ ਮਿਲਦੇ ਕੰਮਾਂ ਬਾਰੇ ਹੋਰ ਵਿਸਥਾਰ ਨਾਲ ਪੜ੍ਹਨ ਲਈ ਦੇਖੋ ਵੈਨਕੂਵਰ ਸੱਥ ਦਾ ਲੇਖ, "ਪੰਜਾਬੀ ਆਵਾਸੀ ਅਤੇ ਉਨ੍ਹਾਂ ਨੂੰ ਮਿਲਦੇ ਕੰਮ", 'ਵਤਨੋਂ ਦੂਰ', ਸਤੰਬਰ/ਅਕਤੂਬਰ/ਨਵੰਬਰ/ਦਸੰਬਰ, 1981.

13. ਵੈਨਕੂਵਰ ਸੱਥ (ਨੋਟ 12)

14. ਬੀ ਸੀ ਦੇ ਖੇਤ ਮਜ਼ਦੂਰਾਂ ਦੇ ਘੋਲ ਸੰਬੰਧੀ ਇਥੇ ਦਿੱਤੀ ਬਹੁਤੀ ਜਾਣਕਾਰੀ ਦਾ ਸੋਮਾ: ਸਾਧੂ ਬਿਨਿੰਗ, "ਦਾ ਕੈਨੇਡੀਅਨ ਫਾਰਮਵਰਕਰਜ਼ ਯੂਨੀਅਨ: ਏ ਕੇਸ ਸਟੱਡੀ ਇਨ ਸੋਸ਼ਲ ਮੂਵਮੈਂਟ", ਐੱਮ ਏ ਦਾ ਥੀਸਸ, ਸਾਈਮਨ ਫਰੇਜ਼ਰ ਯੂਨੀਵਰਸਿਟੀ, ਬਰਨਬੀ, 1986.

15. ਉਦਾਹਰਨ ਵਜੋਂ, ਇਸ ਗੱਲ ਦਾ ਸਬੂਤ ਅਸੀਂ ਵਿਆਹ ਦੀ ਰਸਮ ਸਮੇਂ ਵਿਆਹੁਤਾ ਜੋੜੇ ਨੂੰ ਦਿੱਤੀ ਜਾਂਦੀ ਸਿੱਖਿਆ ਵਿੱਚੋਂ ਦੇਖ ਸਕਦੇ ਹਾਂ। ਇਸ ਸਿੱਖਿਆ ਵਿੱਚ ਆਮ ਤੌਰ 'ਤੇ ਮਰਦ ਨੂੰ ਰਾਜੇ ਅਤੇ ਔਰਤ ਨੂੰ ਉਸ ਦੇ ਵਜੀਰ ਨਾਲ ਤੁਲਨਾ ਦਿੱਤੀ ਜਾਂਦੀ ਹੈ। ਇਸ ਤੁਲਨਾ ਤੋਂ ਸਾਫ ਜ਼ਾਹਰ ਹੈ ਕਿ ਪੰਜਾਬੀ ਘਰ ਵਿੱਚ ਪ੍ਰਭੂਸੱਤਾ ਮਰਦ ਕੋਲ ਹੈ ਅਤੇ ਔਰਤ ਦਾ ਕੰਮ ਇਕ ਚੰਗੇ ਸਹਾਇਕ ਵਾਂਗ ਘਰ ਨੂੰ ਸੰਭਾਲਣਾ ਅਤੇ ਕਾਇਮ ਰੱਖਣਾ ਹੈ।

16. ਇੰਡੋ-ਕਨੇਡੀਅਨ ਟਾਈਮਜ਼, ਅਕਤੂਬਰ 7-13, 1993, ਸਫਾ 23. ਇਸ ਮੁਹਿੰਮ ਬਾਰੇ ਹੋਰ ਜਾਣਕਾਰੀ ਲਈ ਦੇਖੋ 'ਵਤਨ', ਅਕਤੂਬਰ/ਨਵੰਬਰ/ਦਸੰਬਰ, 1993, ਸਫਾ 22.

17. ਵੈਨਕੂਵਰ ਵਿੱਚ 1970-71 ਦੌਰਾਨ ਹੋਂਦ ਵਿੱਚ ਆਈ ਪੰਜਾਬ ਕਲਚਰਲ ਐਸੋਸੀਏਸ਼ਨ ਆਪਣੀ ਕਿਸਮ ਦੀ ਪਹਿਲੀ ਸਭਿਆਚਾਰਕ ਜਥੇਬੰਦੀ ਸੀ। ਆਪਣੀ ਹੋਂਦ ਦੇ ਕੁਝ ਦੇਰ ਬਾਅਦ ਸਿਰਫ ਲੋਕ ਨਾਚ ਦੀਆਂ ਸਰਗਰਮੀਆਂ ਤੱਕ ਸੀਮਤ ਹੋ ਗਈ। ਕਨੇਡਾ ਵਿੱਚ ਲੋਕ ਨਾਚ ਦੇ ਖੇਤਰ ਵਿੱਚ ਕੰਮ ਕਰਦੀਆਂ ਹੋਰ ਜਥੇਬੰਦੀਆਂ ਦੇ ਮੁਕਾਬਲੇ ਇਸ ਜਥੇਬੰਦੀ ਦੀ ਵਿਲੱਖਣਤਾ ਇਹ ਹੈ ਕਿ ਇਸ ਨੇ ਬੀ ਸੀ ਵਿੱਚ ਸਭਿਆਚਾਰਕ, ਸਾਹਿਤਕ ਅਤੇ ਸਿਆਸੀ ਖੇਤਰ ਵਿੱਚ ਕੰਮ ਕਰਦੀਆਂ ਅਗਾਂਹਵਧੂ ਜਥੇਬੰਦੀਆਂ ਨਾਲ ਬਹੁਤ ਨੇੜੇ ਹੋ ਕੇ ਕੰਮ ਕੀਤਾ ਹੈ। ਇਸ ਜਥੇਬੰਦੀ ਦੀ ਦੂਸਰੀ ਵਿਲੱਖਣਤਾ ਇਹ ਹੈ ਕਿ ਇਸ ਨੇ ਬਿਨਾਂ ਕਿਸੇ ਆਰਥਿਕ ਲਾਭ ਦੇ ਲਗਾਤਾਰ ਕਈ ਸਾਲ ਕਨੇਡਾ ਵਿੱਚ ਜਨਮੇ ਛੋਟੇ ਬੱਚਿਆਂ ਨੂੰ ਪੰਜਾਬੀ ਲੋਕ ਨਾਚ ਭੰਗੜਾ ਸਿਖਾਉਣ ਦਾ ਕੰਮ ਕੀਤਾ।

18. ਹੋਰ ਜਾਣਕਾਰੀ ਲਈ ਦੇਖੋ "ਪੰਜਾਬੀ ਲੇਖਕ ਮੰਚ: ਸਿਰਜਣਾ ਦੇ 25 ਵਰ੍ਹੇ' ਸੋਵੀਨਾਰ, ਸੰਪਾਦਕ ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ, ਵੈਨਕੂਵਰ, 1999.

19. ਇੰਡੋ ਕਨੇਡੀਅਨ ਟਾਇਮਜ਼, ਨਵੰਬਰ 15, 1985, ਸਫਾ 15.

20. ਹੋਰ ਜਾਣਕਾਰੀ ਲਈ ਦੇਖੋ: "ਇੰਡੋ ਕਨੇਡੀਅਨ ਟਾਇਮਜ਼ ਵਿੱਚ ਛਪੇ ਕੂ ਕਲੈਕਸ ਕਲੈਨ ਦੇ ਖੱਤ ਦੇ ਪ੍ਰਤੀਕਰਮ ਵਿੱਚ", 'ਵਤਨੋਂ ਦੂਰ', ਅਕਤੂਬਰ/ਨਵੰਬਰ/ਦਸੰਬਰ 1985, ਸਫਾ 26.

# ਰੇਖਾ-ਚਿੱਤਰ

## ਜਾਣ-ਪਛਾਣ

ਪੰਜਾਬੀ ਭਾਈਚਾਰੇ ਅੰਦਰ ਅਗਾਂਹਵਧੂ ਵਿਚਾਰਧਾਰਾ ਵਾਲੀਆਂ ਬਹੁਤ ਸਾਰੀਆਂ ਜਥੇਬੰਦੀਆਂ ਪਿਛਲੇ ਤਿੰਨ ਦਹਾਕਿਆਂ ਦੌਰਾਨ ਕਨੇਡਾ ਦੇ ਵੱਖਰੇ ਵੱਖਰੇ ਸ਼ਹਿਰਾਂ ਵਿਚ ਸਰਗਰਮ ਰਹੀਆਂ ਹਨ। ਕਿਤਾਬ ਦੇ ਇਸ ਹਿੱਸੇ ਵਿੱਚ ਇਨ੍ਹਾਂ ਜਥੇਬੰਦੀਆਂ ਦੇ ਸੰਖੇਪ ਰੇਖਾ-ਚਿੱਤਰ ਉਲੀਕਣ ਦੀ ਕੋਸ਼ਿਸ਼ ਕੀਤੀ ਗਈ ਹੈ। ਇਨ੍ਹਾਂ ਰੇਖਾ-ਚਿੱਤਰਾਂ ਰਾਹੀਂ ਅਸੀਂ ਇਹ ਗੱਲ ਸਾਹਮਣੇ ਲਿਆਉਣ ਦੀ ਕੋਸ਼ਿਸ਼ ਕੀਤੀ ਹੈ ਕਿ ਇਨ੍ਹਾਂ ਜਥੇਬੰਦੀਆਂ ਦੀ ਕਿਉਂ ਲੋੜ ਪਈ; ਇਹ ਕਿਸ ਤਰ੍ਹਾਂ ਅਤੇ ਕਿਨ੍ਹਾਂ ਵਲੋਂ ਸਥਾਪਤ ਕੀਤੀਆਂ ਗਈਆਂ; ਇਨ੍ਹਾਂ ਨੇ ਕਿਸ ਕਿਸਮ ਦੀਆਂ ਸਰਗਰਮੀਆਂ ਕੀਤੀਆਂ ਆਦਿ।

ਭਾਵੇਂ ਅਸੀਂ ਆਪਣੇ ਸੀਮਤ ਵਸੀਲਿਆਂ ਨਾਲ ਇਨ੍ਹਾਂ ਜਥੇਬੰਦੀਆਂ ਬਾਰੇ ਵੱਧ ਤੋਂ ਵੱਧ ਸਾਰਥਕ ਜਾਣਕਾਰੀ ਇਕੱਤਰ ਕਰਨ ਦੀ ਕੋਸ਼ਸ਼ ਕੀਤੀ ਹੈ ਪਰ ਸਾਨੂੰ ਇਸ ਗੱਲ ਦਾ ਪੂਰਾ ਅਹਿਸਾਸ ਹੈ ਕਿ ਇਹ ਜਾਣਕਾਰੀ ਕਿਸੇ ਵੀ ਜਥੇਬੰਦੀ ਦਾ ਸਮੁੱਚਾ ਇਤਿਹਾਸ ਕਹਾਉਣ ਦੇ ਯੋਗ ਨਹੀਂ ਹੋ ਸਕੀ। ਇਨ੍ਹਾਂ ਰੇਖਾ-ਚਿੱਤਰਾਂ ਨੂੰ ਇਨ੍ਹਾਂ ਜਥੇਬੰਦੀਆਂ ਦੇ ਕੰਮਾਂ ਵੱਲ ਇਕ ਮੁਢਲੀ ਸੰਖੇਪ ਜਾਣਕਾਰੀ ਦੇ ਤੌਰ 'ਤੇ ਲਿਆ ਜਾਣਾ ਚਾਹੀਦਾ ਹੈ। ਆਪਣੇ ਆਪ ਵਿੱਚ ਇਹ ਸੀਮਤ ਕੰਮ ਅਸੀਂ ਇਸ ਆਸ ਨਾਲ ਕਰ ਰਹੇ ਹਾਂ ਕਿ ਇਨ੍ਹਾਂ ਜਥੇਬੰਦੀਆਂ ਵਲੋਂ ਖੁਦ ਜਾਂ ਭਾਈਚਾਰੇ ਦੇ ਬੁੱਧੀਜੀਵੀ ਵਰਗ ਵਿੱਚੋਂ ਲੋਕ ਸਾਡੇ ਵਲੋਂ ਰਹਿ ਗਈਆਂ ਕਮੀਆਂ ਨੂੰ ਪੂਰਾ ਕਰਨਗੇ ਤੇ ਉਨ੍ਹਾਂ ਦੇ ਕੰਮ ਵਿੱਚ ਸਾਡੀ ਇਹ ਕੋਸ਼ਿਸ਼ ਜ਼ਰੂਰ ਲਾਹੇਬੰਦ ਹੋਵੇਗੀ।

ਸੱਤਰਵਿਆਂ ਦੇ ਸ਼ੁਰੂ ਵਿੱਚ ਜਦੋਂ ਪੰਜਾਬੀਆਂ ਦੀ ਗਿਣਤੀ ਵਧੀ ਤਾਂ ਉਸ ਨਾਲ ਕਮਿਊਨਿਟੀ ਨੂੰ ਦਰਪੇਸ਼ ਸਮੱਸਿਆਵਾਂ ਵਿੱਚ ਵੀ ਵਾਧਾ ਹੋਇਆ, ਜਿਵੇਂ ਨਸਲਵਾਦ, ਕੰਮਾਂ ਕਾਰਾਂ ਉੱਤੇ ਹੁੰਦੀ ਲੁੱਟ ਖਸੁੱਟ ਅਤੇ ਔਰਤ ਮਰਦ ਦੇ ਰਿਸ਼ਤਿਆਂ ਵਿਚਲੀਆਂ ਸਮੱਸਿਆਵਾਂ ਆਦਿ। ਇਸ ਸਥਿਤੀ ਦਾ ਸਾਹਮਣਾ ਕਰਨ ਲਈ ਭਾਈਚਾਰੇ ਵਿੱਚੋਂ ਅਨੇਕਾਂ ਜਥੇਬੰਦੀਆਂ ਅਤੇ ਵਿਅਕਤੀ ਸਰਗਰਮ ਹੋਏ। ਇਨ੍ਹਾਂ ਵਲੋਂ ਵੱਡੀ ਪੱਧਰ ਉੱਤੇ ਸਰਗਰਮੀਆਂ ਹੁੰਦੀਆਂ ਰਹੀਆਂ। ਇਨ੍ਹਾਂ ਸਰਗਰਮੀਆਂ ਦਾ ਘੇਰਾ ਅਤੇ ਅਸਰ ਸਿਰਫ ਕਮਿਊਨਿਟੀ ਅੰਦਰ ਹੀ ਨਾ ਰਹਿ ਕੇ ਕਨੇਡੀਅਨ ਸਮਾਜ ਵਿੱਚ ਤਬਦੀਲੀਆਂ ਲਿਆਉਣ ਤੱਕ ਪਹੁੰਚਿਆ। ਕਨੇਡਾ ਦੇ ਪੰਜਾਬੀ ਭਾਈਚਾਰੇ ਵਿੱਚ, ਖਾਸ ਕਰ ਵੈਨਕੂਵਰ ਤੇ ਟਰਾਂਟੋ ਵਿੱਚ, ਇਹ ਸਥਿਤੀ ਅੱਸੀਵਿਆਂ ਦੇ ਅੱਧ ਤੱਕ ਅਸਰ-ਪਾਊ ਹੱਦ ਤੱਕ ਕਾਇਮ ਰਹੀ।

ਅੱਸੀਵਿਆਂ ਦੇ ਪਹਿਲੇ ਕੁਝ ਸਾਲਾਂ ਤੋਂ ਪੰਜਾਬ ਅਤੇ ਭਾਰਤ ਵਿੱਚ ਅਤੇ ਪਿੱਛੋਂ ਸੰਸਾਰ ਪੱਧਰ ਉੱਤੇ ਵਾਪਰੀਆਂ ਘਟਨਾਵਾਂ ਦੇ ਨਤੀਜੇ ਵਜੋਂ ਹੋਈਆਂ ਤਬਦੀਲੀਆਂ ਨੇ ਕਨੇਡੀਅਨ ਪੰਜਾਬੀ ਭਾਈਚਾਰੇ ਵਿਚਲੇ ਸਿਆਸੀ ਤੇ ਸਭਿਆਚਾਰਕ ਮਾਹੌਲ ਨੂੰ ਬਦਲ ਕੇ ਰੱਖ ਦਿੱਤਾ। ਇਸ ਨਾਲ ਸੱਤਰਵਿਆਂ ਦੇ ਸ਼ੁਰੂ ਵਿੱਚ ਅਗਾਂਹਵਧੂ ਸੰਸਥਾਂਵਾਂ ਵਲੋਂ ਜਿਹੜੀਆਂ ਸਰਗਰਮੀਆਂ ਵੱਡੀ ਪੱਧਰ ਉੱਤੇ ਹੋਣੀਆਂ ਸ਼ੁਰੂ ਹੋਈਆਂ ਸਨ ਉਹ ਮੱਠੀਆਂ ਪੈਣ ਲੱਗੀਆਂ ਅਤੇ ਕਈ ਤਾਂ ਆਪਣੇ ਪਹਿਲਾਂ ਰੂਪਾਂ ਵਿੱਚ ਹੌਲੀ ਹੌਲੀ ਅਲੋਪ ਹੀ ਹੋ ਗਈਆਂ। ਭਾਵੇਂ ਬਹੁਤ ਸਾਰੀਆਂ ਸੰਸਥਾਂਵਾਂ ਅਜੇ ਵੀ ਕਿਸੇ ਨਾ ਕਿਸੇ ਰੂਪ ਵਿੱਚ ਆਪਣੀ ਹੋਂਦ ਕਾਇਮ ਰੱਖ ਰਹੀਆਂ ਹਨ ਪਰ ਇਨ੍ਹਾਂ ਦੀਆਂ ਸਰਗਰਮੀਆਂ ਵਿੱਚ ਕਾਫੀ ਕਮੀ ਤੇ ਤਬਦੀਲੀ ਆਈ ਹੈ।

ਪੰਜਾਬੀ ਭਾਈਚਾਰੇ ਵਿੱਚ ਪਿਛਲੇ ਡੇਢ ਦਹਾਕੇ ਦੌਰਾਨ ਇਕ ਵਿਸ਼ੇਸ਼ ਕਿਸਮ ਦੀ ਰੌਣਕ, ਚਹਿਲ ਪਹਿਲ ਅਤੇ ਸ਼ੋਰ ਸ਼ਰਾਬਾ ਰਿਹਾ ਹੈ। ਪੰਜਾਬੀ ਭਾਈਚਾਰਾ ਆਪਣੇ ਆਕਾਰ ਵਿੱਚ ਲਗਾਤਾਰ ਵਧਿਆ ਹੈ ਅਤੇ ਜੀਵਨ ਦੇ ਹਰ ਖੇਤਰ ਵਿੱਚ ਇਸ ਨੇ ਆਪਣੇ ਆਪ ਨੂੰ ਕਨੇਡੀਅਨ ਸਮਾਜ ਦਾ ਇਕ ਗਿਣਨਯੋਗ ਅੰਗ ਬਣਾਇਆ ਹੈ। ਕਨੇਡਾ ਦੇ ਵੱਖ ਵੱਖ ਹਿੱਸਿਆਂ ਵਿੱਚ ਪੰਜਾਬੀ ਪਿਛੋਕੜ ਦੇ ਸਿਆਸੀ ਨੇਤਾ ਐੱਮ ਐੱਲ ਏ ਤੇ ਐੱਮ ਪੀ ਚੁਣੇ ਗਏ ਹਨ। ਖਾਸ ਕਰ ਕੇ ਬ੍ਰਿਟਿਸ਼ ਕੋਲੰਬੀਆ ਸੂਬੇ ਵਿੱਚ, ਐੱਨ ਡੀ ਪੀ ਦੀ ਸਰਕਾਰ ਬਣਨ ਨਾਲ ਪੰਜਾਬੀ ਪਿਛੋਕੜ ਦੇ ਸਿਆਸੀ ਨੇਤਾਵਾਂ ਨੂੰ ਇਥੋਂ ਦੇ ਸਮੁੱਚੇ ਸਮਾਜ ਸਾਹਮਣੇ ਚਮਕਣ ਦਾ ਮੌਕਾ ਮਿਲਿਆ ਹੈ। ਸਿਆਸੀ ਕਾਮਯਾਬੀਆਂ ਨੇ ਪੰਜਾਬੀਆਂ ਦੇ ਕਨੇਡਾ ਦੀ ਧਰਤੀ ਨਾਲ ਰਿਸ਼ਤੇ ਨੂੰ ਇਕ ਨਵਾਂ ਰੰਗ ਚਾੜ੍ਹਿਆ ਹੈ। ਲੋਕਾਂ ਨੂੰ ਸੱਚੀ ਮੁੱਚੀ ਦੀ ਖੁਸ਼ੀ ਹੋਈ ਹੈ। ਉਨ੍ਹਾਂ ਨੇ ਮਹਿਸੂਸ ਕੀਤਾ ਹੈ ਕਿ ਜਿਸ ਸੂਬੇ ਵਿੱਚ ਇਕ ਸਮੇਂ ਉਨ੍ਹਾਂ ਨੂੰ ਕਾਮਾਗਾਟਾਮਾਰੂ ਜਹਾਜ਼ ਤੋਂ ਥੱਲੇ ਪੈਰ ਨਹੀਂ ਸੀ ਰੱਖਣ ਦਿੱਤਾ ਗਿਆ ਉੱਥੇ ਹੁਣ ਉਨ੍ਹਾਂ ਵਿੱਚੋਂ ਕੁਝ ਲੋਕ ਮੰਤਰੀਆਂ ਅਤੇ ਪ੍ਰੀਮੀਅਰ ਦੀ ਪਦਵੀ ਤੱਕ ਪਹੁੰਚ ਗਏ ਹਨ। ਭਾਈਚਾਰੇ ਦੀ ਇਸ ਕਾਮਯਾਬੀ ਨੇ ਲੋਕਾਂ ਦੇ ਚਿਹਰਿਆਂ ਉੱਤੇ ਮਾਣਮੱਤੀ ਰੌਣਕ ਲਿਆਂਦੀ ਹੈ, ਉਨ੍ਹਾਂ ਨੂੰ ਚੰਗਾ ਚੰਗਾ ਮਹਿਸੂਸ ਕਰਵਾਇਆ ਹੈ।

ਪਰ ਭਾਈਚਾਰੇ ਅੰਦਰ ਸਭ ਕੁਝ 'ਚੰਗਾ ਚੰਗਾ' ਨਹੀਂ ਵਾਪਰਿਆ। ਪੰਜਾਬ ਵਿੱਚ ਆਪਣਾ ਅਸਰ ਰਸੂਖ ਗੁਆ ਚੁੱਕੀ ਖਾਲਿਸਤਾਨੀ ਲਹਿਰ ਨੇ ਕਨੇਡਾ ਦੇ ਪੰਜਾਬੀਆਂ ਦੇ ਜੀਵਨ ਉੱਪਰ ਲਗਾਤਾਰ ਅਸਰ ਪਾਈ ਰੱਖਿਆ ਹੈ। ਨਤੀਜੇ ਵਜੋਂ ਸਮੁੱਚੀ ਪੰਜਾਬੀ ਕਮਿਊਨਿਟੀ ਦਾ ਧਿਆਨ ਇਕੱਲੇ ਧਾਰਮਿਕ ਮਸਲੇ ਵੱਲ ਹੀ ਰਿਹਾ ਹੈ। ਸਥਾਨਕ ਸਿਆਸਤ ਵਿੱਚ ਕਾਮਯਾਬ ਹੋਣ ਦੀ ਲਾਲਸਾ ਅਧੀਨ ਸਿਆਸੀ ਲੀਡਰਾਂ ਨੇ ਭਾਈਚਾਰੇ ਉੱਪਰ ਧਾਰਮਿਕ ਗਲਬੇ ਨੂੰ ਚੈਲੰਜ ਕਰਨ ਦੀ ਥਾਂ ਇਸ ਦੀ ਆਪਣੀਆਂ ਵੋਟਾਂ ਅਤੇ ਫੰਡ ਇਕੱਠੇ ਕਰਨ ਲਈ ਸ਼ਰੇਆਮ ਵਰਤੋਂ ਕੀਤੀ ਹੈ। ਇਸ ਤਰ੍ਹਾਂ ਭਾਈਚਾਰੇ ਨੂੰ ਮਿਲੀ ਸਿਆਸੀ ਕਾਮਯਾਬੀ ਦੀ ਬਹੁਤ ਵੱਡੀ ਕੀਮਤ ਚੁਕਾਉਣੀ ਪਈ ਹੈ ਜਿਸ ਦਾ ਅਸਰ ਲੰਮੇ ਸਮੇਂ ਤੱਕ ਰਹੇਗਾ।

ਧਰਮ ਤੇ ਸਿਆਸਤ ਦੇ ਰਲੇ ਮਿਲੇ ਰੌਲੇ ਅਤੇ ਪੰਜਾਬੀ ਗਾਇਕੀ ਤੇ ਭੰਗੜੇ ਦੀ ਮੰਡੀ ਵਿਚਲੀ ਕਾਮਯਾਬੀ ਨੇ ਭਾਈਚਾਰੇ ਦੇ ਸਭਿਆਚਾਰਕ ਮਾਹੌਲ ਨੂੰ ਆਪਣੇ ਸ਼ੋਰ ਸ਼ਰਾਬੇ ਅੰਦਰ ਪੂਰੀ ਤਰ੍ਹਾਂ ਦੱਬੀ ਰੱਖਿਆ ਹੈ। ਇਸ ਸਮੇਂ ਦੌਰਾਨ ਦੇਸ਼ ਤੋਂ ਆਉਣ ਵਾਲੇ ਕਲਾਕਾਰਾਂ, ਸਿਆਸੀ ਲੀਡਰਾਂ, ਧਾਰਮਿਕ ਕਥਾਕਾਰਾਂ ਅਤੇ ਕੀਰਤਨੀਆਂ ਦੇ ਪ੍ਰੋਗਰਾਮਾਂ ਨਾਲ ਭਾਈਚਾਰੇ ਵਿਚਲਾ ਲਿਖਤੀ ਤੇ ਇਲੈਕਟ੍ਰੌਨਿਕ ਮੀਡੀਆ ਭਰਿਆ ਰਿਹਾ ਹੈ।

ਇਸ ਸਾਰੇ ਮਾਹੌਲ ਵਿੱਚ ਨਸਲਵਾਦ, ਮਜ਼ਦੂਰੀ ਦੀ ਲੁੱਟ, ਔਰਤਾਂ ਦੇ ਮਸਲੇ, ਇੱਥੇ ਜੰਮ ਪਲ ਰਹੀ ਪੀੜੀ ਦੇ ਮਸਲੇ, ਬਜ਼ੁਰਗ ਲੋਕਾਂ ਨੂੰ ਦਰਪੇਸ਼ ਸਮੱਸਿਆਵਾਂ, ਪੰਜਾਬੀ ਸਭਿਆਚਾਰ ਤੇ ਵਿਸ਼ੇਸ਼ ਕਰ ਪੰਜਾਬੀ ਬੋਲੀ ਦੀ ਸਾਂਭ ਤੇ ਵਿਕਾਸ ਦੇ ਮਸਲੇ, ਇਹ ਸਭ ਕੁਝ ਲੱਗਭਗ ਅਣਗੌਲਿਆ ਹੀ ਛੱਡ ਦਿੱਤਾ ਗਿਆ ਹੈ। ਭਾਈਚਾਰੇ ਵਿੱਚ ਲੋਕਾਂ ਦੀ ਗਿਣਤੀ ਵਧਣ ਨਾਲ ਨਿਰਸੰਦੇਹ ਇਨ੍ਹਾਂ ਸਮੱਸਿਆਵਾਂ ਵਿੱਚ ਵੀ ਵਾਧਾ ਹੋਇਆ ਹੈ ਪਰ ਇਹ ਗੱਲ ਤੁਹਾਨੂੰ ਭਾਈਚਾਰੇ ਵਿੱਚ ਸਰਗਰਮ ਸਿਆਸੀ ਜਾਂ ਧਾਰਮਿਕ ਲੋਕਾਂ ਤੋਂ ਜਾਂ ਸਥਾਨਕ ਮੀਡੀਏ ਤੋਂ ਬਹੁਤ ਘੱਟ ਸੁਣਨ ਨੂੰ ਮਿਲੇਗੀ।

ਇਸ ਸਾਰੇ ਸ਼ੋਰ ਸ਼ਰਾਬੇ ਵਿੱਚ ਭਾਈਚਾਰੇ ਦੇ ਮਸਲਿਆਂ ਬਾਰੇ ਫਿਕਰ ਕਰਨ ਵਾਲੀਆਂ ਜਥੇਬੰਦੀਆਂ ਅਤੇ ਲੋਕਾਂ ਦੀ ਅਵਾਜ਼ ਦੱਬ ਕੇ ਰਹਿ ਗਈ। ਗੱਲ ਇੱਥੇ ਤੱਕ ਪਹੁੰਚ ਗਈ ਕਿ ਇਨ੍ਹਾਂ ਜਥੇਬੰਦੀਆਂ ਅਤੇ ਲੋਕਾਂ ਨੂੰ ਖੁਦ ਆਪਣੀ ਆਵਾਜ਼ ਸੁਣਨੋਂ ਹੱਟ ਗਈ। ਨਤੀਜਾ ਇਹ ਹੋਇਆ ਹੈ ਕਿ ਬਹੁਤੇ ਲੋਕਾਂ ਨੂੰ ਕਮਿਊਨਿਟੀ ਵਿੱਚ ਸਰਗਰਮ ਰਹਿ ਚੁੱਕੀਆਂ ਇਨ੍ਹਾਂ ਜਥੇਬੰਦੀਆਂ ਬਾਰੇ ਜਾਣਕਾਰੀ ਤੱਕ ਨਹੀਂ ਹੈ। ਨਾਲ ਹੀ ਇਨ੍ਹਾਂ ਜਥੇਬੰਦੀਆਂ ਅਤੇ ਇਨ੍ਹਾਂ ਦੇ ਕੰਮਾਂ ਸੰਬੰਧੀ ਸਾਡੇ ਕੋਲ ਕਿਸੇ ਕਿਸਮ ਦੀ ਦਸਤਾਵੇਜ਼ੀ ਸਮੱਗਰੀ ਨਾ ਹੋਣ ਕਾਰਨ ਨਵੇਂ ਆਉਣ ਵਾਲੇ ਲੋਕਾਂ ਨੂੰ ਜਾਂ ਨਵੀਆਂ ਪੀੜ੍ਹੀਆਂ ਨੂੰ ਤਾ ਕੀ ਪਤਾ ਲੱਗਣਾ ਸੀ ਸਗੋਂ ਖੁਦ ਉਨ੍ਹਾਂ ਲੋਕਾਂ ਨੂੰ ਵੀ ਇਸ ਦਾ ਚੇਤਾ ਭੁੱਲਦਾ ਜਾ ਰਿਹਾ ਹੈ ਜਿਨ੍ਹਾਂ ਦੇ ਸਾਹਮਣੇ ਇਹ ਸਭ ਕੁਝ ਹੁੰਦਾ ਰਿਹਾ ਹੈ। ਸੋ ਸਾਡੀ ਇਸ ਕੋਸ਼ਿਸ਼ ਦਾ ਵੱਡਾ ਮਕਸਦ ਤਾਂ ਇਹ ਹੀ ਹੈ ਕਿ ਇਨ੍ਹਾਂ ਜਥੇਬੰਦੀਆਂ ਦੇ ਕੰਮਾਂ ਅਤੇ ਇਨ੍ਹਾਂ ਨਾਲ ਸੰਬੰਧਤ ਵਿਅਕਤੀਆਂ ਬਾਰੇ ਜਿੰਨੀ ਵੀ ਸੰਭਵ ਹੋਵੇ ਜਾਣਕਾਰੀ ਇਕੱਤਰ ਕਰਕੇ ਰੀਕਾਰਡ ਕੀਤੀ ਜਾਵੇ।

## ਜਥੇਬੰਦੀਆਂ ਦੀ ਚੋਣ

ਸਾਡੇ ਲਈ ਇਹ ਸੰਭਵ ਨਹੀਂ ਸੀ ਕਿ ਅਸੀਂ ਸੱਤਰਵਿਆਂ ਦੌਰਾਨ ਸਰਗਰਮ ਹਰ ਜਥੇਬੰਦੀ ਤੇ ਵਿਅਕਤੀ ਨੂੰ ਇਸ ਖੋਜ ਵਿੱਚ ਸ਼ਾਮਲ ਕਰ ਸਕਦੇ। ਸੋ ਆਪਣੇ ਸੀਮਤ ਸੋਮਿਆਂ ਤੇ ਸ਼ਕਤੀ ਨੂੰ ਧਿਆਨ ਵਿੱਚ ਰੱਖਦਿਆਂ ਸਾਡੇ ਲਈ ਜ਼ਰੂਰੀ ਸੀ ਕਿ ਅਸੀਂ ਕੁਝ ਉਨ੍ਹਾਂ ਜਥੇਬੰਦੀਆਂ ਦੀ ਨਿਸ਼ਾਨਦੇਹੀ ਕਰੀਏ ਜਿਹੜੀਆਂ ਮੁਕਾਬਲਤਨ ਜ਼ਿਆਦਾ ਧਿਆਨ ਦੀ ਮੰਗ ਕਰਦੀਆਂ ਹਨ। ਅਜਿਹੀ ਚੋਣ ਕਰਨੀ ਕਦੇ ਵੀ ਸੁਖਾਲੀ ਨਹੀਂ ਹੁੰਦੀ। ਇਹ ਗੱਲ ਸਿਆਸੀ ਜਥੇਬੰਦੀਆਂ ਬਾਰੇ ਹੋਰ ਵੀ ਮੁਸ਼ਕਿਲ ਹੋ ਜਾਂਦੀ ਹੈ। ਕਾਫੀ ਸੋਚ ਵਿਚਾਰ ਬਾਅਦ ਇਸ ਖੋਜ ਅਤੇ ਕਿਤਾਬ ਵਾਸਤੇ ਅਸੀਂ ਸਿਰਫ ਉਨ੍ਹਾਂ ਜਥੇਬੰਦੀਆਂ ਅਤੇ ਲੋਕਾਂ ਦੇ ਕੰਮਾਂ ਨੂੰ ਹੀ ਰੀਕਾਰਡ ਕਰਨ ਦੀ ਕੋਸ਼ਿਸ਼ ਕੀਤੀ ਹੈ, ਜਿਨ੍ਹਾਂ ਨੇ, ਸਾਡੇ ਵਿਚਾਰ ਅਨੁਸਾਰ, ਕਨੇਡਾ ਵਿੱਚ ਸਾਡੇ ਭਾਈਚਾਰੇ ਦੇ ਪੈਰ ਪੱਕੇ ਕਰਨ ਅਤੇ ਇਸ ਨੂੰ ਬਿਹਤਰ ਬਣਾਉਣ ਵਿੱਚ ਇਕ ਅਗਾਂਹਵਧੂ, ਵਿਸ਼ਾਲ ਮਾਨਵਵਾਦੀ ਨਜ਼ਰੀਏ ਨੂੰ ਆਪਣਾ ਆਧਾਰ ਬਣਾ ਕੇ ਯੋਗਦਾਨ ਪਾਇਆ। ਇੱਥੇ ਕੀਤੀ ਚੋਣ ਵਿੱਚ ਅਸੀਂ ਆਪਣੇ ਵਲੋਂ ਇਮਾਨਦਾਰੀ ਨਾਲ ਕੋਸ਼ਿਸ਼ ਕੀਤੀ ਹੈ ਕਿ ਕਿਸੇ ਕਿਸਮ ਦਾ ਜਾਤੀ ਪੱਖਪਾਤ ਇਸ ਵਿੱਚ ਸ਼ਾਮਲ ਨਾ ਹੋਵੇ। ਪਰ ਇਹ ਵੀ ਜ਼ਰੂਰੀ ਨਹੀਂ ਕਿ ਦੂਜੇ ਲੋਕ ਸਾਡੀ ਇਸ ਚੋਣ ਨਾਲ ਪੂਰੀ ਤਰ੍ਹਾਂ ਸਹਿਮਤ ਹੋਣ। ਇੱਥੇ ਅਸੀਂ ਸਿਰਫ ਇੰਨਾ ਹੀ ਕਹਾਂਗੇ ਕਿ ਆਪਣੀ ਇਸ ਚੋਣ ਬਾਰੇ ਮਨ ਵਿੱਚ ਕਿਸੇ ਕਿਸਮ ਦੀ ਕੋਈ ਦੋਸ਼ੀ ਭਾਵਨਾ ਨਹੀਂ ਹੈ।

ਇੱਥੇ ਸ਼ਾਮਲ ਇਨ੍ਹਾਂ ਸਾਰੀਆਂ ਜਥੇਬੰਦੀਆਂ ਨੂੰ ਸਹੀ ਅਰਥਾਂ ਵਿੱਚ ਖੱਬੇ ਪੱਖੀ ਸਿਆਸੀ ਜਥੇਬੰਦੀਆਂ ਨਹੀਂ ਕਿਹਾ ਜਾ ਸਕਦਾ ਅਤੇ ਨਾ ਹੀ ਸ਼ਾਇਦ ਇਨ੍ਹਾਂ ਵਿੱਚੋਂ ਕੁਝ ਜਥੇਬੰਦੀਆਂ ਆਪਣੇ ਆਪ ਨੂੰ ਇਸ ਪਰਿਭਾਸ਼ਾ ਦੇ ਘੇਰੇ ਵਿੱਚ ਰੱਖਣਾ ਚਾਹੁਣਗੀਆਂ। ਪਰ ਆਪਣੇ ਮਾਨਵਵਾਦੀ ਨਜ਼ਰੀਏ ਕਾਰਨ ਇਹ ਸਾਡੇ ਮਾਪਦੰਡਾਂ ਅਨੁਸਾਰ ਅਗਾਂਹਵਧੂ ਘੇਰੇ ਵਿੱਚ ਜ਼ਰੂਰ ਆਉਂਦੀਆਂ

ਹਨ। ਇੱਥੇ ਸ਼ਾਮਲ ਜਥੇਬੰਦੀਆਂ ਵਿੱਚ ਕੁਝ ਇਕ ਨਿਰੋਲ ਸਿਆਸੀ ਹਨ ਜਦ ਕਿ ਕੁਝ ਨਿਰੋਲ ਸਭਿਆਚਾਰਕ ਜਾਂ ਕਿਸੇ ਇਕ ਵਿਸ਼ੇਸ਼ ਮਸਲੇ ਨਾਲ ਸੰਬੰਧ ਰੱਖਣ ਵਾਲੀਆਂ। ਪਰ ਜਿਹੜੀ ਗੱਲ ਇਨ੍ਹਾਂ ਨੂੰ ਸਾਡੇ ਵਾਸਤੇ ਮਹੱਤਵਪੂਰਨ ਬਣਾਉਂਦੀ ਹੈ ਉਹ ਹੈ ਕਿ ਇਨ੍ਹਾਂ ਜਥੇਬੰਦੀਆਂ ਅਤੇ ਇਨ੍ਹਾਂ ਵਿੱਚ ਸ਼ਾਮਲ ਵਿਅਕਤੀਆਂ ਨੇ ਉਸ ਸਮੇਂ ਪੰਜਾਬੀ ਕਮਿਊਨਿਟੀ ਦੇ ਮਸਲਿਆਂ ਬਾਰੇ ਕੁਝ ਕਰਨ ਦੀ ਕੋਸ਼ਿਸ਼ ਕੀਤੀ ਜਦੋਂ ਅਜਿਹਾ ਕਰਨਾ ਹੁਣ ਨਾਲੋਂ ਇਕ ਵੱਖਰੀ ਕਿਸਮ ਦਾ ਅਰਥ ਰੱਖਦਾ ਸੀ। ਇਹ ਲੋਕ ਖੁਦ ਕਨੇਡਾ ਵਿੱਚ ਆਪਣੇ ਪੈਰ ਲਾਉਣ ਦੀਆਂ ਕੋਸ਼ਿਸ਼ਾਂ ਕਰ ਰਹੇ ਸਨ ਅਤੇ ਇਨ੍ਹਾਂ ਨੂੰ ਕਦਮ ਕਦਮ ਉੱਤੇ ਹਰ ਕਿਸਮ ਦੀਆਂ ਬੰਦਸ਼ਾਂ ਅਤੇ ਵਿਤਕਰਿਆਂ ਦਾ ਸਾਹਮਣਾ ਕਰਨਾ ਪੈਂਦਾ ਸੀ। ਹੁਣ ਦੇ ਮਾਹੌਲ ਵਿੱਚ ਸਥਾਪਤ ਸਿਆਸੀ ਪਾਰਟੀਆਂ ਦੇ ਮੈਂਬਰ ਬਣ ਕੇ ਆਪਣੀ ਪਸੰਦ ਦੇ ਨੁਮਾਇੰਦੇ ਨੂੰ ਅੱਗੇ ਲਿਆਉਣਾ ਭਾਵੇਂ ਆਪਣੇ ਆਪ ਵਿੱਚ ਇਕ ਸਲਾਹੁਣ ਯੋਗ ਅਤੇ ਸਿਆਸੀ ਮਹੱਤਤਾ ਵਾਲੀ ਗੱਲ ਹੈ ਪਰ ਇਹ ਪਹਿਲੀਆਂ ਵਿੱਚ ਅਤੇ ਸੱਤਰਵਿਆਂ ਦੌਰਾਨ ਕੀਤੇ ਜਾਣ ਵਾਲੇ ਸਿਆਸੀ ਕੰਮਾਂ ਤੋਂ ਵੱਖਰੀਆਂ ਗੱਲਾਂ ਹਨ। ਅਸੀਂ ਉਨ੍ਹਾਂ ਲੋਕਾਂ ਦੇ ਯੋਗਦਾਨ ਨੂੰ ਰੀਕਾਰਡ ਕਰਨਾ ਚਾਹੁੰਦੇ ਹਾਂ ਜਿਨ੍ਹਾਂ ਨੇ ਆਪਣੇ ਜਾਤੀ ਜੀਵਨ ਵਿੱਚ ਖਤਰੇ ਮੁੱਲ ਲੈ ਕੇ ਕੰਮ ਕੀਤੇ। ਇਹ ਉਹ ਜਥੇਬੰਦੀਆਂ ਹਨ ਜਿਨ੍ਹਾਂ ਦੇ ਆਸ਼ਿਆਂ ਵਿੱਚ ਉਨ੍ਹਾਂ ਦੇ ਫੌਰੀ ਮਸਲਿਆਂ ਦੇ ਨਾਲ ਨਾਲ ਸਮਾਜ ਨੂੰ ਬਦਲਣ ਵਰਗੇ ਸੰਕਲਪ ਵੀ ਸ਼ਾਮਲ ਸਨ। ਇਨ੍ਹਾਂ ਵਲੋਂ ਪਾਏ ਪੂਰਨਿਆਂ ਸਦਕਾ ਅਸੀਂ ਅੱਜ ਕਨੇਡਾ ਵਿੱਚ ਇਕ ਭਾਈਚਾਰੇ ਦੇ ਤੌਰ 'ਤੇ ਮਾਣ ਮਹਿਸੂਸ ਕਰਦੇ ਹਾਂ।

## ਖੋਜ ਦਾ ਢੰਗ

ਜਥੇਬੰਦੀਆਂ ਦੀ ਚੋਣ ਉਪਰੰਤ ਕਰਨ ਬਾਅਦ ਸਾਡੇ ਵਾਸਤੇ ਪਹਿਲਾ ਕੰਮ ਉਨ੍ਹਾਂ ਬਾਰੇ ਵੱਧ ਤੋਂ ਵੱਧ ਜਾਣਕਾਰੀ ਇਕੱਤਰ ਕਰਨ ਦਾ ਸੀ। ਇਸ ਮਕਸਦ ਵਾਸਤੇ ਅਸੀਂ ਚਾਰ ਮੁੱਖ ਤਰੀਕੇ ਅਪਣਾਏ:

1) ਸਭ ਤੋਂ ਪਹਿਲਾਂ ਅਸੀਂ ਇਕ ਪ੍ਰਸ਼ਨਾਵਲੀ ਤਿਆਰ ਕੀਤੀ ਅਤੇ ਆਪਣੇ ਵਲੋਂ ਚੁਣੀਆਂ ਜਥੇਬੰਦੀਆਂ ਨੂੰ ਭੇਜੀ। ਇਸ ਵਿੱਚ ਅਸੀਂ ਜਥੇਬੰਦੀਆਂ ਬਾਰੇ ਮੁਢਲੀ ਜਾਣਕਾਰੀ ਇਕੱਤਰ ਕਰਨ ਲਈ 22 ਸਵਾਲ ਦਰਜ ਕੀਤੇ। (ਇਹ ਪ੍ਰਸ਼ਨਾਵਲੀ ਇਸ ਕਿਤਾਬ ਦੇ ਪਿੱਛੇ ਦਿੱਤੀ ਜਾ ਰਹੀ ਹੈ।) ਇਹ ਸਵਾਲ ਉਨ੍ਹਾਂ ਬਾਰੇ ਮੁਢਲੇ ਤੱਥਾਂ ਦੀ ਜਾਣਕਾਰੀ ਤੋਂ ਲੈ ਕੇ ਉਨ੍ਹਾਂ ਦੇ ਆਸ਼ਿਆਂ ਅਤੇ ਕੀਤੇ ਕੰਮਾਂ ਦੀਆਂ ਕਿਸਮਾਂ ਅਤੇ ਵੇਰਵਿਆਂ ਬਾਰੇ ਸਨ।

2) ਸੰਬੰਧਤ ਵਿਅਕਤੀਆਂ ਅਤੇ ਜਥੇਬੰਦੀਆਂ ਤੋਂ ਮੰਗ ਕੀਤੀ ਕਿ ਉਹ ਸਾਨੂੰ ਆਪਣੇ ਕੰਮਾਂ ਬਾਰੇ ਵੱਧ ਤੋਂ ਵੱਧ ਲਿਖਤੀ ਸਮੱਗਰੀ ਭੇਜਣ। ਇਸ ਵਿੱਚ ਜਥੇਬੰਦੀ ਵਲੋਂ ਆਪ ਤਿਆਰ ਕੀਤੇ ਦਸਤਾਵੇਜ਼, ਕੰਮਾਂ ਬਾਰੇ ਰਿਪੋਰਟਾਂ, ਪੋਸਟਰ, ਤਸਵੀਰਾਂ ਆਦਿ ਸ਼ਾਮਲ ਕਰਨ ਲਈ ਬੇਨਤੀ ਕੀਤੀ ਗਈ।

3) ਸਾਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਜਿਹੜੀਆਂ ਜਥੇਬੰਦੀਆਂ ਬਾਰੇ ਅਸੀਂ ਜਾਣਕਾਰੀ ਇਕੱਤਰ ਕਰ ਰਹੇ ਸੀ ਉਨ੍ਹਾਂ ਬਾਰੇ ਉਸ ਸਮੇਂ ਛਪਣ ਵਾਲੇ ਅਖਬਾਰਾਂ ਅਤੇ ਮੈਗਜ਼ੀਨਾਂ ਵਿੱਚ ਵੀ ਰਿਪੋਰਟਾਂ ਆਦਿ ਛਪਦੀਆਂ ਰਹੀਆਂ ਸਨ। ਇਸ ਮਕਸਦ ਲਈ ਅਸੀਂ ਵਿਸ਼ੇਸ਼ ਤੌਰ 'ਤੇ 'ਵਤਨੋਂ ਦੂਰ' (1973-1986), 'ਲੋਕਤਾ' (1976-1990), 'ਕੈਨੇਡਾ ਦਰਪਣ' (1982-1988), 'ਵੰਗਾਰ' (1976-1980), 'ਵਤਨ' (1989-1995), ਆਦਿ ਵਿੱਚੋਂ ਕਾਫੀ ਸਾਰੀ ਜਾਣਕਾਰੀ ਪ੍ਰਾਪਤ ਕੀਤੀ।

4) ਪਰ ਸਾਡੀ ਖੋਜ ਦਾ ਸੱਭ ਤੋਂ ਮਹੱਤਵਪੂਰਨ ਤਰੀਕਾ ਸੰਬੰਧਤ ਜਥੇਬੰਦੀਆਂ ਵਿੱਚ ਸਰਗਰਮ ਵਿਅਕਤੀਆਂ ਨਾਲ ਮੁਲਾਕਾਤਾਂ ਕਰਨ ਦਾ ਸੀ। ਇਹ ਮੁਲਾਕਾਤਾਂ ਅਸੀਂ ਟਰਾਂਟੋ, ਵਿਨੀਪੈੱਗ, ਐਡਮੰਟਨ, ਕੈਲਗਰੀ ਤੇ ਵੈਨਕੂਵਰ ਵਿੱਚ 1997 ਦੀਆਂ ਗਰਮੀਆਂ ਦੌਰਾਨ ਕੀਤੀਆਂ। ਇਹ ਮੁਲਾਕਾਤਾਂ ਦੋ ਵੱਖਰੇ ਵੱਖਰੇ ਰੂਪਾਂ ਵਿੱਚ ਹੋਈਆਂ। ਕੁਝ ਇਕੱਲੇ ਇਕੱਲੇ ਵਿਅਕਤੀਆਂ ਨਾਲ ਅਤੇ ਕੁਝ ਜਥੇਬੰਦੀ ਨਾਲ ਸੰਬੰਧਤ ਸਾਰੇ ਵਿਅਕਤੀਆਂ (ਜਿੰਨੇ ਵੀ ਸੰਭਵ ਹੋ ਸਕਦੇ ਸੀ) ਨਾਲ ਬੈਠ ਕੇ ਇਕੋ ਸਮੇਂ ਮੁਲਾਕਾਤ ਕੀਤੀ ਗਈ। ਇਹ ਮੁਲਾਕਾਤਾਂ ਟੇਪ ਰੀਕਾਰਡਰ ਉੱਤੇ ਰੀਕਾਰਡ ਕੀਤੀਆਂ ਗਈਆਂ।

## ਇਕੱਤਰ ਕੀਤੀ ਸਮੱਗਰੀ

ਉੱਪਰ ਦੱਸੇ ਤਰੀਕਿਆਂ ਨਾਲ ਅਸੀਂ ਕਾਫੀ ਸਮੱਗਰੀ ਇਕੱਤਰ ਕਰਨ ਵਿੱਚ ਕਾਮਯਾਬ ਹੋਏ। ਪਰ ਜਦੋਂ ਅਸੀਂ ਇਸ ਦੇ ਆਧਾਰ 'ਤੇ ਲਿਖਣ ਦਾ ਅਮਲ ਸ਼ੁਰੂ ਕੀਤਾ ਤਾਂ ਸਾਨੂੰ ਇਸ ਵਿੱਚ ਬਹੁਤ ਸਾਰੀਆਂ ਘਾਟਾਂ ਨਜ਼ਰ ਆਈਆਂ। ਉਨ੍ਹਾਂ ਖੱਪਿਆਂ ਨੂੰ ਪੂਰਨ ਵਾਸਤੇ ਅਸੀਂ ਮੁੜ ਜਥੇਬੰਦੀਆਂ ਨਾਲ ਸੰਪਰਕ ਕੀਤਾ ਅਤੇ ਹੋਰ ਲੋੜੀਂਦੀ ਜਾਣਕਾਰੀ ਹਾਸਲ ਕੀਤੀ। ਇਸ ਵਿੱਚ ਸੰਬੰਧਤ ਜਥੇਬੰਦੀਆਂ ਅਤੇ ਵਿਅਕਤੀਆਂ ਨੇ ਸਾਡੀ ਬੇਹੱਦ ਮਦਦ ਕੀਤੀ ਪਰ ਫਿਰ ਵੀ ਕੁਝ ਜਥੇਬੰਦੀਆਂ ਪਾਸੋਂ ਅਸੀਂ ਵਾਧੂ

ਲੋੜੀਂਦੀ ਜਾਣਕਾਰੀ ਹਾਸਲ ਕਰਨ ਵਿੱਚ ਪੂਰੀ ਤਰ੍ਹਾਂ ਕਾਮਯਾਬ ਨਹੀਂ ਹੋਏ। ਇਸ ਦੇ ਕਈ ਕਾਰਨ ਸਨ। ਕੁਝ ਜਥੇਬੰਦੀਆਂ ਨੇ ਆਪਣੇ ਬਾਰੇ ਜਾਣਕਾਰੀ ਨੂੰ ਕਾਫੀ ਸਾਂਭਿਆ ਹੋਇਆ ਸੀ ਇਸ ਲਈ ਉਨ੍ਹਾਂ ਪਾਸੋਂ ਲੋੜੀਂਦੀ ਜਾਣਕਾਰੀ ਹਾਸਲ ਕਰਨੀ ਮੁਕਾਬਲਤਨ ਸੌਖੀ ਸੀ। ਜਦ ਕਿ ਕੁਝ ਇਕ ਜਥੇਬੰਦੀਆਂ ਕੋਲ ਜਾਣਕਾਰੀ ਜਾਂ ਤਾਂ ਸਾਂਭੀ ਨਹੀਂ ਸੀ ਹੋਈ ਤੇ ਜਾਂ ਫਿਰ ਇਕ ਤੋਂ ਵੱਧ ਵਿਅਕਤੀਆਂ ਕੋਲ ਖਿਲਰੀ ਪੁਲਰੀ ਪਈ ਸੀ। ਇਸ ਦਾ ਇਕ ਕਾਰਨ ਇਹ ਵੀ ਸੀ ਕਿ ਇਨ੍ਹਾਂ ਵਿੱਚੋਂ ਕਈ ਜਥੇਬੰਦੀਆਂ ਹੁਣ ਪਹਿਲਾਂ ਜਿੰਨੀਆਂ ਸਰਗਰਮ ਨਹੀਂ ਸੀ ਰਹੀਆਂ। ਕਈ ਜਥੇਬੰਦੀਆਂ ਵਿੱਚ ਕੰਮ ਕਰਨ ਵਾਲੇ ਵਿਅਕਤੀ ਹੁਣ ਸਰਗਰਮ ਨਹੀਂ ਸਨ ਰਹੇ। ਉਨ੍ਹਾਂ ਦੇ ਜੀਵਨ ਵਿੱਚ ਹੋਰ ਮਸਲਿਆਂ ਤੇ ਸਮੱਸਿਆਵਾਂ ਨੇ ਮਹੱਤਤਾ ਵਾਲਾ ਸਥਾਨ ਬਣਾ ਲਿਆ ਸੀ ਤੇ ਪਹਿਲੀਆਂ ਜਥੇਬੰਦੀਆਂ ਵਿੱਚ ਕੀਤੇ ਕੰਮ ਦੀ ਉਨ੍ਹਾਂ ਵਾਸਤੇ ਉਹ ਅਹਿਮੀਅਤ ਨਹੀਂ ਸੀ ਰਹਿ ਗਈ। ਇਸ ਅਮਲ ਵਿੱਚ ਇਸ ਗੱਲ ਦਾ ਵੀ ਅਸਰ ਪਿਆ ਕਿ ਜਿਹੜੀਆਂ ਜਥੇਬੰਦੀਆਂ ਵੈਨਕੂਵਰ ਵਿੱਚ ਸਨ ਉਨ੍ਹਾਂ ਨਾਲ ਸੰਪਰਕ ਕਰਨਾ ਸੁਖਾਲਾ ਸੀ। ਇਨ੍ਹਾਂ ਤੱਤਾਂ ਦਾ ਕੁਝ ਹੱਦ ਤੱਕ ਅਸਰ ਜਥੇਬੰਦੀਆਂ ਦੇ ਰੇਖਾ-ਚਿੱਤਰ ਲਿਖਣ ਵੇਲੇ ਉਨ੍ਹਾਂ ਦੇ ਵਿਸਥਾਰ ਦੇ ਵਾਧੇ ਘਾਟੇ ਵਿੱਚ ਦੇਖਿਆ ਜਾ ਸਕਦਾ ਹੈ।

ਇਥੇ ਪੇਸ਼ ਇਨ੍ਹਾਂ ਸੰਖੇਪ ਰੇਖਾ-ਚਿੱਤਰਾਂ ਨੂੰ ਇਕੱਲਿਆਂ ਇਕੱਲਿਆਂ ਦੇਖਿਆਂ ਇਹ ਸ਼ਾਇਦ ਆਪਣਾ ਕੋਈ ਵੱਡਾ ਪ੍ਰਭਾਵ ਨਾ ਪਾਉਣ ਪਰ ਸਾਰਿਆਂ ਨੂੰ ਇਕ ਥਾਂ ਰੱਖ ਕੇ ਦੇਖਣ ਨਾਲ ਬਿਨਾਂ ਸ਼ੱਕ ਇਨ੍ਹਾਂ ਜਥੇਬੰਦੀਆਂ ਦਾ ਕੰਮ ਪ੍ਰਭਾਵਸ਼ਾਲੀ ਜਾਪਦਾ ਹੈ। ਆਪੋ ਆਪਣੇ ਵਸੀਲਿਆਂ ਅਤੇ ਸੂਝ ਅਨੁਸਾਰ ਇਨ੍ਹਾਂ ਸਾਰੀਆਂ ਜਥੇਬੰਦੀਆਂ ਨੇ ਦਰਪੇਸ਼ ਮਸਲਿਆਂ ਨੂੰ ਉਭਾਰਿਆ ਅਤੇ ਹੱਲ ਕਰਨ ਦੀ ਸੁਹਿਰਦਤਾ ਨਾਲ ਕੋਸ਼ਿਸ਼ ਕੀਤੀ। ਇਨ੍ਹਾਂ ਨੇ ਆਪਣੇ ਮਸਲਿਆਂ ਨੂੰ ਸਮਝਣ ਅਤੇ ਹੱਲ ਕਰਨ ਵਿੱਚ ਉਹ ਪਹੁੰਚ ਅਪਣਾਈ ਜੋ ਇਨ੍ਹਾਂ ਨੂੰ ਕਨੇਡਾ ਵਿੱਚ ਭਾਈਚਾਰੇ ਦੀ ਬਿਹਤਰੀ ਲਈ ਕੰਮ ਕਰਨ ਵਾਲੀਆਂ ਪਹਿਲੀਆਂ ਜਥੇਬੰਦੀਆਂ ਅਤੇ ਵਿਅਕਤੀਆਂ ਨਾਲ ਜੋੜਦੀ ਹੈ। ਇਨ੍ਹਾਂ ਨੇ ਆਪਣੇ ਕੰਮਾਂ ਕਾਰਾਂ ਰਾਹੀਂ ਆਪਣੇ ਵਿਰਸੇ ਨੂੰ ਪਹਿਚਾਣਿਆ ਅਤੇ ਉਸ ਉੱਪਰ ਪਹਿਰਾ ਦਿੱਤਾ।

ਇਥੇ ਅਸੀਂ ਆਪਣਾ ਧਿਆਨ ਮੁੱਖ ਤੌਰ ’ਤੇ ਜਥੇਬੰਦੀਆਂ ਉੱਪਰ ਹੀ ਕੇਂਦਰਤ ਰੱਖਿਆ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਜਥੇਬੰਦੀਆਂ ਵਿਅਕਤੀਆਂ ਵਲੋਂ ਸਥਾਪਤ ਕੀਤੀਆਂ ਜਾਂਦੀਆਂ ਹਨ ਅਤੇ ਵਿਅਕਤੀ ਹੀ ਆਪਣੀ ਹਿੰਮਤ ਤੇ ਸੂਝ ਨਾਲ ਇਨ੍ਹਾਂ ਨੂੰ ਚਲਾਉਂਦੇ ਹਨ। ਦੂਜੇ ਸ਼ਬਦਾਂ ਵਿੱਚ ਪ੍ਰਤੀਬੱਧਤਾ ਵਾਲੇ ਵਿਅਕਤੀਆਂ ਤੋਂ ਬਿਨਾਂ ਇਨ੍ਹਾਂ ਜਥੇਬੰਦੀਆਂ ਦੀ ਹੋਂਦ ਸੰਭਵ ਨਹੀਂ ਹੋ ਸਕਦੀ। ਇਨ੍ਹਾਂ ਰੇਖਾ-ਚਿੱਤਰਾਂ ਨੂੰ ਸਿਰਫ ਜਥੇਬੰਦਕ ਕੰਮਾਂ ਉੱਪਰ ਕੇਂਦਰਤ ਕਰਨ ਦੀ ਜੋ ਅਸੀਂ ਪਹੁੰਚ ਅਪਣਾਈ ਹੈ ਇਹ ਪਹੁੰਚ ਇਨ੍ਹਾਂ ਵਿਅਕਤੀਆਂ ਵਲੋਂ ਇਨ੍ਹਾਂ ਜਥੇਬੰਦੀਆਂ ਵਿੱਚ ਕੰਮ ਕਰਨ ਦੀ ਪਹੁੰਚ ਨਾਲ ਮੇਲ ਖਾਦੀ ਹੈ। ਉਹ ਖੁਦ ਵੀ ਇਨ੍ਹਾਂ ਵਿੱਚ ਆਪਣੇ ਨਿੱਜੀ ਸੁਆਰਥ ਕਾਰਨ ਸ਼ਾਮਲ ਨਹੀਂ ਸਨ ਹੋਏ। ਉਨ੍ਹਾਂ ਵਾਸਤੇ ਜਥੇਬੰਦੀ ਅਤੇ ਜਥੇਬੰਦੀ ਵਲੋਂ ਮਿੱਥੇ ਗਏ ਆਸ਼ੇ ਜ਼ਿਆਦਾ ਮਹੱਤਵਪੂਰਨ ਸਨ। ਪਰ ਅਸੀਂ ਅਖੀਰ ਵਿੱਚ ਇਹ ਗੱਲ ਖਾਸ ਤੌਰ ’ਤੇ ਕਹਿਣੀ ਚਾਹੁੰਦੇ ਹਾਂ ਕਿ ਉਹ ਸਾਰੇ ਵਿਅਕਤੀਆਂ ਜਿਨ੍ਹਾਂ ਨੇ ਇਹ ਜਥੇਬੰਦੀਆਂ ਕਾਇਮ ਕੀਤੀਆਂ ਅਤੇ ਇਨ੍ਹਾਂ ਨੂੰ ਚਲਾਉਣ ਵਾਸਤੇ ਆਪਣੇ ਸਮੇਂ ਤੇ ਸ਼ਕਤੀ ਦਾ ਯੋਗਦਾਨ ਪਾਇਆ ਸਾਡੇ ਸਾਰਿਆਂ ਦੇ ਸਨਮਾਨ ਦੇ ਪਾਤਰ ਹਨ। ਇਹ ਲੋਕ ਭਾਈਚਾਰੇ ਦੇ ਅਣਗਾਏ ਅਤੇ ਅਣਗੌਲੇ ਨਾਇਕ ਹਨ।

ਇੱਥੇ ਵਿਅਕਤੀਆਂ ਦੇ ਸੰਬੰਧ ਵਿੱਚ ਇਕ ਹੋਰ ਗੱਲ ਕਰਨੀ ਵੀ ਬਹੁਤ ਜ਼ਰੂਰੀ ਹੈ। ਸਾਡੀ ਕੋਸ਼ਿਸ਼ ਸੀ ਕਿ ਹਰ ਰੇਖਾ-ਚਿੱਤਰ ਦੇ ਅਖੀਰ ਵਿੱਚ ਅਸੀਂ ਉਸ ਜਥੇਬੰਦੀ ਨਾਲ ਸਰਗਰਮ ਰਹਿ ਚੁੱਕੇ ਵਿਅਕਤੀਆਂ ਦੇ ਨਾਂ ਲਿਖੀਏ। ਅਸੀਂ ਆਪਣੀ ਇਸ ਕੋਸ਼ਿਸ਼ ਵਿੱਚ ਬਹੁਤ ਘੱਟ ਕਾਮਯਾਬ ਹੋਏ ਹਾਂ। ਇਸ ਪੱਖੋਂ ਜਿਹੜੀਆਂ ਜਥੇਬੰਦੀਆਂ ਬਾਰੇ ਅਸੀਂ ਜਿੰਨੀ ਕੁ ਜਾਣਕਾਰੀ ਇਕੱਤਰ ਕਰ ਸਕੇ ਉਹ ਰੇਖਾ-ਚਿੱਤਰਾਂ ਦੇ ਅਖੀਰ ਵਿੱਚ ਦੇ ਦਿੱਤੀ ਗਈ ਹੈ। ਕਹਿਣ ਵਾਲੀ ਗੱਲ ਇੱਥੇ ਇਹ ਹੈ ਕਿ ਇਨ੍ਹਾਂ ਰੇਖਾ-ਚਿੱਤਰਾਂ ਵਿੱਚ ਦਰਜ ਨਾਵਾਂ ਦੀ ਲਿਸਟ ਕਿਸੇ ਤਰ੍ਹਾਂ ਵੀ ਪੂਰੀ ਨਹੀਂ ਕਹੀ ਜਾ ਸਕਦੀ। ਅਸੀਂ ਉਨ੍ਹਾਂ ਸਾਰੇ ਸਰਗਰਮ ਲੋਕਾਂ ਤੋਂ ਖਿਮਾਂ ਦੇ ਜਾਚਕ ਹਾਂ ਜਿਨ੍ਹਾਂ ਦੇ ਨਾਂ ਇੱਥੇ ਦਰਜ ਨਹੀਂ।

ਇਨ੍ਹਾਂ ਰੇਖਾ-ਚਿੱਤਰਾਂ ਨੂੰ ਕਿਤਾਬ ਵਿੱਚ ਤਰਤੀਬ ਦੇਣ ਵਾਸਤੇ ਅਸੀਂ ਜਥੇਬੰਦੀਆਂ ਨੂੰ ਤਿੰਨ ਮੁੱਖ ਗਰੁੱਪਾਂ ਵਿੱਚ ਵੰਡਿਆ ਹੈ। ਪਹਿਲੇ ਵਿੱਚ ਮੁੱਖ ਤੌਰ ’ਤੇ ਸਿਆਸੀ, ਦੂਜੇ ਵਿੱਚ ਕਿਸੇ ਵਿਸ਼ੇਸ਼ ਮਸਲੇ ਉੱਤੇ ਕੰਮ ਕਰਨ ਵਾਲੀਆਂ ਅਤੇ ਤੀਜੇ ਵਿੱਚ ਸਭਿਆਚਾਰ ਤੇ ਸਾਹਿਤ ਨਾਲ ਸੰਬੰਧਤ ਜਥੇਬੰਦੀਆਂ ਨੂੰ ਸ਼ਾਮਲ ਕੀਤਾ ਹੈ। ਹਰ ਗੁਰੱਪ ਵਿੱਚ ਤਰਤੀਬ ਦੇਣ ਲਈ ਉਨ੍ਹਾਂ ਦੇ ਸ਼ੁਰੂ ਹੋਣ ਦੀ ਤਰੀਕ ਨੂੰ ਆਧਾਰ ਬਣਾਇਆ ਹੈ। ਸੋ ਇਸ ਵੰਡ ਦੇ ਆਧਾਰ ਉੱਤੇ ਪਹਿਲੇ ਗਰੁੱਪ ਵਿੱਚ:

ਇੱਕ – ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਟਰਾਂਟੋ
ਦੋ– ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮਰੀਕਾ (ਇਪਾਨਾ)
ਤਿੰਨ – ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਆਫ ਕੈਨੇਡਾ, ਵੈਨਕੂਵਰ

ਚਾਰ- ਪੰਜਾਬੀ ਲਿਟਰੇਰੀ ਐਸੋਸੀਏਸ਼ਨ, ਐਡਮੰਟਨ
-ਸੈਕੂਲਰ ਪੀਪਲਜ਼ ਐਸੋਸੀਏਸ਼ਨ
-ਪੰਜਾਬੀ ਆਰਟ ਐਸੋਸੀਏਸ਼ਨ, ਐਡਮੰਟਨ
ਪੰਜ - ਪੰਜਾਬੀ ਸਾਹਿਤ ਅਤੇ ਸਭਿਆਚਾਰ ਸਭਾ ਵਿਨੀਪੈੱਗ

ਦੂਜੇ ਗਰੁੱਪ ਵਿੱਚ:

ਛੇ - ਇੰਡੀਆ ਮਹਿਲਾ ਐਸੋਸੀਏਸ਼ਨ (ਆਈ ਐੱਮ ਏ)
ਸੱਤ - ਕਨੇਡੀਅਨ ਫਾਰਮਵਰਕਰਜ਼ ਯੂਨੀਅਨ (ਸੀ ਐੱਫ ਯੂ)
ਅੱਠ - ਨਸਲਵਾਦ ਵਿਰੁੱਧ ਬੀ ਸੀ ਸੰਘਰਸ਼ ਸੰਮਤੀ (ਬੀ ਸੀ ਓ ਐੱਫ ਆਰ)
ਨੌਂ - ਸਮਾਨਤਾ

ਤੀਜੇ ਗਰੁੱਪ ਵਿੱਚ:

ਦਸ - ਪੰਜਾਬੀ ਲੇਖਕ ਮੰਚ (ਸਾਹਿਤ ਸਭਾ) ਵੈਨਕੂਵਰ
ਗਿਆਰਾਂ - ਲੋਕ ਸਭਿਆਚਾਰਕ ਮੰਚ ਕੈਲਗਰੀ ਅਤੇ ਕੈਲਗਰੀ ਸਕੂਲ ਆਫ ਡਰਾਮਾ
ਬਾਰਾਂ - ਵੈਨਕੂਵਰ ਸੱਥ

*ਇਸ ਉੱਪਰਲੀ ਤਰਤੀਬ ਵਿੱਚ ਇਕ ਛੋਟ ਹੈ। ਅਸੀਂ ਐਡਮੰਟਨ ਦੀਆਂ ਜਥੇਬੰਦੀਆਂ, ਜਿਨ੍ਹਾਂ ਵਿੱਚ ਸਿਆਸੀ ਤੇ ਸਭਿਆਚਾਕ ਜਥੇਬੰਦੀਆਂ ਹਨ, ਨੂੰ ਇੱਕੋ ਥਾਂ ਰੱਖਿਆ ਹੈ।*

ਇਕ

# ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਟਰਾਂਟੋ

ਟਰਾਂਟੋ ਦੇ ਇਲਾਕੇ ਵਿੱਚ 1969 ਦੇ ਦੁਆਲੇ ਪੰਜਾਬੀਆਂ/ਭਾਰਤੀਆਂ ਦੀ ਗਿਣਤੀ ਵਧਣੀ ਸ਼ੁਰੂ ਹੋਈ। ਇਸ ਦੇ ਨਾਲ ਹੀ ਨਵੇਂ ਆਵਾਸੀਆਂ ਲਈ ਇਮੀਗਰੇਸ਼ਨ ਦੇ ਸੰਬੰਧ ਵਿੱਚ ਆਉਣ ਵਾਲੀਆਂ ਮੁਸ਼ਕਿਲਾਂ ਵਧਣ ਲੱਗੀਆਂ। ਇਹ ਮੁਸ਼ਕਿਲਾਂ ਕਨੇਡਾ ਵਿੱਚ ਦਾਖਲ ਹੋਣ ਅਤੇ ਇੱਥੇ ਰਹਿਣ ਨਾਲ ਸੰਬੰਧਤ ਸਨ। ਨਵੇਂ ਆਵਾਸੀਆਂ ਦੀਆਂ ਇਨ੍ਹਾਂ ਮੁਸ਼ਕਿਲਾਂ ਨੂੰ ਦੇਖਦੇ ਹੋਏ ਟਰਾਂਟੋ ਇਲਾਕੇ ਦੇ ਕੁਝ ਲੋਕਾਂ ਵਲੋਂ ਸੰਨ 1970 ਵਿੱਚ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਸਥਾਪਤ ਕੀਤੀ ਗਈ।

ਉਸ ਸਮੇਂ ਇਸ ਜਥੇਬੰਦੀ ਨੂੰ ਸ਼ੁਰੂ ਕਰਨ ਵਾਲੇ ਮੁੱਢਲੇ ਲੋਕਾਂ ਵਿੱਚ ਇਹ ਵਿਅਕਤੀ ਸਨ: ਮਹਿੰਦਰ ਉੱਪਲ, ਗੁਰਪੂਰਨ ਵੜੈਚ, ਗੁਰਮੀਤ ਕੰਗ, ਨਿਰਮਲ ਢੀਂਡਸਾ, ਸੁਰਿੰਦਰ ਗਰੇਵਾਲ, ਪਰਮਿੰਦਰ ਪਰਮਾਰ ਤੇ ਸਾਥੀ। ਇਨ੍ਹਾਂ ਵਿੱਚੋਂ ਕੁਝ ਵਿਅਕਤੀ ਇੰਗਲੈਂਡ ਤੋਂ ਆਏ ਸਨ ਅਤੇ ਇਸ ਲਈ ਉੱਥੋਂ ਦੀ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਕੰਮਾਂ ਤੋਂ ਭਲੀਭਾਂਤ ਜਾਣੂ ਸਨ। ਉਨ੍ਹਾਂ ਦੇ ਮਨ ਵਿੱਚ ਟਰਾਂਟੋ ਦੀ ਜਥੇਬੰਦੀ ਨੂੰ ਇੰਗਲੈਂਡ ਦੀ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਮਾਡਲ 'ਤੇ ਉਸਾਰਨ ਦੀ ਖਾਹਿਸ਼ ਸੀ। ਕੁਝ ਲੋਕ ਹਿੰਦੁਸਤਾਨ ਦੀ ਖੱਬੀ ਸਿਆਸਤ ਨਾਲ ਸੰਬੰਧ ਰੱਖਦੇ ਆਏ ਸਨ। ਉਨ੍ਹਾਂ ਦੇ ਮਨਾਂ ਵਿੱਚ ਇਸ ਜਥੇਬੰਦੀ ਨੂੰ ਖੱਬੀ ਸਿਆਸਤ ਅਤੇ ਸੰਸਾਰ ਪੱਧਰ ਉੱਤੇ ਮਜ਼ਦੂਰਾਂ ਦੇ ਘੋਲਾਂ ਦੀ ਹਮਾਇਤ ਕਰਨ ਵਾਲੀ ਜਥੇਬੰਦੀ ਬਣਾਉਣ ਦੀ ਖਾਹਿਸ਼ ਸੀ। ਉਸ ਸਮੇਂ ਦੌਰਾਨ ਟਰਾਂਟੋ ਦੀ ਪੰਜਾਬੀ/ਭਾਰਤੀ ਕਮਿਊਨਿਟੀ ਦਾ ਵਾਹ ਨਸਲਵਾਦ ਨਾਲ ਵੀ ਪੈਣਾ ਸ਼ੁਰੂ ਹੋ ਗਿਆ। ਟਰਾਂਟੋ ਦੀਆਂ ਸੜਕਾਂ ਉੱਤੇ ਭਾਰਤੀਆਂ ਉੱਪਰ ਜਿਸਮਾਨੀ ਹਮਲੇ ਹੋਣ ਸ਼ੁਰੂ ਹੋ ਗਏ ਸਨ। ਇਸ ਲਈ ਨਸਲਵਾਦ ਦੀ ਸਮੱਸਿਆ ਨਾਲ ਨਜਿੱਠਣਾ ਵੀ ਇਸ ਜਥੇਬੰਦੀ ਦਾ ਇਕ ਮੰਤਵ ਬਣ ਗਿਆ।

ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਮੋਢੀਆਂ ਦੇ ਖਿਆਲ ਵਿੱਚ ਕਨੇਡਾ ਵਿੱਚ ਪੰਜਾਬੀਆਂ/ਭਾਰਤੀਆਂ ਨੂੰ ਇਮੀਗਰੇਸ਼ਨ ਦੇ ਸੰਬੰਧ ਵਿੱਚ ਆ ਰਹੀਆਂ ਮੁਸ਼ਕਿਲਾਂ ਅਤੇ ਨਸਲਵਾਦ ਵਰਗੀਆਂ ਸਮੱਸਿਆਵਾਂ ਵੱਡੇ ਪੱਧਰ ਉੱਤੇ ਕਨੇਡਾ ਦੇ ਸਰਮਾਏਦਾਰੀ ਪ੍ਰਬੰਧ ਨਾਲ ਬੱਝੀਆਂ ਹੋਈਆਂ ਸਨ। ਇਸ ਲਈ ਉਨ੍ਹਾਂ ਦਾ ਵਿਚਾਰ ਸੀ ਕਿ ਇਨ੍ਹਾਂ ਸਮੱਸਿਆਵਾਂ ਨਾਲ ਸਿੱਝਣ ਲਈ ਇਸ ਪ੍ਰਬੰਧ ਵਿੱਚ ਤਬਦੀਲੀ ਲਿਆਉਣੀ ਜ਼ਰੂਰੀ ਹੈ। ਇਸ ਸੋਚ ਦੀ ਝਲਕ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਮੁਢਲੇ ਸਵਿੰਧਾਨ ਵਿੱਚ ਲਿਖੇ ਇਨ੍ਹਾਂ ਸ਼ਬਦਾਂ ਵਿੱਚ ਦੇਖੀ ਜਾ ਸਕਦੀ ਹੈ:

> ਬੇਸ਼ੱਕ ਸਾਡੇ ਬਜ਼ੁਰਗ ਇਸ ਧਰਤੀ ਉੱਤੇ ਇਸ ਸਦੀ ਦੇ ਪਹਿਲੇ ਦਹਾਕੇ ਵਿੱਚ ਆਏ, ਪਰ ਉਨ੍ਹਾਂ ਨੂੰ ਇੱਥੇ ਨਾਗਰਿਕਤਾ ਦੇ ਅਧਿਕਾਰ ਲੈਣ ਵਿੱਚ ਸਖਤ ਜੱਦੋਜਹਿਦ ਕਰਨੀ ਪਈ ਅਤੇ ਲੰਮਾਂ ਸਮਾਂ ਲੱਗਾ। ਉਨ੍ਹਾਂ ਨੂੰ ਇਹ ਅਧਿਕਾਰ ਦੂਜੀ ਸੰਸਾਰ ਜੰਗ ਤੋਂ ਬਾਅਦ ਮਿਲਿਆ। ਇਸ ਤੋਂ ਬਾਅਦ ਸਾਡੀਆਂ ਸਾਰੀਆਂ ਮੁਸ਼ਕਿਲਾਂ ਅਲੋਪ ਨਹੀਂ ਹੋ ਗਈਆਂ। ਅਸਲ ਵਿੱਚ ਅਸੀਂ ਹੁਣ ਵੀ ਆਰਥਿਕ ਅਤੇ ਸਮਾਜਕ ਪੱਧਰ 'ਤੇ ਮੁਸ਼ਕਿਲਾਂ ਦਾ ਸਾਹਮਣੇ ਕਰਦੇ ਹਾਂ ਭਾਵੇਂ ਉਨ੍ਹਾਂ ਦੀ ਬਾਹਰੀ ਦਿੱਖ ਵੱਖਰੀ ਹੋ ਸਕਦੀ ਹੈ। ਸਾਨੂੰ ਬਰਾਬਰਤਾ ਮਿਲਣੀ ਚਾਹੀਦੀ ਹੈ ਪਰ ਸਾਨੂੰ ਨਸਲੀ ਵਿਤਕਰਾ ਮਿਲਦਾ ਹੈ। ਅਸੀਂ ਨਾਗਰਿਕ ਹਾਂ ਪਰ ਸਾਡੇ ਵਿੱਚੋਂ ਕੁਝ ਇਕ ਦੀ ਨਾਗਰਿਕਤਾ ਕਨੇਡਾ ਦੇ ਜੰਮਿਆਂ ਨਾਲੋਂ ਵੱਖਰੀ ਹੈ। ਬਹੁਤ ਸਾਰੇ ਕਨੇਡੀਅਨਾਂ ਦੀ ਉਦਾਸੀਨ (ਪੈਸਿਵ) ਹਮਾਇਤ ਕਾਰਨ ਕਨੇਡਾ ਦੀ ਸਰਕਾਰ ਵਿਕਾਸਸ਼ੀਲ ਦੇਸ਼ਾਂ ਤੋਂ ਕਨੇਡਾ ਆਉਣ ਵਾਲੇ ਲੋਕਾਂ ਲਈ ਕਾਨੂੰਨਾਂ ਨੂੰ ਸਖਤ ਕਰ ਰਹੀ ਹੈ, ਨਰਮ ਕਰ ਰਹੀ ਹੈ ਅਤੇ ਫਿਰ ਸਖਤ ਕਰ ਰਹੀ ਹੈ। ਜਿਵੇਂ ਜਿਵੇਂ ਆਰਥਿਕ ਸਮੱਸਿਆਵਾਂ, ਮਹਿੰਗਾਈ ਅਤੇ ਬੇਰੁਜ਼ਗਾਰੀ ਦੇ ਰੂਪ ਵਿੱਚ ਉਜਾਗਰ ਹੋ ਰਹੀਆਂ ਹਨ, ਅਤੇ ਰਵਾਇਤੀ ਢੰਗ ਨਾਲ ਇਨ੍ਹਾਂ ਦਾ ਹੱਲ ਲੱਭਣਾ ਮੁਸ਼ਕਿਲ ਹੋ ਰਿਹਾ ਹੈ, ਤਾਂ ਇਸ ਸਭ ਲਈ "ਵਿਦੇਸ਼ੀਆਂ" ਨੂੰ ਬਲੀ ਦੇ ਬੱਕਰੇ ਬਣਾਇਆ ਜਾ ਰਿਹਾ ਹੈ।
>
> ਸਰਮਾਏਦਾਰੀ ਪ੍ਰਬੰਧ ਨਾਲ ਬੱਝੀਆਂ ਮੁਢਲੀਆਂ ਸਮਾਜਕ, ਆਰਥਿਕ ਅਤੇ ਸਿਆਸੀ ਸਮੱਸਿਆਵਾਂ ਉਨੀ ਦੇਰ ਹੱਲ ਨਹੀਂ ਕੀਤੀਆਂ ਜਾ ਸਕਦੀਆਂ, ਜਿੰਨਾ ਚਿਰ ਇਸ ਪ੍ਰਬੰਧ ਵਿੱਚ ਇਨਕਲਾਬੀ ਤਬਦੀਲੀਆਂ ਨਹੀਂ ਆਉਂਦੀਆਂ। ਫਿਰ ਵੀ ਸਾਨੂੰ ਲੋਕਤੰਤਰੀ ਢੰਗ ਨਾਲ ਅਤੇ ਦੂਜੇ ਕਨੇਡੀਅਨ ਕਾਮਿਆਂ ਦੀ ਸਹਾਇਤਾ ਨਾਲ ਆਪਣੇ ਹੱਕਾਂ ਲਈ ਕਠੋਰ ਜੱਦੋਜਹਿਦ ਕਰਨੀ ਚਾਹੀਦੀ ਹੈ। ਜਦੋਂ ਅਸੀਂ ਆਪਣੀ ਨਿਤ ਪ੍ਰਤੀ ਦਿਨ ਦੀ ਜੱਦੋਜਹਿਦ ਕਰੀਏ ਤਾਂ ਸਾਡੇ ਲਈ ਜ਼ਰੂਰੀ ਹੈ ਕਿ ਅਸੀਂ ਇਸ ਪ੍ਰਬੰਧ ਨੂੰ ਬਦਲਣ ਦੇ ਆਪੇ ਲੰਮੇ ਨਿਸ਼ਾਨੇ ਨੂੰ ਅੱਖਾਂ ਤੋਂ ਉਹਲੇ ਨਾ ਹੋਣ ਦੇਈਏ।

ਇਸ ਭਾਵਨਾ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਆਪਣੇ ਹੇਠ ਲਿਖੇ ਉਦੇਸ਼ ਮਿੱਥੇ:

1. ਈਸਟ ਇੰਡੀਅਨ ਲੋਕਾਂ ਨੂੰ ਜਥੇਬੰਦ ਕਰਨਾ।
2. ਦੂਜੀਆਂ ਜਥੇਬੰਦੀਆਂ ਨਾਲ ਮਿਲ ਕੇ ਨਸਲ, ਰੰਗ, ਧਰਮ ਜਾਂ ਲਿੰਗ ਦੇ ਆਧਾਰ ’ਤੇ ਹੁੰਦੇ ਹਰ ਤਰ੍ਹਾਂ ਦੇ ਵਿਤਕਰੇ ਵਿਰੁੱਧ ਲੜਨਾ; ਅਤੇ ਬਰਾਬਰੀ ਭਰਪੂਰ ਮਨੁੱਖੀ ਅਧਿਕਾਰਾਂ, ਸਮਾਜਕ ਅਤੇ ਆਰਥਿਕ ਮੌਕਿਆਂ ਲਈ ਜੱਦੋਜਹਿਦ ਕਰਨਾ।
3. ਕਨੇਡਾ ਦੇ ਸਾਰੇ ਲੋਕਾਂ ਨਾਲ ਦੋਸਤਾਨਾ ਸੰਬੰਧ ਸਥਾਪਤ ਕਰਨਾ ਅਤੇ ਇਸ ਪਾਸੇ ਕੰਮ ਕਰ ਰਹੀਆਂ ਸਾਰੀਆਂ ਅਗਾਂਹਵਧੂ ਜਥੇਬੰਦੀਆਂ ਨੂੰ ਸਹਿਯੋਗ ਦੇਣਾ.
4. ਲੋਕਾਂ ਨੂੰ ਮਜ਼ਦੂਰਾਂ ਦੀਆਂ ਯੂਨੀਅਨਾਂ ਵਿੱਚ ਸ਼ਾਮਲ ਹੋਣ, ਯੂਨੀਅਨਾਂ ਨਾਲ ਮਿਲਕੇ ਕੰਮ ਕਰਨ ਅਤੇ ਯੂਨੀਅਨਾਂ ਨੂੰ ਸਹਿਯੋਗ ਦੇਣ ਲਈ ਉਤਸ਼ਾਹਿਤ ਕਰਨਾ।
5. ਦੁਨੀਆ ਦੇ ਸਾਰੇ ਮਜ਼ਲੂਮ ਲੋਕਾਂ ਅਤੇ ਕੌਮਾਂ, ਜੋ ਕੌਮੀ ਅਜ਼ਾਦੀ ਲਈ ਲੜ ਰਹੇ ਹਨ, ਨਾਲ ਸਾਂਝ ਦਾ ਪ੍ਰਗਟ ਕਰਨਾ ਅਤੇ ਦੁਨੀਆ ਦੇ ਸਾਰੇ ਦੇਸ਼ਾਂ ਦੇ ਲੋਕਾਂ ਵਿਚਕਾਰ ਦੋਸਤੀ ਅਤੇ ਅਮਨ ਦੇ ਕਾਰਜ ਨੂੰ ਉਤਸ਼ਾਹਿਤ ਕਰਨਾ ਅਤੇ ਇਸ ਪਾਸੇ ਕੰਮ ਕਰ ਰਹੀਆਂ ਸਾਰੀਆਂ ਜਥੇਬੰਦੀਆਂ ਨੂੰ ਸਹਿਯੋਗ ਦੇਣਾ।
6. ਕਨੇਡਾ ਦੇ ਲੋਕਾਂ ਨੂੰ ਅਤੇ ਖਾਸ ਕਰਕੇ ਆਪਣੇ ਮੈਂਬਰਾਂ ਨੂੰ ਹਿੰਦੁਸਤਾਨ ਦੀਆਂ ਸਿਆਸੀ, ਆਰਥਿਕ ਅਤੇ ਸਮਾਜਿਕ ਹਾਲਤਾਂ ਬਾਰੇ ਜਾਣਕਾਰੀ ਦੇਣਾ।
7. ਲੋਕ ਭਲਾਈ, ਸਮਾਜਕ, ਸਿੱਖਿਆਦਾਇਕ ਅਤੇ ਸਭਿਆਚਾਰਕ ਸਰਗਰਮੀਆਂ ਕਰਨਾ।

ਇਨ੍ਹਾਂ ਉਦੇਸ਼ਾਂ ਦੀ ਪੂਰਤੀ ਲਈ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ, ਟਰਾਂਟੋ ਨੇ ਆਪਣੀਆਂ ਸਰਗਰਮੀਆਂ ਸ਼ੁਰੂ ਕੀਤੀਆਂ। ਪਹਿਲੇ ਸਾਲਾਂ ਦੌਰਾਨ ਐਸੋਸੀਏਸ਼ਨ ਨੇ ਇਮੀਗਰੇਸ਼ਨ ਅਤੇ ਨਸਲਵਾਦ ਦੇ ਸੰਬੰਧ ਵਿੱਚ ਕਮਿਊਨਿਟੀ ਨੂੰ ਜਥੇਬੰਦ ਕਰਨ ਅਤੇ ਕਮਿਊਨਿਟੀ ਦੀ ਪ੍ਰਤੀਨਿਧਤਾ ਕਰਨ ਦਾ ਕੰਮ ਕੀਤਾ। ਉਦਾਹਰਨ ਲਈ ਸੰਨ 1974-75 ਵਿੱਚ ਜਦੋਂ ਕਨੇਡਾ ਦੀ ਫੈਡਰਲ ਸਰਕਾਰ ਨੇ ਇਮੀਗਰੇਸ਼ਨ ਦੇ ਮਸਲੇ ਸੰਬੰਧੀ ਗਰੀਨ ਪੇਪਰ ਜਾਰੀ ਕੀਤਾ ਤਾਂ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਇਸ ਪੇਪਰ ਦੇ ਵਿਰੋਧ ਵਿੱਚ ਮੁਜ਼ਾਹਰਾ ਕੀਤਾ ਅਤੇ ਇਕ ਬਰੀਫ ਪੇਸ਼ ਕੀਤਾ। ਇਸੇ ਤਰ੍ਹਾਂ ਹੀ ਉਸ ਸਮੇਂ ਦੌਰਾਨ ਟਰਾਂਟੋ ਵਿੱਚ ਨਸਲਵਾਦ ਵਿਰੁੱਧ ਐਕਸ਼ਨ ਕਮੇਟੀ ਦੀ ਅਗਵਾਈ ਹੇਠ ਚਲਦੇ ਘੋਲ ਵਿੱਚ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਵੱਧ ਚੜ੍ਹ ਕੇ ਹਿੱਸਾ ਲਿਆ। ਪੰਜਾਬੀ ਲੋਕਾਂ ਤੱਕ ਵੱਡੀ ਪੱਧਰ ’ਤੇ ਪਹੁੰਚ ਕਰਨ ਲਈ ਜਥੇਬੰਦੀ ਵਲੋਂ ਕਈ ਸਾਲ ਕਰਤਾਰ ਸਿੰਘ ਸਰਾਭਾ ਦੀ ਯਾਦ ਵਿੱਚ ਟੂਰਨਾਮੈਂਟ ਵੀ ਕਰਵਾਇਆ ਜਾਂਦਾ ਰਿਹਾ।

ਟਰਾਂਟੋ ਵਿੱਚ 1980 ਦੌਰਾਨ ਰਫਿਊਜੀਆਂ ਦਾ ਮਸਲਾ ਉੱਠ ਖੜ੍ਹਾ ਹੋਇਆ। ਇਹ ਮਸਲਾ ਵੱਡੀ ਪੱਧਰ ਉੱਤੇ ਉਦੋਂ ਸਾਹਮਣੇ ਆਇਆ ਜਦੋਂ ਡੀਟੈਨਸ਼ਨ ਸੈਂਟਰ ਵਿੱਚ ਬੰਦ ਕੀਤੇ 150 ਰਫਿਊਜੀਆਂ ਨੇ ਭੁੱਖ ਹੜਤਾਲ ਕਰ ਦਿੱਤੀ। ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਇਸ ਭੁੱਖ ਹੜਤਾਲ ਦੀ ਹਮਾਇਤ ਕੀਤੀ ਅਤੇ ਸ਼ੁਰੂ ਵਿੱਚ ਪੇਪ ਗੁਰਦਵਾਰੇ ਦੀ ਕਮੇਟੀ ਨਾਲ ਮਿਲ ਕੇ ਰਫਿਊਜੀਆਂ ਦੇ ਮਸਲੇ ਸੰਬੰਧੀ ਅਗਵਾਈ ਦੇਣ ਦੀ ਕੋਸ਼ਿਸ਼ ਕੀਤੀ। ਪਰ ਫਿਰ ਇਸ ਮਸਲੇ ਵਿੱਚ ਗੁਰਦਵਾਰੇ ਦੀ ਸਿਆਸਤ ਦੇ ਭਾਰੂ ਹੋ ਜਾਣ ਨਾਲ, ਜਥੇਬੰਦੀ ਪਿਛਾਂਹ ਹੱਟ ਗਈ।

ਕਨੇਡਾ ਵਿੱਚ ਖਾਲਿਸਤਾਨ ਦੀ ਲਹਿਰ ਨੇ ਅੱਸੀਵਿਆਂ ਦੇ ਸ਼ੁਰੂ ਵਿੱਚ ਹੀ ਜ਼ੋਰ ਫੜਨਾ ਸ਼ੁਰੂ ਕਰ ਦਿੱਤਾ। ਇਸ ਲਹਿਰ ਨੇ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਕੰਮਾਂ ਉੱਤੇ ਜ਼ੋਰਦਾਰ ਪ੍ਰਭਾਵ ਪਾਇਆ। ਸਭ ਤੋਂ ਪਹਿਲਾਂ ਤਾਂ ਖਾਲਿਸਤਾਨ ਦੀ ਲਹਿਰ ਦੇ ਜ਼ੋਰ ਫੜਨ ਨਾਲ ਭਾਈਚਾਰੇ ਵਿੱਚ ਖਾਲਿਸਤਾਨ ਤੋਂ ਬਿਨਾਂ ਬਾਕੀ ਸਾਰੇ ਮਸਲੇ ਅਪ੍ਰਸੰਗਕ (ਇਰਰੈਲੀਵੈਂਟ) ਹੋ ਕੇ ਰਹਿ ਗਏ। ਇਮੀਗਰੇਸ਼ਨ, ਨਸਲਵਾਦ ਅਤੇ ਮਜ਼ਦੂਰਾਂ ਦੀਆਂ ਸਮੱਸਿਆਵਾਂ, ਜਿਨ੍ਹਾਂ ਦੇ ਸੰਬੰਧ ਵਿੱਚ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਕੰਮ ਕਰਦੀ ਸੀ, ਨਾਲ ਬਹੁਗਿਣਤੀ ਭਾਰਤੀ ਕਮਿਊਨਿਟੀ ਦਾ ਕੋਈ ਸਰੋਕਾਰ ਨਾ ਰਿਹਾ। ਇਸ ਸਮੇਂ ਦੌਰਾਨ ਜਾਂ ਤਾਂ ਖਾਲਿਸਤਾਨ ਦੇ ਹੱਕ ਵਿੱਚ ਗੱਲ ਕੀਤੀ ਜਾ ਸਕਦੀ ਸੀ ਜਾਂ ਵਿਰੋਧ ਵਿੱਚ।

ਭਾਰਤੀ ਕਾਉਂਸਲੇਟ ਦੇ ਦਫਤਰ ਸਾਹਮਣੇ 14 ਨਵੰਬਰ 1982 ਨੂੰ ਇਕ ਮੁਜ਼ਾਹਰਾ ਹੋਇਆ। ਸ਼ੁਰੂ ਹੋਣ ਤੋਂ ਛੇਤੀ ਬਾਅਦ ਹੀ ਇਹ ਮੁਜ਼ਾਹਰਾ ਖਾਲਿਸਤਾਨ ਦੇ ਹਮਾਇਤੀਆਂ ਅਤੇ ਖਾਲਿਸਤਾਨ ਦੇ ਵਿਰੋਧੀਆਂ ਵਿਚਕਾਰ ਨਾਹਰੇਬਾਜ਼ੀ ਵਿੱਚ ਬਦਲ ਗਿਆ। ਇਸ ਨਾਹਰੇਬਾਜ਼ੀ ਦਾ ਅੰਤ ਮੁਜ਼ਾਹਰੇ ਵਿੱਚ ਗੋਲੀ ਚੱਲਣ ਨਾਲ ਹੋਇਆ। ਬੇਸ਼ੱਕ ਜਥੇਬੰਦਕ ਤੌਰ ਉੱਤੇ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦਾ ਇਸ ਮੁਜ਼ਾਹਰੇ ਨਾਲ ਕੋਈ ਸੰਬੰਧ ਨਹੀਂ ਸੀ, ਪਰ ਮੁਜ਼ਾਹਰੇ ਵਿੱਚ ਵਾਪਰੇ ਗੋਲੀਕਾਂਡ ਦੌਰਾਨ ਜਿਨ੍ਹਾਂ ਲੋਕਾਂ ਦੇ ਗੋਲੀਆਂ ਲੱਗੀਆਂ, ਉਨ੍ਹਾਂ ਵਿੱਚੋਂ ਕੁਝ - ਸੁਖਰਾਜ ਸਿੰਘ ਕਾਲੀਰਾਏ ਅਤੇ ਉਸ ਦਾ ਭਰਾ ਬਲਬੀਰ ਸਿੰਘ ਕਾਲੀਰਾਏ - ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨਾਲ ਸੰਬੰਧਤ ਸਨ। ਗੋਲੀਆਂ ਚਲਾਉਣ ਵਾਲਾ ਫੌਜਾ ਸਿੰਘ ਓਲਡ ਵੈਸਟਨ ਰੋਡ ਦੇ ਗੁਰਦਵਾਰੇ ਦਾ ਉੱਪ ਪ੍ਰਧਾਨ ਸੀ। ਇਸ ਮੁਜ਼ਾਹਰੇ ਦੌਰਾਨ ਵਾਪਰੇ ਗੋਲੀ ਕਾਂਡ ਅਤੇ ਖਾਲਿਸਤਾਨ ਪੱਖੀਆਂ ਦੀਆਂ ਹੋਰ ਕਾਰਵਾਈਆਂ ਕਾਰਨ ਟਰਾਂਟੋ ਦੀ ਭਾਰਤੀ ਕਮਿਊਨਿਟੀ ਵਿੱਚ ਦਹਿਸ਼ਤ ਅਤੇ ਸਹਿਮ ਦਾ

ਮਾਹੌਲ ਪੈਦਾ ਹੋ ਗਿਆ। ਇਸ ਤਰ੍ਹਾਂ ਦੇ ਮਾਹੌਲ ਕਾਰਨ ਕੁਝ ਸਮੇਂ ਲਈ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਵਲੋਂ ਪਬਲਿਕ ਮੀਟਿੰਗਾਂ ਕਰਨੀਆਂ ਅਸੰਭਵ ਹੋ ਗਈਆਂ।

ਖਾਲਿਸਤਾਨੀ ਦਹਿਸ਼ਤ ਦਾ ਸਾਹਮਾਣਾ ਕਰਨ ਵਿੱਚ ਐਸੋਸੀਏਸ਼ਨ ਨੂੰ ਕਈ ਤਰ੍ਹਾਂ ਦੀਆਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਐਸੋਸੀਏਸ਼ਨ ਦੇ ਮੁਢਲੇ ਮੈਂਬਰ ਮਹਿੰਦਰ ਸਿੰਘ ਉੱਪਲ ਅਨੁਸਾਰ ਜਿਨ੍ਹਾਂ ਖਾਲਿਸਤਾਨੀਆਂ ਨਾਲ ਐਸੋਸੀਏਸ਼ਨ ਦਾ ਵਾਹ ਪੈਂਦਾ ਸੀ, ਉਹ ਅਸਲੀ ਦੋਸ਼ੀ ਨਹੀਂ ਸਨ। ਉਨ੍ਹਾਂ ਦੇ ਮਗਰ ਹੋਰ ਲੋਕ ਸਨ ਜੋ ਸਾਹਮਣੇ ਨਹੀਂ ਸਨ ਆਉਂਦੇ। ਇਸ ਦੇ ਨਾਲ ਹੀ ਉਨ੍ਹਾਂ ਕੋਲ ਅਥਾਹ ਪੈਸਾ ਸੀ। ਉਹ ਗੁਰਦਵਾਰਿਆਂ ਦਾ ਪੈਸਾ ਵਰਤ ਸਕਦੇ ਸਨ। ਇਸ ਤਰ੍ਹਾਂ ਐਸੋਸੀਏਸ਼ਨ ਕੋਲ ਖਾਲਿਸਤਾਨੀਆਂ ਨਾਲ ਲੜਨ ਲਈ ਉਨ੍ਹਾਂ ਦੇ ਮੁਕਾਬਲੇ ਦੇ ਵਸੀਲੇ ਨਹੀਂ ਸਨ।

ਖਾਲਿਸਤਾਨੀ ਲਹਿਰ ਦਾ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਉੱਤੇ ਇਕ ਹੋਰ ਅਸਰ ਇਹ ਹੋਇਆ ਕਿ ਐਸੋਸੀਏਸ਼ਨ ਦੇ ਕੁਝ ਮੈਂਬਰ ਅਤੇ ਹਮਦਰਦ ਟੁੱਟ ਕੇ ਖਾਲਿਸਤਾਨੀਆਂ ਨਾਲ ਜਾ ਮਿਲੇ ਜਾਂ ਹਮਦਰਦੀ ਰੱਖਣ ਲੱਗੇ। ਇਸ ਹੀ ਤਰ੍ਹਾਂ ਪੰਜਾਬ ਤੋਂ ਬਿਨਾਂ ਹਿੰਦੁਸਤਾਨ ਦੇ ਦੂਜੇ ਸੂਬਿਆਂ ਤੋਂ ਆ ਕੇ ਵਸੇ ਇੰਡੋ-ਕਨੇਡੀਅਨਾਂ, ਜੋ ਐਸੋਸੀਏਸ਼ਨ ਦੇ ਹਿਮਾਇਤੀ ਸਨ ਜਾਂ ਇਸ ਨਾਲ ਹਮਦਰਦੀ ਰੱਖਦੇ ਸਨ, ਵਲੋਂ ਇਸ ਮਸਲੇ ਬਾਰੇ ਐਸੋਸੀਏਸ਼ਨ ਨੂੰ ਪੂਰੀ ਹਮਾਇਤ ਨਹੀਂ ਮਿਲ ਰਹੀ ਸੀ। ਮਹਿੰਦਰ ਉੱਪਲ ਦੇ ਸ਼ਬਦਾਂ ਵਿੱਚ "ਇਸ ਮਸਲੇ ਨਾਲ ਦੂਜੇ ਸੂਬਿਆਂ ਤੋਂ ਆਏ ਹਿੰਦੁਸਤਾਨੀਆਂ ਨਾਲ ਵੀ ਫਰਕ ਪਿਆ। ਉਹ ਸਮਝਦੇ ਸਨ ਕਿ ਇਹ ਸਿਰਫ ਪੰਜਾਬੀਆਂ ਦਾ ਇਸ਼ੂ ਹੈ ਅਤੇ ਪੰਜਾਬੀਆਂ ਨੂੰ ਇਸ ਬਾਰੇ ਕੁਝ ਕਰਨਾ ਚਾਹੀਦਾ ਹੈ। ਪਰ ਆਪ ਉਹ ਇਸ ਬਾਰੇ ਕੁਝ ਕਰਨ ਲਈ ਤਿਆਰ ਨਹੀਂ ਸਨ।" ਇਸ ਸਭ ਕਾਸੇ ਦੇ ਨਤੀਜੇ ਵਜੋਂ ਇਸ ਸਮੇਂ ਦੌਰਾਨ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਕੰਮਾਂ ਵਿੱਚ ਕਾਫੀ ਕਮੀ ਆ ਗਈ।

ਬੇਸ਼ੱਕ ਐਸੋਸੀਏਸ਼ਨ ਦੇ ਕੰਮਾਂ ਵਿੱਚ ਮੁੜ ਚੜ੍ਹਤ ਆਉਣ ਵਿੱਚ ਕਈ ਵਰ੍ਹੇ ਲੱਗੇ ਪਰ ਫਿਰ ਵੀ ਐਸੋਸੀਏਸ਼ਨ ਕਈ ਤਰ੍ਹਾਂ ਦੇ ਅਗਾਂਹਵਧੂ ਕੰਮਾਂ ਵਿੱਚ ਹਿੱਸਾ ਲੈਂਦੀ ਰਹੀ। ਉਦਾਹਰਨ ਲਈ, ਸੰਨ 1983 ਵਿੱਚ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਟਰਾਂਟੋ ਵਿੱਚ ਇਪਾਨਾ (ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮਰੀਕਾ) ਦੀ ਇਕਾਈ ਨੂੰ ਗੁਰਸ਼ਰਨ ਸਿੰਘ ਦੇ ਨਾਟਕਾਂ ਦੇ ਪ੍ਰੋਗਰਾਮ ਕਰਵਾਉਣ ਲਈ ਸਹਿਯੋਗ ਦਿੱਤਾ। ਟਰਾਂਟੋ ਦੀ ਭਾਰਤੀ ਕਮਿਊਨਿਟੀ ਵਲੋਂ ਨਾਟਕਾਂ ਦੇ ਇਨ੍ਹਾਂ ਪ੍ਰੋਗਰਾਮਾਂ ਨੂੰ ਭਰਵਾਂ ਹੁੰਗਾਰਾ ਮਿਲਿਆ।

ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ 1992 ਤੋਂ ਫਿਰ ਬਹੁਤ ਸਰਗਰਮੀਆਂ ਨਾਲ ਕੰਮ ਕਰ ਰਹੀ ਹੈ। ਇਸ ਵਰ੍ਹੇ ਇਸ ਜਥੇਬੰਦੀ ਨੇ ਭਾਰਤੀ ਦੂਤਾਵਾਸ ਦੇ ਅਧਿਕਾਰੀਆਂ ਵਲੋਂ ਪਾਸਪੋਰਟ ਬਣਾਉਣ ਸਮੇਂ ਲੋਕਾਂ ਨਾਲ ਕੀਤੀਆਂ ਜਾਂਦੀਆਂ ਧੱਕੇਸ਼ਾਹੀਆਂ ਵਿਰੁੱਧ ਜ਼ਬਰਦਸਤ ਘੋਲ ਲੜਿਆ। ਉਦੋਂ ਤੋਂ ਲੈ ਕੇ ਹੁਣ ਤੱਕ ਜਥੇਬੰਦੀ ਕਿਸੇ ਨਾ ਕਿਸੇ ਪੱਧਰ ਉੱਤੇ ਇਸ ਮਸਲੇ ਨਾਲ ਜੁੜੀ ਹੋਈ ਹੈ। ਉਸ ਸਮੇਂ ਦੇ ਇਮੀਗਰੇਸ਼ਨ ਦੇ ਕਾਨੂੰਨਾਂ ਰਾਹੀਂ ਹੋ ਰਹੀਆਂ ਵਧੀਕੀਆਂ ਬਾਰੇ ਲੋਕਾਂ ਨੂੰ ਜਾਗਰੂਕ ਕਰਨ ਲਈ 1995 ਵਿੱਚ ਇਕ ਵੱਡੀ ਕਾਨਫਰੰਸ ਆਯੋਜਿਤ ਕੀਤੀ। ਸਭਿਆਚਾਰਕ ਪੱਧਰ ਉੱਤੇ ਹੁਣ ਹਰ ਸਾਲ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਵਲੋਂ ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਯਾਦ ਵਿੱਚ ਸਭਿਆਚਾਰਕ ਪ੍ਰੋਗਰਾਮ ਕਰਵਾਇਆ ਜਾਂਦਾ ਹੈ। ਇਸ ਤੋਂ ਬਿਨਾਂ ਐਸੋਸੀਏਸ਼ਨ ਕਮਿਊਨਿਟੀ ਵਿੱਚ ਉੱਠ ਰਹੇ ਨਵੇਂ ਮਸਲਿਆਂ, ਜਿਵੇਂ ਇੰਡੋ-ਕਨੇਡੀਅਨਾਂ ਦੀ ਨੌਜਵਾਨ ਪੀੜ੍ਹੀ ਨਾਲ ਸੰਬੰਧਤ ਮਸਲੇ, ਨਾਲ ਨਜਿੱਠਣ ਲਈ ਆਪਣੀ ਸਮਰੱਥਾ ਮੁਤਾਬਕ ਯੋਗਦਾਨ ਪਾ ਰਹੀ ਹੈ।

ਆਪਣੀ ਉਮਰ ਦੇ 25 ਸਾਲਾਂ ਦੌਰਾਨ ਐਸੋਸੀਏਸ਼ਨ ਕਈ ਤਰ੍ਹਾਂ ਦੇ ਉਤਰਾਵਾਂ-ਚੜ੍ਹਾਵਾਂ ਵਿੱਚੋਂ ਦੀ ਲੰਘੀ ਹੈ। ਕਈ ਮੁੱਦੇ ਜਥੇਬੰਦੀ ਦੀ ਅੰਦਰੂਨੀ ਬਹਿਸ ਦਾ ਵਿਸ਼ਾ ਬਣੇ ਹਨ ਜਿਵੇਂ ਕਿ : 1) ਕੀ ਜਥੇਬੰਦੀ ਨੂੰ ਕਨੇਡਾ ਨਾਲ ਸੰਬੰਧਤ ਮਸਲਿਆਂ ਉੱਤੇ ਹੀ ਕੰਮ ਕਰਨਾ ਚਾਹੀਦਾ ਹੈ ਜਾਂ ਹਿੰਦੁਸਤਾਨ ਨਾਲ ਸੰਬੰਧਤ ਮਸਲਿਆਂ ਉੱਤੇ ਵੀ? 2) ਕੀ ਗੁਰਦਵਾਰਾ ਸਿਆਸਤ ਵਿੱਚ ਹਿੱਸਾ ਲੈਣਾ ਚਾਹੀਦਾ ਹੈ ਜਾਂ ਨਹੀਂ? 3) ਕੀ ਗੁਰਦਵਾਰਿਆਂ ਨੂੰ ਕਮਿਊਨਿਟੀ ਸੈਂਟਰ ਦੇ ਤੌਰ 'ਤੇ ਦੇਖਣਾ ਚਾਹੀਦਾ ਹੈ ਜਾਂ ਬਾਹਰ ਕਮਿਊਨਿਟੀ ਸੈਂਟਰ ਉਸਾਰਨਾ ਚਾਹੀਦਾ ਹੈ? 4) ਕੀ ਜਥੇਬੰਦੀ ਨੂੰ ਅਜ਼ਾਦ ਤੌਰ 'ਤੇ ਕੰਮ ਕਰਨਾ ਚਾਹੀਦਾ ਹੈ ਜਾਂ ਅਗਵਾਈ ਲਈ ਹਿੰਦੁਸਤਾਨੀ ਮਾਰਕਸੀ ਕਮਿਊਨਿਸਟ ਪਾਰਟੀ ਵੱਲ ਦੇਖਣਾ ਚਾਹੀਦਾ ਹੈ?

ਬੇਸ਼ੱਕ ਇਸ ਜਥੇਬੰਦੀ ਦਾ ਮੁੱਖ ਕੰਮ ਕਨੇਡਾ ਦੇ ਮਸਲਿਆਂ ਨਾਲ ਹੀ ਸੰਬੰਧਤ ਰਿਹਾ ਪਰ ਫਿਰ ਵੀ ਜਥੇਬੰਦੀ ਹਿੰਦੁਸਤਾਨ ਅਤੇ ਦੁਨੀਆ ਦੇ ਹੋਰ ਦੇਸ਼ਾਂ ਖਾਸ ਕਰਕੇ ਤੀਜੀ ਦੁਨੀਆ ਦੇ ਦੇਸ਼ਾਂ ਦੇ ਮਸਲਿਆਂ ਬਾਰੇ ਵੀ ਧਿਆਨ ਦਿੰਦੀ ਰਹੀ ਹੈ। ਸੰਨ 1978 ਤੱਕ ਜਥੇਬੰਦੀ ਸਥਾਨਕ ਗੁਰਦਵਾਰਿਆਂ ਦੀ ਸਿਆਸਤ ਵਿੱਚ ਸਰਗਰਮੀ ਨਾਲ ਹਿੱਸਾ ਲੈਂਦੀ ਰਹੀ। ਉਨ੍ਹਾਂ ਦਿਨਾਂ ਵਿੱਚ ਐਸੋਸੀਏਸ਼ਨ ਦਾ ਵਾਈਸ ਪ੍ਰੈਜ਼ੀਡੈਂਟ ਅਮਰਜੀਤ ਸਿੰਘ ਤਾਤਲਾ ਪੇਪ ਗੁਰਦਵਾਰੇ ਦਾ ਵੀ ਵਾਈਸ ਪ੍ਰੈਜ਼ੀਡੈਂਟ ਸੀ।

ਜਥੇਬੰਦੀ ਨੇ 1978 ਤੋਂ ਬਾਅਦ ਗੁਰਦਵਾਰਿਆਂ ਦੀ ਸਿਆਸਤ ਵਿੱਚ ਸਿੱਧਾ ਹਿੱਸਾ ਨਹੀਂ ਲਿਆ। ਪਿਛਲੇ 25 ਵਰ੍ਹਿਆਂ ਦੌਰਾਨ ਕੁਝ ਮੌਕੇ ਅਜਿਹੇ ਆਏ ਸਨ ਜਦੋਂ ਜਥੇਬੰਦੀ ਨੇ ਇਹ ਫੈਸਲਾ ਲਿਆ ਸੀ ਕਿ ਉਸ ਨੂੰ ਆਪਣੀ ਅਗਵਾਈ ਲਈ ਹਿੰਦੁਸਤਾਨ ਦੀ ਮਾਰਕਸੀ ਕਮਿਊਨਿਸਟ ਪਾਰਟੀ ਵਲ ਦੇਖਣਾ ਚਾਹੀਦਾ ਹੈ ਪਰ ਮੁੱਖ ਤੌਰ ਉੱਤੇ ਜਥੇਬੰਦੀ ਆਪਣੀ ਸਿਆਸੀ ਅਜ਼ਾਦੀ ਕਾਇਮ ਰੱਖਣ ਵਿੱਚ ਕਾਮਯਾਬ ਰਹੀ ਹੈ।

ਸਮੇਂ ਸਮੇਂ ਜਥੇਬੰਦੀ ਦੇ ਵਿਧਾਨ ਵਿੱਚ ਤਬਦੀਲੀਆਂ ਕੀਤੀਆਂ ਜਾਂਦੀਆਂ ਰਹੀਆਂ। ਇਸ ਸੰਬੰਧ ਵਿੱਚ 1979 ਅਤੇ 1990 ਵਿੱਚ ਹੋਈਆਂ ਤਬਦੀਲੀਆਂ ਜ਼ਿਕਰਯੋਗ ਹਨ। ਇਨ੍ਹਾਂ ਤਬਦੀਲੀਆਂ ਰਾਹੀਂ ਜਥੇਬੰਦੀ ਦੇ ਵਿਧਾਨ ਦੀ ਭੂਮਿਕਾ ਵਿੱਚੋਂ ਸਰਮਾਏਦਾਰੀ ਦਾ ਵਿਰੋਧ, ਸਮਾਜਵਾਦੀ ਸਮਾਜ ਦੀ ਸਿਰਜਣਾ ਵਰਗੇ ਵਿਚਾਰਧਾਰਕ ਆਧਾਰ ਨੂੰ ਮਨਫੀ ਕਰ ਦਿੱਤਾ ਗਿਆ। ਜਥੇਬੰਦੀ ਦਾ ਮੁੱਖ ਕੰਮ ਨਸਲਵਾਦ ਦੀ ਵਿਰੋਧਤਾ, ਸਮਾਜਕ ਬਰਾਬਰਤਾ, ਮਨੁੱਖੀ ਅਧਿਕਾਰਾਂ ਲਈ ਸੰਘਰਸ਼ ਅਤੇ ਕਮਿਊਨਿਟੀ ਦੀ ਸਮਾਜਕ ਭਲਾਈ ਮਿੱਥਿਆ ਗਿਆ। ਇਨ੍ਹਾਂ ਸਾਰੇ ਕੰਮਾਂ ਦਾ ਮਕਸਦ ਮਜ਼ਦੂਰਾਂ ਦੇ ਜੀਵਨ ਨੂੰ ਚੰਗੇਰਾ ਬਣਾਉਣਾ ਹੈ। ਬੇਸ਼ੱਕ ਸਰਮਾਏਦਾਰੀ ਦਾ ਵਿਰੋਧ ਅਤੇ ਸਮਾਜਵਾਦੀ ਸਮਾਜ ਦੀ ਸਿਰਜਣਾ ਵਰਗੇ ਵਿਚਾਰਧਾਰਕ ਆਧਾਰ ਨੂੰ ਜਥੇਬੰਦੀ ਦੇ ਵਿਧਾਨ ਦੀ ਭੂਮਿਕਾ ਵਿੱਚੋਂ ਕੱਢ ਦਿੱਤਾ ਗਿਆ ਪਰ ਅੱਜ ਵੀ ਜਥੇਬੰਦੀ ਦੀ ਲੀਡਰਸ਼ਿੱਪ ਖੱਬੇ-ਪੱਖੀ ਵਿਚਾਰਾਂ ਦੀ ਧਾਰਨੀ ਹੈ।

ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਜਿੱਥੇ ਕਨੇਡਾ ਦੀ ਭਾਰਤੀ ਕਮਿਊਨਿਟੀ ਵਿੱਚ ਸਰਗਰਮੀ ਨਾਲ ਕੰਮ ਕਰਦੀ ਹੈ, ਉਸ ਦੇ ਨਾਲ ਨਾਲ ਕਨੇਡਾ ਦੀਆਂ ਦੂਜੀਆਂ ਕਮਿਊਨਿਟੀਆਂ ਅਤੇ ਸਮੁੱਚੀ ਕਨੇਡੀਅਨ ਕਮਿਊਨਿਟੀ ਵਿੱਚ ਮਜ਼ਦੂਰਾਂ ਦੇ ਹੱਕਾਂ ਲਈ ਅਤੇ ਸਮਾਜ ਨੂੰ ਬਿਹਤਰ ਬਣਾਉਣ ਲਈ ਕੰਮ ਕਰ ਰਹੀਆਂ ਜਥੇਬੰਦੀਆਂ ਨਾਲ ਮਿਲ ਕੇ ਕੰਮ ਕਰਦੀ ਹੈ। ਇਸ ਜਥੇਬੰਦੀ ਨੇ ਕਨੇਡਾ ਦੀ ਸਮੁੱਚੀ ਕਮਿਊਨਿਟੀ ਵਿੱਚ ਕੰਮ ਕਰ ਰਹੀਆਂ ਜਿਨ੍ਹਾਂ ਜਥੇਬੰਦੀਆਂ ਨਾਲ ਮਿਲ ਕੇ ਕੰਮ ਕੀਤਾ ਹੈ ਜਾਂ ਕਰਦੀ ਹੈ ਉਨ੍ਹਾਂ ਵਿੱਚੋਂ ਕੁਝ ਹਨ: ਐਕਸ਼ਨ ਕਮੇਟੀ ਅਗੇਂਸਟ ਰੇਸਿਜ਼ਮ, ਕਨੇਡੀਅਨ ਆਟੋਵਰਕਰਜ਼ ਯੂਨੀਅਨ, ਕਨੇਡੀਅਨ ਲੇਬਰ ਕਾਂਗਰਸ, ਓ ਪੀ ਐੱਸ ਈ ਯੂ ਅਤੇ ਸੋਸ਼ਲਿਸਟ ਐਕਸ਼ਨ ਗਰੁੱਪ। ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ, ਭਾਰਤੀ ਕਮਿਊਨਿਟੀ ਦੀ ਕਨੇਡਾ ਪੱਧਰ ਉੱਤੇ ਬਣੀ ਜਥੇਬੰਦੀ ਡੈਮੋਕਰੈਟਿਕ ਪੀਪਲਜ਼ ਆਰਗੇਨਾਈਜੇਸ਼ਨਜ਼ ਦੀ ਮੈਂਬਰ ਹੈ। ਅਸਲ ਵਿੱਚ ਡੈਮੋਕਰੈਟਿਕ ਪੀਪਲਜ਼ ਆਰਗੇਨਾਈਜੇਸ਼ਨਜ਼ ਨੂੰ ਸਥਾਪਤ ਕਰਨ ਵਿੱਚ ਇਸ ਨੇ ਮਹੱਤਵਪੂਰਨ ਰੋਲ ਅਦਾ ਕੀਤਾ ਹੈ।

ਭਾਰਤੀ ਕਨੇਡੀਅਨ ਅਤੇ ਸਮੁੱਚੇ ਕਨੇਡੀਅਨ ਸਮਾਜ ਵਿੱਚ ਕੰਮ ਕਰ ਰਹੀਆਂ ਕੁਝ ਅਜਿਹੀਆਂ ਜਥੇਬੰਦੀਆਂ ਵੀ ਹਨ ਜਿਨ੍ਹਾਂ ਨਾਲ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਬਿਲਕੁਲ ਕੰਮ ਕਰਨ ਲਈ ਤਿਆਰ ਨਹੀਂ ਹੈ। ਐਸੋਸੀਏਸ਼ਨ ਦੇ ਜਨਰਲ ਸਕੱਤਰ ਨਾਹਰ ਸਿੰਘ ਔਜਲਾ ਅਨੁਸਾਰ, "ਫਿਰਕਾਪ੍ਰਸਤ ਜਥੇਬੰਦੀਆਂ ਨਾਲ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਕਦੇ ਵੀ ਕੰਮ ਨਹੀਂ ਕੀਤਾ। ਉਦਾਹਰਨ ਦੇ ਤੌਰ 'ਤੇ ਵਰਲਡ ਸਿੱਖ ਆਰਗੇਨਾਈਜੇਸ਼ਨ, ਆਰ ਆਰ ਐੱਸ ਜਾਂ ਹਿੰਦੂ ਪ੍ਰੀਸ਼ਦ ਵਰਗੀਆਂ ਫਿਰਕਾਪ੍ਰਸਤ ਜਥੇਬੰਦੀਆਂ। ਮਜ਼ਦੂਰ ਵਿਰੋਧੀ ਜਥੇਬੰਦੀਆਂ ਨਾਲ ਵੀ ਐਸੋਸੀਏਸ਼ਨ ਕੋਈ ਸਾਂਝੀ ਸਰਗਰਮੀ ਨਹੀਂ ਕਰਦੀ।"

ਐਸੋਸੀਏਸ਼ਨ ਆਪਣੇ ਕੰਮਾਂ ਨੂੰ ਚੱਲਦਾ ਰੱਖਣ ਲਈ ਲੋੜੀਂਦਾ ਫੰਡ ਵੱਖ ਵੱਖ ਸੋਮਿਆਂ ਤੋਂ ਇਕੱਠਾ ਕਰਦੀ ਰਹੀ ਹੈ। ਆਪਣੇ ਢਾਈ ਦਹਾਕਿਆਂ ਦੇ ਜੀਵਨ ਦੌਰਾਨ ਬਹੁਤਾ ਸਮਾਂ ਕਮਿਊਨਿਟੀ ਵਿੱਚੋਂ ਲੋਕਾਂ ਤੋਂ ਫੰਡ ਇਕੱਠਾ ਕਰਕੇ ਕੰਮ ਚਲਾਇਆ ਹੈ ਪਰ ਕਈ ਮੌਕਿਆਂ ਉੱਤੇ ਸਰਕਾਰ ਕੋਲੋਂ ਗਰਾਂਟਾਂ ਵੀ ਲਈਆਂ ਹਨ। ਐਸੋਸੀਏਸ਼ਨ ਵਲੋਂ ਭੇਜੀ ਜਾਣਕਾਰੀ ਅਨੁਸਾਰ:

> ਫੰਡ ਇਕੱਠਾ ਕਰਨ ਦੇ ਸੋਮੇ ਮੌਕੇ ਦੀ ਲੀਡਰਸ਼ਿੱਪ ਮੁਤਾਬਕ ਹੀ ਰਹੇ। ਹੋਂਦ ਵਿੱਚ ਆਉਣ ਤੋਂ ਬਾਅਦ ਕਾਫੀ ਸਮਾਂ ਫੰਡ ਲੋਕਾਂ ਕੋਲੋਂ ਇਕੱਠਾ ਕੀਤਾ ਜਾਂਦਾ ਸੀ। ਸੰਨ 1980 ਤੋਂ ਬਾਅਦ ਕੁਝ ਸਰਕਾਰੀ ਗਰਾਂਟਾਂ ਵੀ ਲਈਆਂ ਪਰ ਹੁਣ 1992 ਤੋਂ ਫੰਡ ਵੱਧ ਮਾਤਰਾ ਵਿੱਚ ਮੈਂਬਰਾਂ ਤੋਂ ਹੀ ਇਕੱਠਾ ਕੀਤਾ ਜਾਂਦਾ ਹੈ।... ਸਭਿਆਚਾਰਕ ਪ੍ਰੋਗਰਾਮਾਂ ਸਮੇਂ ਫੰਡ ਹਮਦਰਦਾਂ ਕੋਲੋਂ ਵੀ ਇਕੱਠਾ ਕੀਤਾ ਜਾਂਦਾ ਹੈ ਜਿਹੜੇ ਕਿ ਅਮਰੀਕਾ ਅਤੇ ਕਨੇਡਾ ਦੇ ਹੋਰ ਹਿੱਸਿਆਂ ਵਿੱਚ ਵਸਦੇ ਹਨ। ਇਕ ਵਾਰ 1984 ਵਿੱਚ ਗਰਾਂਟ ਲਈ ਗਈ ਸੀ। ਹੁਣ ਨਵੀਂ ਲੀਡਰਸ਼ਿੱਪ ਦੀ ਇਹ ਹੀ ਸੋਚ ਹੈ ਕਿ ਫੰਡ ਲਈ ਲੋਕਾਂ 'ਤੇ ਹੀ ਨਿਰਭਰ ਕੀਤਾ ਜਾਵੇ।

ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਖੁੱਲ੍ਹੀ ਮੈਂਬਰਸ਼ਿੱਪ ਵਾਲੀ ਜਥੇਬੰਦੀ ਹੈ। ਇਸ ਸਮੇਂ ਇਸ ਦੀ ਮੈਂਬਰਸ਼ਿੱਪ 400 ਦੇ ਕਰੀਬ ਹੈ। ਆਪਣੀ ਚੜ੍ਹਤ ਦੇ ਦੌਰਾਨ ਇਸ ਜਥੇਬੰਦੀ ਦੀ ਮੈਂਬਰਸ਼ਿੱਪ 800 ਦੇ ਕਰੀਬ ਵੀ ਰਹੀ ਹੈ।

ਜਥੇਬੰਦੀ ਦੇ 25 ਸਾਲਾਂ ਦੌਰਾਨ ਅੱਗੇ ਦਿੱਤੇ ਮੈਂਬਰਾਂ ਨੇ ਜਥੇਬੰਦੀ ਨੂੰ ਚਲਾਉਣ ਵਿੱਚ ਸਮੇਂ ਸਮੇਂ ਆਪਣਾ ਯੋਗਦਾਨ ਪਾਇਆ: ਮਹਿੰਦਰ ਉੱਪਲ, ਗੁਰਪੂਰਨ ਵੜੈਚ, ਗੁਰਮੀਤ ਕੰਗ, ਨਿਰਮਲ ਢੀਂਡਸਾ, ਸੁਰਿੰਦਰ ਗਰੇਵਾਲ, ਪਰਮਿੰਦਰ ਪਰਮਾਰ,

ਅਮਰਜੀਤ ਤਾਤਲਾ, ਸੁਖਰਾਜ ਕਾਲੀਰਾਏ, ਸਤਿਆਪਾਲ ਸਿੰਘ, ਜਰਨੈਲ ਸਿੰਘ, ਜਗਜੀਤ ਸਿੰਘ, ਝਲਮਣ ਗੋਸਲ, ਲਹਿੰਬਰ ਸਿੰਘ ਪੂੰਨੀ, ਅਮਰਜੀਤ ਸਿੰਘ ਮਾਨ, ਮਨੋਹਰ ਸਿੰਘ ਕਾਲੀਰਾਏ, ਬਰਿੰਦਰ ਸਿੰਘ, ਹਰਦੀਪ ਸ਼ੋਕਰ, ਚਰਨਜੀਤ ਧੀਰ, ਚਮਕੌਰ ਸਿੰਘ ਪੂਨੀਆ, ਸਰਦਾਰਾ ਸਿੰਘ ਚੇੜਾ, ਮਲਕੀਤ ਸਿੰਘ ਮਾਨ, ਬਲਬੀਰ ਸਿੰਘ ਨਿੱਜਰ, ਜੋਗਿੰਦਰ ਗਰੇਵਾਲ, ਰਣਜੀਤ ਵਿਰਦੀ, ਦੀਪ ਸਿੰਘ ਬੋਪਾਰਾਏ, ਬਲਦੇਵ ਰੈਹਪਾ, ਨਾਹਰ ਔਜਲਾ, ਰਛਪਾਲ ਦੁਸਾਂਝ, ਤਰਲੋਚਨ ਮਾਹਲ, ਅਵਤਾਰ ਔਜਲਾ, ਤਜਿੰਦਰ ਮਾਹਲ, ਜਗਤਾਰ ਸਿੰਘ, ਸਵਰਨ ਸਿੰਘ ਗਿੱਧਾ, ਕੁਲਦੀਪ ਕੌਰ ਗੋਸਲ, ਸਵਰਨ ਸਿੰਘ ਖਿੰਦ, ਮੁਖਤਿਆਰ ਸਿੰਘ ਅਤੇ ਰਾਜ ਧਾਲੀਵਾਲ।

*ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਟਰਾਂਟੋ ਦਾ ਇਹ ਰੇਖਾ-ਚਿੱਤਰ ਲਿਖਣ ਲਈ ਹੇਠ ਲਿਖੇ ਸੋਮਿਆਂ ਨੂੰ ਆਧਾਰ ਬਣਾਇਆ ਗਿਆ ਹੈ:*

1. ਮਹਿੰਦਰ ਸਿੰਘ ਉੱਪਲ, ਨਿਰਮਲ ਸਿੰਘ ਢੀਂਡਸਾ, ਸੁਖਰਾਜ ਕਾਲੀਰਾਏ, ਦੀਪ ਸਿੰਘ ਬੋਪਾਰਾਏ ਅਤੇ ਨਾਹਰ ਸਿੰਘ ਔਜਲਾ ਨਾਲ ਲੇਖਕਾਂ ਵਲੋਂ ਮੁਲਾਕਾਤਾਂ। (ਟਰਾਂਟੋ, ਅਪ੍ਰੈਲ 24, 1997)

2. ਐਸੋਸੀਏਸ਼ਨ ਦੇ ਜਨਰਲ ਸਕੱਤਰ ਨਾਹਰ ਸਿੰਘ ਔਜਲਾ ਵਲੋਂ ਐਸੋਸੀਏਸ਼ਨ ਬਾਰੇ ਭੇਜੀ ਜਾਣਕਾਰੀ।

3. ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਬਾਰੇ ਹੋਰ ਡਾਕੂਮੈਂਟਸ ਅਤੇ ਵੱਖ ਵੱਖ ਸਮੇਂ ਅਖਬਾਰਾਂ ਵਿੱਚ ਛਪੀਆਂ ਰਿਪੋਰਟਾਂ।

ਦੋ

# ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮਰੀਕਾ (ਇਪਾਨਾ)

ਸੱਤਵੇਂ ਦਹਾਕੇ ਦੇ ਅੱਧ ਤੋਂ ਲੈ ਕੇ ਸੱਤਰਵਿਆਂ ਦੇ ਅੱਧ ਤੱਕ (1965-1975) ਭਾਰਤੀ ਪਿਛੋਕੜ ਦੇ ਕਾਫੀ ਲੋਕ ਉੱਤਰੀ ਅਮਰੀਕਾ ਦੀਆਂ ਯੂਨੀਵਰਸਿਟੀਆਂ ਵਿੱਚ ਪੜ੍ਹਾਉਣ ਆ ਲੱਗੇ। ਇਨ੍ਹਾਂ ਵਿੱਚੋਂ ਬਹੁਤਿਆਂ ਦੇ ਸੰਬੰਧ ਉਸ ਸਮੇਂ ਭਾਰਤ ਦੇ ਲੋਕਾਂ ਦੀ ਹਾਲਤ ਵਿੱਚ ਸੁਧਾਰ ਲਿਆਉਣ ਵਾਸਤੇ ਘੋਲ ਕਰ ਰਹੀਆਂ ਖੱਬੀਆਂ ਪਾਰਟੀਆਂ ਨਾਲ ਸਨ ਜਾਂ ਰਹੇ ਸਨ। ਭਾਰਤ ਵਿੱਚ 1960ਵਿਆਂ ਦੇ ਅਖੀਰ ਵਿੱਚ ਚੱਲੀ ਨਕਸਲਬਾੜੀ ਲਹਿਰ ਦੇ ਨਤੀਜੇ ਵਜੋਂ ਇਨਕਲਾਬੀਆਂ ਉੱਪਰ ਹੋ ਰਹੇ ਸਿਆਸੀ ਅਤਿਆਚਾਰ ਨੇ ਨਾਰਥ ਅਮਰੀਕਾ ਦੇ ਭਾਰਤੀ ਬੁੱਧੀਜੀਵੀਆਂ ਨੂੰ ਕੁਝ ਕਰਨ ਵਾਸਤੇ ਉਤਸ਼ਾਹਿਤ ਕੀਤਾ। ਨਤੀਜੇ ਵਜੋਂ 24 ਜੂਨ 1975 ਨੂੰ ਮਾਂਟਰੀਅਲ ਵਿੱਚ ਇਕ ਤਿੰਨ ਰੋਜ਼ਾ ਮੀਟਿੰਗ ਸੱਦੀ ਗਈ। ਇਸ ਮੀਟਿੰਗ ਵਿੱਚ ਬਫਲੋ, ਇਥਾਕਾ, ਬੌਸਟਨ, ਨਿਊਯਾਰਕ, ਸ਼ਿਕਾਗੋ, ਟਰਾਂਟੋ, ਮਾਂਟਰੀਅਲ ਅਤੇ ਵੈਨਕੂਵਰ ਦੀਆਂ ਯੂਨੀਵਰਸਿਟੀਆਂ ਵਿਚਲੇ ਭਾਰਤੀ ਪਿਛੋਕੜ ਦੇ ਬੁੱਧੀਜੀਵੀਆਂ ਨੇ ਭਾਗ ਲਿਆ। ਇਨ੍ਹਾਂ ਵਿੱਚ ਹਰੀ ਸ਼ਰਮਾ, ਦਇਆ ਵਰਮਾ, ਵਿਨੋਦ, ਸੁਧੀਰ ਜੋਸ਼ੀ ਤੇ ਖੱਬੀ ਸਿਆਸਤ ਨਾਲ ਸੰਬੰਧਤ ਹੋਰ ਲੋਕ ਸਨ। ਇਸ ਮੀਟਿੰਗ ਵਿੱਚ ਹੋਏ ਵਿਚਾਰ ਵਟਾਂਦਰੇ ਦੇ ਸਿੱਟੇ ਵਜੋਂ ਇੰਡੀਅਨ ਪੀਪਲਜ਼ ਐਸੋਸੀਏਸ਼ਨ ਆਫ ਨਾਰਥ ਅਮਰੀਕਾ (ਇਪਾਨਾ) ਨਾਂ ਦੀ ਜਥੇਬੰਦੀ ਹੋਂਦ ਵਿੱਚ ਆਈ। ਇਸ ਸਮੇਂ ਇਕ ਨਿਊ ਇੰਡੀਆ ਬੁਲਿਟਨ ਨਾਂ ਦਾ ਪਰਚਾ ਕੱਢਣ ਦਾ ਵੀ ਫੈਸਲਾ ਲਿਆ ਗਿਆ। ਇਤਫਾਕਨ ਇਸ ਮੀਟਿੰਗ ਦੇ ਅਖੀਰਲੇ ਦਿਨ ਭਾਰਤ ਵਿੱਚ ਇੰਦਰਾ ਗਾਂਧੀ ਵਲੋਂ ਐਮਰਜੰਸੀ ਦਾ ਐਲਾਨ ਕਰ ਦਿੱਤਾ ਗਿਆ। ਨਵੀਂ ਜਥੇਬੰਦੀ ਇਪਾਨਾ ਵਲੋਂ ਪਹਿਲੇ ਕੰਮ ਦੇ ਤੌਰ 'ਤੇ ਇਕ ਪਰੈੱਸ ਬਿਆਨ ਜਾਰੀ ਕੀਤਾ ਗਿਆ ਜਿਸ ਵਿੱਚ ਕਿਹਾ ਗਿਆ ਕਿ "ਐਮਰਜੰਸੀ ਦਾ ਐਲਾਨ ਭਾਰਤ ਦੇ ਲੋਕਾਂ ਉੱਪਰ ਫਾਸ਼ਿਸ਼ਟ ਡਿਕਟੇਟਰਸ਼ਿੱਪ ਦਾ ਠੋਸਿਆ ਜਾਣਾ ਹੈ।"

ਇਪਾਨਾ ਦਾ ਮੁੱਖ ਮਕਸਦ ਭਾਰਤ ਦੇ ਸਿਆਸੀ ਘੋਲਾਂ ਬਾਰੇ ਬਾਹਰ ਰਹਿ ਰਹੇ ਭਾਰਤੀਆਂ ਵਿੱਚ ਜਾਗਰਤੀ ਪੈਦਾ ਕਰਕੇ ਹਮਦਰਦੀ ਜਿੱਤਣ ਦਾ ਸੀ। ਡਾਕਟਰ ਹਰੀ ਸ਼ਰਮਾ ਦੇ ਸ਼ਬਦਾਂ ਵਿੱਚ:

> ਇਪਾਨਾ ਦੀ ਸਥਾਪਨਾ ਪਿੱਛੇ ਇੱਥੇ (ਕਨੇਡਾ) ਦੀ ਸਥਾਨਕ ਸਿਆਸਤ ਦਾ ਕੋਈ ਹੱਥ ਨਹੀਂ ਸੀ। ਇਸ ਵਿੱਚ ਮੁੱਖ ਤੌਰ 'ਤੇ ਦਸ ਪੰਦਰਾਂ ਉਹ ਵਿਅਕਤੀ ਸ਼ਾਮਲ ਸਨ ਜਿਹੜੇ ਭਾਰਤ ਦੇ ਲੋਕਾਂ ਦੇ ਘੋਲ ਨਾਲ ਡੂੰਘੀ ਨੇੜਤਾ ਰੱਖਦੇ ਸਨ ਅਤੇ ਕਾਫੀ ਲੰਮੇ ਸਮੇਂ ਤੋਂ ਇਸ ਘੋਲ ਦਾ ਹਿੱਸਾ ਰਹੇ ਸਨ। ਇਪਾਨਾ ਦਾ ਮੁੱਖ ਨਿਸ਼ਾਨਾ ਭਾਰਤੀ ਇਨਕਲਾਬ ਲਈ ਨਕਸਲਬਾੜੀ ਵਲੋਂ ਚੁਣੇ ਰਾਹ ਦੀ ਹਮਾਇਤ ਕਰਨਾ ਸੀ।

ਬੇਸ਼ੱਕ ਇਪਾਨਾ ਦੀ ਸ਼ੁਰੂਆਤ ਯੂਨੀਵਰਸਿਟੀਆਂ ਵਿੱਚ ਪੜ੍ਹਾ ਰਹੇ ਬੁੱਧੀਜੀਵੀਆਂ ਵਲੋਂ ਕੀਤੀ ਗਈ ਸੀ ਪਰ ਕਨੇਡਾ ਅਤੇ ਅਮਰੀਕਾ ਵਿੱਚ ਰਹਿ ਰਹੇ ਭਾਰਤੀ ਲੋਕਾਂ ਵਿੱਚ ਭਾਰਤੀ ਇਨਕਲਾਬ ਲਈ ਹਮਦਰਦੀ ਅਤੇ ਹਮਾਇਤ ਦੀ ਭਾਵਨਾ ਪੈਦਾ ਕਰਨ ਵਾਸਤੇ ਲੋੜ ਸੀ ਕਿ ਇਨ੍ਹਾਂ ਦੇਸ਼ਾਂ ਵਿੱਚ ਵਸਦੇ ਆਮ ਭਾਰਤੀ ਲੋਕਾਂ ਤੱਕ ਪਹੁੰਚਿਆ ਜਾਵੇ। ਉਸ ਸਮੇਂ ਤੱਕ ਭਾਰਤੀਆਂ ਦੀ ਸਭ ਤੋਂ ਵੱਧ ਤੇ ਲੰਬੇ ਸਮੇਂ ਤੋਂ ਸਥਾਪਤ ਕਮਿਊਨਿਟੀ ਕਨੇਡਾ ਦੇ ਪੱਛਮੀ ਤੱਟ ਦੇ ਸੂਬੇ ਬ੍ਰਿਟਿਸ਼ ਕੋਲੰਬੀਆ ਅਤੇ ਖਾਸ ਕਰਕੇ ਵੈਨਕੂਵਰ ਦੇ ਇਲਾਕੇ ਵਿੱਚ ਸੀ। ਇਸ ਵਿੱਚ ਵੱਡੀ ਗਿਣਤੀ ਪੰਜਾਬੀ ਲੋਕਾਂ ਦੀ ਸੀ ਜਿਹੜੇ ਜ਼ਿਆਦਾਤਰ ਮਜ਼ਦੂਰ ਜਮਾਤ ਨਾਲ ਸੰਬੰਧ ਰੱਖਦੇ ਸਨ। ਡਾਕਟਰ ਹਰੀ ਸ਼ਰਮਾ ਵਾਂਗ ਭਾਰਤੀ ਪਿਛੋਕੜ ਦੇ ਹੀ ਡਾਕਟਰ ਚਿੰਨ ਬੈਨਰਜੀ ਜੋ ਇਪਾਨਾ ਨਾਲ ਹਮਦਰਦੀ ਰੱਖਦੇ ਸਨ, ਵੀ ਵੈਨਕੂਵਰ ਦੀ ਸਾਈਮਨ ਫਰੇਜ਼ਰ ਯੂਨੀਵਰਸਿਟੀ ਵਿੱਚ ਪੜ੍ਹਾਉਂਦੇ ਸਨ। ਉਹ ਦੋਵੇਂ ਖੁਦ ਪੰਜਾਬੀ ਨਹੀਂ ਸਨ ਪਰ ਮਹਿਸੂਸ ਕਰਦੇ ਸਨ ਕਿ "ਸਭ ਤੋਂ ਵੱਡੀ ਲੋੜ ਪੰਜਾਬੀ ਲੋਕਾਂ ਨਾਲ ਤਾਲਮੇਲ ਪੈਦਾ ਕਰਨ ਦੀ ਸੀ ਕਿਉਂਕਿ ਉਹ ਇੱਥੇ ਭਾਰਤੀ ਪਿਛੋਕੜ ਦੀ ਮਜ਼ਦੂਰ ਜਮਾਤ ਦੀ ਬਹੁਗਿਣਤੀ ਸੀ।" ਇਸ ਲੋੜ ਨੇ ਇਪਾਨਾ ਨੂੰ, ਖਾਸ ਕਰ ਕੇ ਵੈਨਕੂਵਰ ਦੇ ਇਲਾਕੇ ਵਿੱਚ, ਪੰਜਾਬੀਆਂ ਦਰਮਿਆਨ ਲਿਆਂਦਾ ਅਤੇ ਇਸ ਨੂੰ ਅਮਲੀ ਰੂਪ ਵਿੱਚ ਪੰਜਾਬੀਆਂ ਦੀ ਆਪਣੀ ਜਥੇਬੰਦੀ ਦੇ ਰੂਪ ਵਿੱਚ ਉਭਾਰਿਆ। ਬੇਸ਼ੱਕ ਇਪਾਨਾ ਦੇ ਯੂਨਿਟ ਉੱਤਰੀ ਅਮਰੀਕਾ ਦੇ ਵੱਖ ਵੱਖ ਸ਼ਹਿਰਾਂ ਵਿੱਚ ਸਨ ਪਰ ਇਸ ਰੇਖਾ-ਚਿੱਤਰ ਵਿੱਚ ਵੈਨਕੂਵਰ ਯੂਨਿਟ ਦੀਆਂ ਸਰਗਰਮੀਆਂ ਦਾ ਵਿਸਥਾਰ ਵਿੱਚ ਅਤੇ ਟਰਾਂਟੋ ਯੂਨਿਟ ਦੀਆਂ ਸਰਗਰਮੀਆਂ ਦਾ ਸੰਖੇਪ ਵਿੱਚ ਜ਼ਿਕਰ ਕੀਤਾ ਗਿਆ ਹੈ ਕਿਉਂਕਿ ਇਨ੍ਹਾਂ ਯੂਨਿਟਾਂ ਨੇ ਹੀ ਪੰਜਾਬੀ ਕਮਿਊਨਿਟੀ ਵਿੱਚ ਕੰਮ ਕੀਤਾ।

ਵੈਨਕੂਵਰ ਦੀ ਪੰਜਾਬੀ ਕਮਿਊਨਿਟੀ ਵਿੱਚੋਂ ਹਰਿੰਦਰ ਮਾਹਿਲ ਅਤੇ ਗੁਰਨਾਮ ਸਹੋਤਾ ਇਪਾਨਾ ਦੇ ਪਹਿਲੇ ਮੈਂਬਰ ਬਣੇ। ਹਰਿੰਦਰ ਮਾਹਿਲ ਉਸ ਵੇਲੇ ਆਈ ਡਬਲਿਊ ਏ ਦੀ ਨਿਊ ਵੈਸਟ ਮਿਨਸਟਰ ਲੋਕਲ ਦੇ ਪੇਪਰ ਚਿੱਪਰ ਦੇ ਐਡੀਟਰ ਸਨ। ਵੈਨਕੂਵਰ ਵਿੱਚ ਇਪਾਨਾ ਦੀ ਪਹਿਲੀ ਸਰਗਰਮੀ 15 ਅਗਸਤ 1975 ਨੂੰ ਭਾਰਤੀ ਕੌਂਸਲੇਟ ਦੇ ਦਫਤਰ ਅੱਗੇ ਭਾਰਤ ਵਿੱਚ ਲਾਈ ਗਈ ਐਮਰਜੰਸੀ ਵਿਰੁੱਧ ਕੀਤਾ ਗਿਆ ਮੁਜ਼ਾਹਰਾ ਸੀ। ਇਪਾਨਾ ਵਲੋਂ ਬਾਹਰ ਵਸਣ ਵਾਲੇ ਭਾਰਤੀ ਲੋਕਾਂ ਨੂੰ ਐਮਰਜੰਸੀ ਦੇ ਵਿਰੋਧ ਵਿੱਚ ਜਥੇਬੰਦ ਹੋਣ ਦਾ ਸੱਦਾ ਦਿੱਤਾ ਗਿਆ। ਵੈਨਕੂਵਰ ਵਿੱਚ ਇਪਾਨਾ ਦੀ ਪਹਿਲੀ ਪਬਲਿਕ ਮੀਟਿੰਗ 26 ਜਨਵਰੀ 1976 ਨੂੰ ਹੋਈ। ਇਸ ਮੀਟਿੰਗ ਵਿੱਚ ਭਾਰਤੀ ਕਮਿਊਨਿਟੀ ਤੇ ਖਾਸ ਕਰ ਪੰਜਾਬੀ ਕਮਿਊਨਿਟੀ ਦੇ ਕਾਫੀ ਲੋਕਾਂ ਨੇ ਹਿੱਸਾ ਲਿਆ।

ਜੂਨ 1976 ਨੂੰ ਵੈਨਕੂਵਰ ਵਿੱਚ ਇਪਾਨਾ ਦੀ ਪਹਿਲੀ ਕਨਵੈਨਸ਼ਨ ਕੀਤੀ ਗਈ। ਇਸ ਸਮੇਂ ਇਕ ਸਾਲ ਪਹਿਲਾਂ ਮਾਂਟਰੀਅਲ ਵਿੱਚ ਜੁੜੇ ਲੋਕ ਵੀ ਸ਼ਾਮਲ ਹੋਏ ਅਤੇ ਨਾਲ ਹੀ ਕਈ ਨਵੇਂ ਲੋਕ ਖਾਸ ਕਰ ਵੈਨਕੂਵਰ ਅਤੇ ਆਸ ਪਾਸ ਦੇ ਇਲਾਕਿਆਂ ਵਿੱਚੋਂ ਜਥੇਬੰਦੀ ਵਿੱਚ ਸ਼ਾਮਲ ਹੋਏ। ਇਸ ਕਨਵੈਨਸ਼ਨ ਦੌਰਾਨ ਇਪਾਨਾ ਦਾ ਰਾਜਸੀ ਮਤਾ (ਰੈਜ਼ੂਲੇਸ਼ਨ) ਸੋਧ ਕੇ ਆਫੀਸ਼ਲ ਤੌਰ 'ਤੇ ਅਪਣਾਇਆ ਗਿਆ। ਕਨੇਡਾ ਵਿੱਚ ਰਹਿ ਰਹੇ ਭਾਰਤੀ ਲੋਕਾਂ ਤੱਕ ਪਹੁੰਚ ਕਰਨ ਲਈ ਜ਼ਰੂਰੀ ਸੀ ਕਿ ਉਨ੍ਹਾਂ ਨੂੰ ਇੱਥੇ ਦਰਪੇਸ਼ ਸਮੱਸਿਆਵਾਂ ਵੱਲ ਧਿਆਨ ਦਿੱਤਾ ਜਾਂਦਾ। ਰਾਜਸੀ ਮਤੇ ਵਿੱਚ ਕੀਤੀਆਂ ਸੋਧਾਂ ਇਪਾਨਾ ਵਲੋਂ ਮਹਿਸੂਸ ਕੀਤੀ ਗਈ ਇੱਸ ਲੋੜ ਨੂੰ ਮੁਖਾਤਬ ਸਨ। ਇਪਾਨਾ ਦੇ ਪਰਚੇ ਵੰਗਾਰ ਵਿੱਚ ਛਪੇ ਇਸ ਮਤੇ ਅਨੁਸਾਰ:

> ਇਪਾਨਾ ਉੱਤਰੀ ਅਮਰੀਕਾ ਵਿੱਚ ਰਹਿ ਰਹੇ ਆਪਣੇ ਹਮਵਤਨੀਆਂ ਦੇ ਵਿਸ਼ਾਲ ਹਿੱਸਿਆਂ ਦੀ ਅਤੇ ਦੂਸਰੇ ਲੋਕਾਂ ਦੇ ਜਾਇਜ਼ ਘੋਲਾਂ: 1) ਅਸਲੀ ਅਜ਼ਾਦੀ ਲਈ; 2) ਲੋਕਾਂ ਦੀ ਬਹੁਗਿਣਤੀ ਵਾਸਤੇ ਅਸਲੀ ਜਮਹੂਰੀਅਤ ਲਈ, ਅਤੇ 3) ਵੱਡੇ ਪੂੰਜੀਪਤੀਆਂ ਅਤੇ ਵੱਡੇ ਜਗੀਰਦਾਰਾਂ ਦੀ ਲੁੱਟ ਦੇ ਵਿਰੁੱਧ; ਮਦਦ ਪ੍ਰਾਪਤ ਕਰਨ ਦਾ ਦ੍ਰਿੜ ਇਰਾਦਾ ਰੱਖਦੀ ਹੈ। ਇਨ੍ਹਾਂ ਘੋਲਾਂ ਦਾ ਅਟੁੱਟ ਹਿੱਸਾ ਹੋਣ ਕਰਕੇ ਇਪਾਨਾ: 1) ਉੱਤਰੀ ਅਮਰੀਕਾ ਵਿੱਚ ਰਹਿ ਆਪਣੇ ਹਮਵਤਨੀਆ ਵਿਰੁੱਧ ਹੋ ਰਹੇ ਨਸਲੀ ਵਿਤਕਰੇ ਦਾ ਵਿਰੋਧ ਕਰਨ; 2) ਤੀਜੇ ਸੰਸਾਰ ਦੇ ਲੋਕਾਂ, ਕੌਮਾਂ ਅਤੇ ਮੁਲਕਾਂ ਵਲੋਂ ਦੋਨਾਂ ਵੱਡੀਆਂ ਤਾਕਤਾਂ ਦੇ ਦਬਾਓ, ਲੁੱਟ ਅਤੇ ਚੌਧਰਪੁਣੇ ਵਿਰੁੱਧ ਹੋ ਰਹੇ ਘੋਲਾਂ ਦੀ ਮਦਦ ਕਰਨ; ਅਤੇ 3) ਦੁਨੀਆ ਦੇ ਕਾਮਿਆਂ ਦੇ ਘੋਲਾਂ ਦੀ ਮਦਦ ਕਰਨ ਲਈ ਦ੍ਰਿੜ ਹੈ।

ਇਸ ਕਨਵੈਨਸ਼ਨ ਸਮੇਂ ਇਪਾਨਾ ਵਲੋਂ ਵੈਨਕੂਵਰ ਦੇ ਕੋਰਟ ਹਾਊਸ ਅੱਗੇ ਭਾਰਤ ਵਿੱਚ ਲੱਗੀ ਐਮਰਜੰਸੀ ਵਿਰੁੱਧ ਇਕ ਮੁਜ਼ਾਹਰਾ ਜਥੇਬੰਦ ਕੀਤਾ ਗਿਆ ਅਤੇ ਇਕ ਪਬਲਿਕ ਰੈਲੀ ਵੀ ਕੀਤੀ ਗਈ। ਰੈਲੀ ਸਮੇਂ ਸਥਾਨਕ ਅਤੇ ਨਾਰਥ ਅਮਰੀਕਾ ਦੀਆਂ ਕਈ ਇਨਕਲਾਬੀ ਜਥੇਬੰਦੀਆਂ ਨੇ ਆਪਣੇ ਨੁਮਾਇੰਦੇ ਇਪਾਨਾ ਨਾਲ ਨੇੜਤਾ ਸਥਾਪਤ ਕਰਨ ਦੇ ਇਰਾਦੇ ਵਜੋਂ ਭੇਜੇ। ਇਨ੍ਹਾਂ ਵਿੱਚ ਸ਼ਾਮਲ ਸਨ: ਡਬਲਿਊ ਸੀ ਪੀ, ਇਨ ਲਿਊਟ, ਰੈਵੋਲਿਊਸ਼ਨਰੀ ਕਮਿਊਨਿਸਟ ਪਾਰਟੀ ਆਫ ਅਮਰੀਕਾ, ਫਲਸਤੀਨੀਆਂ ਦੀ ਜਥੇਬੰਦੀ ਆਦਿ। ਜਿੱਥੇ ਬਹੁਤੇ ਅਗਾਂਹਵਧੂ ਹਲਕਿਆਂ ਵਲੋਂ ਇਪਾਨਾ ਦੀ ਸਥਾਪਨਾ ਦਾ ਸੁਆਗਤ ਕੀਤਾ ਗਿਆ ਉੱਥੇ ਇਸ ਨਵੀਂ ਜਥੇਬੰਦੀ ਦੀ ਵਿਰੋਧਤਾ ਵੀ ਹੋਈ ਜੋ ਭਾਰਤ ਵਿੱਚ ਨਕਸਲਬਾੜੀ ਗਰੁੱਪਾਂ ਦੀ ਅੰਦਰੂਨੀ ਖਹਿਬਾਜ਼ੀ ਦੇ ਸਿੱਧੇ ਅਸਰ ਦਾ ਸਿੱਟਾ ਸੀ। ਐਮਰਜੰਸੀ ਵਿਰੁੱਧ ਮੁਜ਼ਾਹਰੇ ਸਮੇਂ ਵਿਰੋਧੀ ਧਿਰ ਨਾਲ ਹੋਈ ਲੜਾਈ ਵਿੱਚ ਇਪਾਨਾ ਦੇ ਬਹੁਤ ਸਾਰੇ ਮੈਂਬਰਾਂ ਦੇ ਗੰਭੀਰ ਸੱਟਾਂ ਲੱਗੀਆਂ। ਇਪਾਨਾ ਦੇ ਮੈਂਬਰਾਂ ਅਨੁਸਾਰ ਇਸ ਹਮਲੇ ਦੇ ਸਿੱਟੇ ਵਜੋਂ ਵੈਨਕੂਵਰ ਦੇ ਇਲਾਕੇ ਵਿੱਚ ਇਪਾਨਾ ਦਾ ਅਸਰ ਘਟਣ ਦੀ ਬਜਾਏ ਵਧਿਆ। ਇਸ ਕਨਵੈਨਸ਼ਨ ਤੋਂ ਕੁਝ ਦੇਰ ਬਾਅਦ ਇਪਾਨਾ ਵਲੋਂ ਪੰਜਾਬੀ ਵਿੱਚ 'ਵੰਗਾਰ' ਨਾਂ ਦਾ ਪਰਚਾ ਸ਼ੁਰੂ ਕੀਤਾ ਗਿਆ। ਇਸ ਪਰਚੇ ਨਾਲ ਇਪਾਨਾ ਪੰਜਾਬੀ ਕਮਿਊਨਿਟੀ ਵਿੱਚ ਆਪਣਾ ਪਰਚਾਰ ਅਤੇ ਅਸਰ ਵਧਾਉਣ ਵਿੱਚ ਕਾਮਯਾਬ ਹੋਈ।

ਉਸੇ ਸਾਲ ਅਕਤੂਬਰ (1976) ਵਿੱਚ ਇਪਾਨਾ ਦੇ ਸੱਦੇ ਉੱਤੇ ਇੰਗਲੈਂਡ ਤੋਂ ਮੈਰੀ ਟਾਈਲਰ ਕਨੇਡਾ ਅਤੇ ਅਮਰੀਕਾ ਦੇ ਦੌਰੇ ਉੱਤੇ ਆਈ। ਮੈਰੀ ਟਾਈਲਰ ਨੇ ਭਾਰਤ ਦੀਆਂ ਜੇਲ੍ਹਾਂ ਵਿਚਲੇ ਆਪਣੇ ਤਜਰਬੇ ਨੂੰ ਆਪਣੀ ਕਿਤਾਬ 'ਭਾਰਤੀ ਜੇਲ੍ਹਾਂ ਵਿੱਚ ਪੰਜ ਵਰ੍ਹੇ' ਰਾਹੀਂ ਬਿਆਨ ਕੀਤਾ ਸੀ। ਇਪਾਨਾ ਵਲੋਂ ਉਸ ਦੀ ਕਿਤਾਬ ਸੰਬੰਧੀ ਉੱਤਰੀ ਅਮਰੀਕਾ ਦੇ ਬਹੁਤ ਸਾਰੇ ਸ਼ਹਿਰਾਂ ਵਿੱਚ ਮੀਟਿੰਗਾਂ ਜਥੇਬੰਦ ਕੀਤੀਆਂ ਗਈਆਂ ਅਤੇ ਅੰਗਰੇਜ਼ੀ ਮੀਡੀਏ ਰਾਹੀਂ ਇਨ੍ਹਾਂ ਮੀਟਿੰਗਾਂ ਦੀ ਚਰਚਾ ਅਤੇ ਮੈਰੀ ਟਾਈਲਰ ਨਾਲ ਇੰਟਰਵਿਊਆਂ ਆਦਿ ਕਰਵਾਉਣ ਵਿੱਚ ਇਪਾਨਾ ਨੇ ਕਾਮਯਾਬੀ ਹਾਸਿਲ ਕੀਤੀ।

ਇਨ੍ਹਾਂ ਸਰਗਰਮੀਆਂ ਨਾਲ ਅਤੇ ਇਪਾਨਾ ਦੇ ਆਪਣੇ ਪੇਪਰਾਂ 'ਨਿਊ ਇੰਡੀਆ ਬੁਲਿਟਨ', 'ਇੰਡੀਆ ਨਾਓ' ਅਤੇ ਵੈਨਕੂਵਰ ਤੋਂ ਕੱਢੇ ਜਾਂਦੇ ਪੰਜਾਬੀ ਪੇਪਰ 'ਵੰਗਾਰ' ਸਦਕਾ ਇਪਾਨਾ ਬਹੁਤ ਥੋੜ੍ਹੇ ਸਮੇਂ ਵਿੱਚ ਹੀ ਹਰ ਪਾਸੇ ਜਾਣੀ ਜਾਣ ਵਾਲੀ ਜਥੇਬੰਦੀ ਬਣ ਗਈ। ਖਾਸ ਕਰ ਕਨੇਡਾ ਦੇ ਅੰਗਰੇਜ਼ੀ ਮੀਡੀਏ ਵਿੱਚ ਇਪਾਨਾ ਦੀ ਖਾਸ ਥਾਂ ਸਥਾਪਤ ਹੋ ਗਈ। ਉਦਾਹਰਨ ਵਜੋਂ, ਮਾਂਟਰੀਅਲ ਵਿੱਚ ਇਕ ਟੀ ਵੀ ਸਟੇਸ਼ਨ ਵਲੋਂ ਇਪਾਨਾ ਨੂੰ ਇਕ ਉੱਚ ਪੱਧਰੀ ਬਹਿਸ ਵਿੱਚ ਹਿੱਸਾ ਲੈਣ ਦਾ ਸੱਦਾ ਆਇਆ। ਇਸ ਵਿੱਚ ਕੌਮਾਂਤਰੀ ਪੱਧਰ ਦੀ ਮਸ਼ਹੂਰੀ ਵਾਲੇ ਅਰਥ ਸ਼ਾਸਤਰੀ ਜਾਹਨ ਕੈਨਥ ਗੈਲਬਰੇਥ ਨੇ ਭਾਰਤ ਦੀ ਐਮਰਜੰਸੀ ਦੇ

ਹੱਕ ਵਿੱਚ ਵਿਚਾਰ ਪੇਸ਼ ਕਰਨੇ ਸਨ। ਉਸ ਦੇ ਵਿਚਾਰਾਂ ਦਾ ਬਦਲ ਅਤੇ ਐਮਰਜੰਸੀ ਤੋਂ ਨਾਖੁਸ਼ ਭਾਰਤੀ ਲੋਕਾਂ ਦਾ ਨਜ਼ਰੀਆ ਪੇਸ਼ ਕਰਨ ਵਾਸਤੇ ਇਪਾਨਾ ਦੇ ਸਰਗਰਮ ਮੈਂਬਰ ਡਾਕਟਰ ਹਰੀ ਸ਼ਰਮਾ ਨੇ ਵੈਨਕੂਵਰ ਤੋਂ ਸੱਦਿਆ ਗਿਆ।

ਇਪਾਨਾ ਦੀ ਵੈਨਕੂਵਰ ਇਕਾਈ ਨੇ ਛੇਤੀ ਹੀ ਇਹ ਮਹਿਸੂਸ ਕੀਤਾ ਕਿ ਪੰਜਾਬੀ ਲੋਕਾਂ ਵਿੱਚ ਸਿਆਸੀ ਚੇਤਨਾ ਦਾ ਸੁਨੇਹਾ ਲੈ ਕੇ ਜਾਣ ਵਾਸਤੇ ਸਭਿਆਚਾਰਕ ਜੁਗਤਾਂ, ਜਿਵੇਂ ਗੀਤ ਸੰਗੀਤ ਤੇ ਨਾਟਕ ਆਦਿ ਜ਼ਰੂਰੀ ਸਨ। ਇਸ ਮਕਸਦ ਲਈ ਜਥੇਬੰਦੀ ਵਲੋਂ ਇਨਕਲਾਬੀ ਗੀਤ ਤਿਆਰ ਕੀਤੇ ਗਏ ਅਤੇ ਪੰਜਾਬੀ ਲੋਕ ਨਾਚ ਭੰਗੜੇ ਦੀਆਂ ਸਥਾਨਕ ਟੀਮਾਂ ਨੂੰ ਲੋਕਾਂ ਅੱਗੇ ਪੇਸ਼ ਕੀਤਾ ਗਿਆ। ਇਪਾਨਾ ਦੇ ਮੈਂਬਰ ਰਾਜ ਚੌਹਾਨ ਨੇ ਚਿੰਗਾੜੀ ਨਾਂ ਦਾ ਨਾਟਕ ਲਿਖਿਆ ਜੋ 1977 ਦੇ ਸ਼ੁਰੂ ਵਿੱਚ ਨਿਊ ਵੈਸਟਮਿਨਸਟਰ ਵਿਖੇ ਖੇਡਿਆ ਗਿਆ। ਸਥਾਨਕ ਪੱਧਰ 'ਤੇ ਆਪਣੀ ਯੋਗਤਾ ਤੇ ਸ਼ਕਤੀ ਨਾਲ ਗੀਤ ਸੰਗੀਤ ਅਤੇ ਨਾਟਕਾਂ ਦੀ ਪੇਸ਼ਕਾਰੀ ਦੇ ਨਾਲ ਨਾਲ ਪੰਜਾਬ ਤੋਂ ਲੋਕ ਪੱਖੀ ਕਲਾਕਾਰਾਂ ਨੂੰ ਇੱਥੇ ਸੱਦਿਆ ਜਾਂਦਾ ਰਿਹਾ। ਪੰਜਾਬੀ ਦੇ ਇਨਕਲਾਬੀ ਕਵੀ ਸੰਤ ਰਾਮ ਉਦਾਸੀ ਨੂੰ 1979 ਦੌਰਾਨ ਕਨੇਡਾ ਬੁਲਾਇਆ ਗਿਆ ਅਤੇ ਉਸ ਦੇ ਅਨੇਕਾਂ ਥਾਂਵਾਂ ਉੱਤੇ ਪ੍ਰੋਗਰਾਮ ਵੀ ਜਥੇਬੰਦ ਕੀਤੇ ਗਏ ਅਤੇ ਉਸ ਦੇ ਗੀਤਾਂ ਦਾ ਇਕ ਰਿਕਾਰਡ ਵੀ ਤਿਆਰ ਕਰਵਾਇਆ ਗਿਆ। ਇਪਾਨਾ ਵਲੋਂ ਉਦਾਸੀ ਦੇ ਗੀਤਾਂ ਦਾ ਰਿਕਾਰਡ ਹੇਠ ਲਿਖੇ ਸ਼ਬਦਾਂ ਨਾਲ ਪੇਸ਼ ਕੀਤਾ ਗਿਆ ਜਿਹੜੇ ਇਪਾਨਾ ਦੀ ਸਿਆਸੀ ਸੂਝ ਦੇ ਲਖਾਇਕ ਹਨ:

> ਉਦਾਸੀ ਦੇ ਗੀਤ ਭਾਰਤੀ ਲੋਕਾਂ ਦੀ ਜਦੋਜਹਿਦ ਅਤੇ ਹੌਂਸਲੇ ਦਾ ਜਸ਼ਨ ਮਨਾਉਂਦੇ ਹਨ। ਉਹ ਕਿਸਾਨਾਂ, ਮਜ਼ਦੂਰਾਂ, ਔਰਤਾਂ ਅਤੇ ਸਾਰੇ ਦੱਬੇ ਕੁਚਲੇ ਲੋਕਾਂ ਦੇ ਗੀਤ ਗਾਉਂਦਾ ਹੈ। ਉਹ ਲੋਕਾਂ ਦੀਆਂ ਦੱਬੀਆਂ ਕੁਚਲੀਆਂ ਹਾਲਤਾਂ ਦੇ, ਜਗੀਰਦਾਰਾਂ, ਸੂਦਖੋਰਾਂ ਅਤੇ ਅਮੀਰਾਂ ਵਲੋਂ ਹੁੰਦੀ ਲੋਕਾਂ ਦੀ ਲੁੱਟ ਖਸੁੱਟ ਪ੍ਰਤੀ ਨਫਰਤ ਦੇ ਅਤੇ ਲੋਕਾਂ ਵਲੋਂ ਆਪਣੀ ਅਜ਼ਾਦੀ ਵਾਸਤੇ ਹਥਿਆਰਬੰਦ ਘੋਲ ਕਰਨ ਦੇ ਬੁਲੰਦ ਇਰਾਦਿਆਂ ਦੇ ਗੀਤ ਗਾਉਂਦਾ ਹੈ। ਇਨ੍ਹਾਂ ਗੀਤਾਂ ਦਾ ਸੋਮਾ ਭਾਰਤੀ ਲੋਕਾਂ ਦੇ ਸਭਿਆਚਾਰ ਦੇ ਨਾਲ ਨਾਲ ਨਕਸਲਬਾੜੀ ਦਾ ਇਨਕਲਾਬੀ ਘੋਲ ਵੀ ਹੈ; ਇਹ ਗੀਤ ਭਾਰਤ ਦੇ ਨਵ-ਜਮਹੂਰੀ ਇਨਕਲਾਬ ਦੇ ਗੀਤ ਹਨ।

ਉਦਾਸੀ ਦੇ ਗੀਤਾਂ ਦਾ ਪ੍ਰੋਫੈਸ਼ਨਲ ਪੱਧਰ ਉੱਤੇ ਤਿਆਰ ਕਰਵਾਇਆ ਗਿਆ ਇਹ ਰਿਕਾਰਡ ਜਿਸ ਵਿੱਚ 'ਕੰਮੀਆਂ ਦਾ ਵਿਹੜਾ' ਅਤੇ 'ਉੱਠਣ ਦਾ ਵੇਲਾ' ਵਰਗੇ 12 ਮਸ਼ਹੂਰ ਗੀਤ ਸ਼ਾਮਲ ਹਨ, ਇਪਾਨਾ ਦਾ ਆਪਣੇ ਆਪ ਵਿੱਚ ਇਕ ਵਿਲੱਖਣ ਕੰਮ ਹੋ ਨਿਬੜਿਆ ਹੈ। ਇਸ ਹੀ ਤਰ੍ਹਾਂ ਪੰਜਾਬੀ ਦੇ ਪ੍ਰਸਿੱਧ ਅਤੇ ਲੋਕ ਪੱਖੀ ਨਾਟਕਕਾਰ ਗੁਰਸ਼ਰਨ ਸਿੰਘ ਨੂੰ ਪਹਿਲੀ ਵੇਰ 1983 ਕਨੇਡਾ ਬੁਲਾਇਆ ਗਿਆ। ਗੁਰਸ਼ਰਨ ਸਿੰਘ ਦੇ ਨਾਟਕ ਵੈਨਕੂਵਰ ਤੋਂ ਲੈ ਕੇ ਮਾਂਟਰੀਅਲ ਤੱਕ ਅਨੇਕਾਂ ਸ਼ਹਿਰਾਂ ਵਿੱਚ ਪੇਸ਼ ਕੀਤੇ ਗਏ। ਉਸ ਨਾਲ ਆਏ ਕਲਾਕਾਰਾਂ ਦੇ ਗਾਏ ਇਨਕਲਾਬੀ ਗੀਤਾਂ ਦਾ ਇਕ ਰੀਕਾਰਡ 'ਛੱਟਾ ਚਾਨਣਾ ਦਾ' ਤਿਆਰ ਕਰਵਾਇਆ ਗਿਆ। ਗੁਰਸ਼ਰਨ ਸਿੰਘ ਦੇ ਨਾਟਕ 'ਮਿੱਟੀ ਦਾ ਮੁੱਲ' ਅਤੇ 'ਚਾਂਦਨੀ ਚੌਂਕ ਤੋਂ ਸਰਹੰਦ ਤੱਕ' ਵੀਡੀਓ ਉੱਤੇ ਪ੍ਰੋਫੈਸ਼ਨਲ ਤਰੀਕੇ ਨਾਲ ਰਿਕਾਰਡ ਕਰਵਾਏ ਗਏ। ਇਨ੍ਹਾਂ ਰਿਕਾਰਡਾਂ ਅਤੇ ਵੀਡੀਓ ਟੇਪਾਂ ਨੂੰ ਇਪਾਨਾ ਵਲੋਂ ਉੱਤਰੀ ਅਮਰੀਕਾ ਭਰ ਵਿੱਚ ਹੀ ਨਹੀਂ ਸਗੋਂ ਇੰਗਲੈਂਡ ਅਤੇ ਭਾਰਤ ਵਿੱਚ ਵੀ ਲੋਕਾਂ ਤੱਕ ਪਹੁੰਚਾਇਆ ਗਿਆ। ਦੂਜੀ ਵਾਰ ਗੁਰਸ਼ਰਨ ਸਿੰਘ ਨੂੰ 1985 ਵਿੱਚ ਕਨੇਡਾ ਬੁਲਾਇਆ ਗਿਆ ਅਤੇ ਸਥਾਨਕ ਕਲਾਕਾਰਾਂ ਨੂੰ ਲੈ ਕੇ ਨਾਟਕ ਪੇਸ਼ ਕੀਤੇ ਗਏ। ਇਪਾਨਾ ਦੇ ਆਪਣੇ ਮੈਂਬਰਾਂ ਵਲੋਂ ਅਤੇ ਸਥਾਨਕ ਕਲਾਕਾਰਾਂ ਵਲੋਂ ਤਿਆਰ ਕਰਵਾਏ ਨਾਟਕ ਪੇਸ਼ ਕਰਨ ਦਾ ਸਿਲਸਿਲਾ ਇਪਾਨਾ ਦੇ ਸਰਗਰਮ ਜੀਵਨ ਦੌਰਾਨ ਲਗਾਤਾਰ ਕਾਇਮ ਰੱਖਿਆ ਗਿਆ। ਇਸ ਜਥੇਬੰਦੀ ਵਲੋਂ ਪੇਸ਼ ਕੀਤਾ ਅਖੀਰਲਾ ਨਾਟਕ 1986 ਵਿੱਚ 'ਬਿਗਾਨੇ ਬੋਹੜ ਦੀ ਛਾਂ' ਸੀ। ਇਪਾਨਾ ਨੇ ਇਨ੍ਹਾਂ ਸਭਿਆਚਾਰਕ ਸਰਗਰਮੀਆਂ ਨੂੰ ਖੇਤ ਮਜ਼ਦੂਰਾਂ ਦੇ ਘੋਲ ਅਤੇ ਨਸਲਵਾਦ ਵਿਰੁੱਧ ਲੜਾਈ ਦੌਰਾਨ ਬੜੇ ਸਾਰਥਕ ਤਰੀਕੇ ਨਾਲ ਵਰਤੋਂ ਵਿੱਚ ਲਿਆਂਦਾ। ਫਰੇਜ਼ਰ ਵੈਲੀ ਦੇ ਖੇਤ ਮਜ਼ਦੂਰਾਂ ਦੇ ਘੋਲ ਬਾਰੇ ਭਾਰਤੀ ਫਿਲਮਸਾਜ਼ ਆਨੰਦ ਪਟਵਰਧਨ ਵਲੋਂ ਬਣਾਈ ਮਸ਼ਹੂਰ ਡਾਕੂਮੈਂਟਰੀ ਫਿਲਮ 'ਉੱਠਣ ਦਾ ਵੇਲਾ' ਵੀ ਇਪਾਨਾ ਦੀ ਸਭਿਆਚਾਰਕ ਸੂਝ ਦੀ ਇਕ ਹੋਰ ਉਦਾਹਰਨ ਕਹੀ ਜਾ ਸਕਦੀ ਹੈ। ਇਹ ਫਿਲਮ ਖੇਤ ਮਜ਼ਦੂਰਾਂ ਦੇ ਘੋਲ ਨੂੰ ਵੱਡੀ ਪੱਧਰ ਉੱਤੇ ਲੋਕਾਂ ਵਿੱਚ ਲਿਜਾਣ ਵਿੱਚ ਸਹਾਇਕ ਹੋਈ।

ਇਪਾਨਾ ਵਲੋਂ ਸਾਮਰਾਜ ਵਿਰੋਧੀ ਘੋਲਾਂ ਵਿੱਚ ਲੱਗੇ ਤੀਜੀ ਦੁਨੀਆ ਦੇ ਲੋਕਾਂ ਜਿਵੇਂ ਚਿੱਲੀ, ਫਿਲਪੀਨ, ਇਰੀਟੇਰੀਆ, ਫਲਸਤੀਨ ਅਤੇ ਕਨੇਡਾ ਦੇ ਨੇਟਿਵ ਲੋਕਾਂ ਦੀਆਂ ਜਥੇਬੰਦੀਆਂ ਨਾਲ ਤਾਲਮੇਲ ਵਧਾਇਆ ਗਿਆ। ਇਪਾਨਾ ਕਨੇਡਾ ਦੀਆਂ ਖੱਬੀਆਂ ਜਥੇਬੰਦੀਆਂ ਨਾਲ ਵੀ ਮਿਲ ਕੇ ਸਿਆਸੀ ਮਸਲਿਆਂ ਉੱਪਰ ਕੰਮ ਕਰਦੀ ਸੀ। ਪਰ ਜਥੇਬੰਦੀ ਦੀ ਸਭ ਤੋਂ ਵੱਡੀ ਲੋੜ ਆਪਣੇ ਆਪ ਨੂੰ ਪੰਜਾਬੀ ਲੋਕਾਂ ਵਿੱਚ ਸਥਾਪਤ ਕਰਨਾ ਸੀ। ਇਸ ਮਕਸਦ ਵਾਸਤੇ ਜਥੇਬੰਦੀ ਨੇ ਪੰਜਾਬੀ ਲੋਕਾਂ ਸਾਹਮਣੇ ਦੋ ਵੱਡੇ ਮਸਲਿਆਂ - ਪੰਜਾਬੀ ਖੇਤ ਮਜ਼ਦੂਰਾਂ ਨੂੰ ਦਰਪੇਸ਼ ਸਮੱਸਿਆਵਾਂ ਅਤੇ ਨਸਲਵਾਦ - ਦੀ ਨਿਸ਼ਾਨਦੇਹੀ ਕੀਤੀ ਗਈ। ਪਹਿਲਾ ਅਤੇ ਸਭ ਤੋਂ ਪ੍ਰਮੁੱਖ ਮਸਲਾ ਬੀ ਸੀ ਵਿੱਚ ਅਤੇ ਖਾਸ ਕਰਕੇ ਫਰੇਜ਼ਰ ਵੈਲੀ ਦੇ ਫਾਰਮਾਂ ਵਿੱਚ ਕੰਮ ਕਰਦੇ ਪੰਜਾਬੀ ਖੇਤ ਮਜ਼ਦੂਰਾਂ ਦੀ ਸ਼ਰ੍ਹੇਆਮ ਹੋ ਰਹੀ ਲੁੱਟ ਦਾ ਸੀ। ਇਪਾਨਾ ਵਲੋਂ ਪੰਜਾਬੀ ਖੇਤ ਮਜ਼ਦੂਰਾਂ ਦੇ ਹੱਕਾਂ ਵਾਸਤੇ ਘੋਲ ਕਰਨ ਦਾ ਫੈਸਲਾ ਕੀਤਾ ਗਿਆ। ਕਮਿਊਨਿਟੀ ਵਿੱਚ ਇਸ ਮਸਲੇ ਸੰਬੰਧੀ ਕੰਮ ਕਰ ਰਹੇ ਦੂਜੇ ਲੋਕਾਂ ਨਾਲ ਤਾਲਮੇਲ ਪੈਦਾ ਕੀਤਾ ਗਿਆ। ਇਸ ਹੀ ਸਮੇਂ ਖੇਤ ਮਜ਼ਦੂਰਾਂ ਨੂੰ ਕਾਨੂੰਨੀ ਹੱਕਾਂ ਬਾਰੇ ਜਾਣਕਾਰੀ ਦੇਣ ਲਈ ਕੰਮ ਕਰਦੇ ਲੇਬਰ

ਐਡਵੋਕੇਸੀ ਰੀਸਰਸ ਐਸੋਸੀਏਸ਼ਨ ਦੇ ਕੋਆਰਡੀਨੇਟਰ ਜਾਹਨ ਬੋਰਸਟ ਨੇ ਖੇਤ ਮਜ਼ਦੂਰਾਂ ਦੇ ਮਸਲੇ ਨੂੰ ਮਜ਼ਦੂਰ ਲਹਿਰ ਨਾਲ ਜੋੜ੍ਹਨ ਲਈ ਇੰਟਰਨੈਸ਼ਨਲ ਵੁੱਡ ਵਰਕਰਜ਼ ਆਫ ਅਮਰੀਕਾ (ਆਈ ਡਬਲਿਊ ਏ) ਦੀ ਨਿਊ ਵੈਸਟਮਿਨਸਟਰ ਲੋਕਲ ਨਾਲ ਸੰਪਰਕ ਕੀਤਾ। ਉਸ ਸਮੇਂ ਇਪਾਨਾ ਦੇ ਮੈਂਬਰ ਹਰਿੰਦਰ ਮਾਹਿਲ ਇਸ ਲੋਕਲ ਦੇ ਅਖਬਾਰ 'ਚਿੱਪਰ' ਦੇ ਸੰਪਾਦਕ ਸਨ। ਨਿਊ ਵੈਸਟ ਮਿਨਸਟਰ ਲੋਕਲ ਦੇ ਪ੍ਰੈਜ਼ੀਡੈਂਟ ਦੇ ਨਾਲ ਨਾਲ ਹਰਿੰਦਰ ਮਾਹਲ ਵੀ ਜਾਹਨ ਬੋਰਸਟ ਨੂੰ ਮਿਲੇ। ਇਸ ਨਾਲ ਇਪਾਨਾ ਦੀ ਖੇਤ ਮਜ਼ਦੂਰਾਂ ਦੇ ਘੋਲ ਵਿੱਚ ਸ਼ੁਰੂਆਤ ਹੋਈ ਅਤੇ ਬਾਅਦ ਵਿੱਚ ਇਪਾਨਾ ਨੇ ਇਸ ਘੋਲ ਨੂੰ ਲਾਮਬੰਦ ਕਰਨ ਵਿੱਚ ਅਹਿਮ ਭੂਮਿਕਾ ਨਿਭਾਈ। ਟਰੇਡ ਯੂਨੀਅਨ ਵਿੱਚ ਕੰਮ ਕਰਦੇ ਹੋਣ ਕਰਕੇ ਇਪਾਨਾ ਮੈਂਬਰ ਹਰਿੰਦਰ ਮਾਹਲ ਨੇ ਦੂਜੀਆਂ ਯੂਨੀਅਨਾਂ ਤੋਂ ਖੇਤ ਮਜ਼ਦੂਰਾਂ ਲਈ ਹਮਾਇਤ ਹਾਸਲ ਕਰਨ ਵਿੱਚ ਇਕ ਮਹੱਤਵਪੂਰਨ ਰੋਲ ਨਿਭਾਇਆ। ਇਸ ਹੀ ਤਰ੍ਹਾਂ ਇਪਾਨਾ ਦੇ ਸਰਗਰਮ ਮੈਂਬਰ ਡਾ: ਹਰੀ ਸ਼ਰਮਾ ਜੋ ਸਾਈਮਨ ਫਰੇਜ਼ਰ ਯੂਨੀਵਰਸਿਟੀ ਵਿੱਚ ਸਮਾਜਕ ਵਿਗਿਆਨ ਪੜ੍ਹਾ ਰਹੇ ਸਨ, ਨੇ ਖੇਤ ਮਜ਼ਦੂਰਾਂ ਦੀ ਸਮੱਸਿਆ ਨੂੰ ਕਨੇਡੀਅਨ ਮਜ਼ਦੂਰ ਜਮਾਤ ਦੇ ਘੋਲ ਦੇ ਸੰਦਰਭ ਵਿੱਚ ਰੱਖ ਕੇ ਇਸ ਦਾ ਸਹੀ ਵਿਸ਼ਲੇਸ਼ਣ ਕਰਨ ਵਿੱਚ ਵੱਡਮੁੱਲਾ ਹਿੱਸਾ ਪਾਇਆ। ਇਪਾਨਾ ਦੀਆਂ ਇਨ੍ਹਾਂ ਕੋਸ਼ਿਸ਼ਾਂ ਨਾਲ ਖੇਤ ਮਜ਼ਦੂਰਾਂ ਦੇ ਘੋਲ ਨੂੰ ਕਨੇਡਾ ਭਰ ਵਿੱਚ ਵੱਡੀ ਪੱਧਰ 'ਤੇ ਮਾਨਤਾ ਮਿਲੀ। (ਸੀ ਐੱਫ ਯੂ ਦਾ ਰੇਖਾ ਚਿੱਤਰ, ਸਫਾ 116)।

ਇਸ ਘੋਲ ਵਿੱਚ ਇਪਾਨਾ ਵਲੋਂ ਪਾਇਆ ਯੋਗਦਾਨ ਤਿੰਨ ਗੱਲਾਂ ਕਰਕੇ ਵਿਸ਼ੇਸ਼ ਤੌਰ 'ਤੇ ਮਹੱਤਵਪੂਰਨ ਹੈ: 1) ਇਪਾਨਾ ਦੇ ਮੈਂਬਰ ਕਨੇਡੀਅਨ ਸਮਾਜ ਦੇ ਵੱਖਰੇ ਵੱਖਰੇ ਖਿੱਤਿਆਂ ਵਿੱਚ ਸਰਗਰਮ ਹੋਣ ਕਾਰਨ ਇੱਥੋਂ ਦੀਆਂ ਸਿਆਸੀ ਤੇ ਆਰਥਿਕ ਹਾਲਤਾਂ ਅਤੇ ਮਜ਼ਦੂਰ ਜਮਾਤ ਦੇ ਘੋਲਾਂ ਦੇ ਇਤਿਹਾਸ ਤੋਂ ਭਲੀਭਾਂਤ ਜਾਣੂ ਸਨ। ਇਸ ਸੂਝ ਸਦਕਾ ਉਹ ਪੰਜਾਬੀ ਖੇਤ ਮਜ਼ਦੂਰਾਂ ਦੇ ਘੋਲ ਨੂੰ ਕਨੇਡਾ ਅਮਰੀਕਾ ਦੀ ਮਜ਼ਦੂਰ ਜਮਾਤ ਦੇ ਘੋਲਾਂ ਵਿੱਚ ਰੱਖ ਕੇ ਸਹੀ ਸੰਦਰਭ ਵਿੱਚ ਸਮਝਣ ਅਤੇ ਪੇਸ਼ ਕਰਨ ਵਿੱਚ ਕਾਮਯਾਬ ਹੋਏ; 2) ਉਹ ਕਨੇਡਾ ਅਤੇ ਅਮਰੀਕਾ ਦੀਆਂ ਸਰਗਰਮ ਮਜ਼ਦੂਰ ਜਥੇਬੰਦੀਆਂ ਨਾਲ ਵੀ ਮਿਲ ਕੇ ਕੰਮ ਕਰਦੇ ਸਨ ਜਿਸ ਨਾਲ ਪੰਜਾਬੀ ਖੇਤ ਮਜ਼ਦੂਰਾਂ ਦੇ ਘੋਲ ਨੂੰ ਵੱਡੀ ਪੱਧਰ ਉੱਤੇ ਹਮਾਇਤ ਹਾਸਲ ਹੋਈ ਜੋ ਹੋਰ ਕਿਸੇ ਵੀ ਤਰ੍ਹਾਂ ਸੰਭਵ ਨਹੀਂ ਸੀ ਹੋ ਸਕਦੀ; 3) ਇਪਾਨਾ ਦੀਆਂ ਕਨੇਡਾ ਅਤੇ ਅਮਰੀਕਾ ਦੇ ਦੂਜਿਆਂ ਸ਼ਹਿਰਾਂ ਵਿੱਚ ਸਰਗਰਮ ਇਕਾਈਆਂ ਨੇ ਫਰੇਜ਼ਰ ਵੈਲੀ ਦੇ ਖੇਤ ਮਜ਼ਦੂਰਾਂ ਦੇ ਘੋਲ ਨੂੰ ਵੱਡੀ ਪੱਧਰ ਤੇ ਪਰਚਾਰਨ ਅਤੇ ਉਸ ਵਾਸਤੇ ਭਾਰਤੀ ਕਮਿਊਨਿਟੀ ਪਾਸੋਂ ਹਮਾਇਤ ਹਾਸਲ ਕਰਨ ਵਿੱਚ ਭੂਮਿਕਾ ਨਿਭਾਈ।

ਖੇਤ ਮਜ਼ਦੂਰਾਂ ਦੀਆਂ ਸਮੱਸਿਆਵਾਂ ਦੇ ਨਾਲ ਹੀ ਭਾਰਤੀ ਕਮਿਊਨਿਟੀ ਵਾਸਤੇ ਉਸ ਸਮੇਂ ਦੂਜਾ ਭਖਦਾ ਮਸਲਾ ਨਸਲਵਾਦ ਦਾ ਸੀ। ਸ਼ੁਰੂ ਵਿੱਚ ਇਪਾਨਾ ਨੇ ਇਸ ਮਸਲੇ ਸੰਬੰਧੀ ਚੱਲ ਰਹੀਆਂ ਜਦੋਜਹਿਦਾਂ ਦੀ ਹਮਾਇਤ ਕੀਤੀ ਜਿਵੇਂ ਇਮੀਗਰੇਸ਼ਨ ਦੇ ਕਾਨੂੰਨ ਵਿਰੁੱਧ ਜਾਂ ਚੀਨੀ ਕਮਿਊਨਿਟੀ ਵਲੋਂ ਸੀ ਟੀ ਵੀ (ਕਨੇਡੀਅਨ ਟੈਲੀਵਿਯਨ ਨੈੱਟਵਰਕ) ਦੇ ਡਬਲਿਊ 5 ਵਿੱਚ ਪੇਸ਼ ਕੀਤੀ ਨਸਲਵਾਦੀ ਰਿਪੋਰਟ ਦੇ ਵਿਰੁੱਧ ਚੱਲ ਰਹੇ ਘੋਲ ਵਿੱਚ। ਪਰ ਛੇਤੀ ਹੀ ਜਥੇਬੰਦੀ ਵਲੋਂ ਇਹ ਮਹਿਸੂਸ ਕੀਤਾ ਗਿਆ ਕਿ ਨਸਲਵਾਦ ਵਿਰੁੱਧ ਲੜਨ ਵਾਸਤੇ ਕਿਸੇ ਅਜਿਹੀ ਜਥੇਬੰਦੀ ਦੀ ਲੋੜ ਸੀ ਜਿਸ ਦੀ ਅਗਵਾਈ ਨਸਲਵਾਦ ਦਾ ਸਭ ਤੋਂ ਵੱਧ ਸ਼ਿਕਾਰ ਲੋਕਾਂ ਜਾਣੀ ਕਿ ਇੰਡੋ-ਕਨੇਡੀਅਨ ਕਮਿਊਨਿਟੀ ਕੋਲ ਹੋਵੇ ਪਰ ਜਿਸ ਵਿੱਚ ਸਮੁੱਚੀ ਕਮਿਊਨਿਟੀ ਨੂੰ ਇਕ ਥਾਂ ਜੋੜਿਆ ਜਾ ਸਕੇ। ਇਸ ਆਸ਼ੇ ਨੂੰ ਅੱਗੇ ਰੱਖ ਇਪਾਨਾ ਨੇ ਨਸਲਵਾਦ ਦੇ ਮਸਲੇ ਨੂੰ ਇਕ ਵੱਖਰੇ ਰੂਪ ਵਿੱਚ ਉਭਾਰਿਆ। ਇਕ ਖੱਬੀ ਧਿਰ ਦੀ ਜਥੇਬੰਦੀ ਹੋਣ ਦੇ ਬਾਵਜੂਦ ਇਸ ਵਲੋਂ ਖੱਬੀ ਸਿਆਸਤ ਦੀ ਸ਼ਬਦਾਵਲੀ ਵਰਤਣ ਤੋਂ ਚੇਤੰਨ ਤੌਰ 'ਤੇ ਗੁਰੇਜ਼ ਕੀਤਾ ਗਿਆ। ਡਾ: ਹਰੀ ਸ਼ਰਮਾ ਦੇ ਸ਼ਬਦਾਂ ਵਿੱਚ:

> ਨਸਲਵਾਦ ਦਾ ਘੋਲ ਲੜਨ ਸੰਬੰਧੀ ਇਪਾਨਾ ਵਲੋਂ ਕਾਫੀ ਵਿਚਾਰ ਵਟਾਂਦਰੇ ਤੋਂ ਬਾਅਦ ਦੋ ਮੁੱਖ ਫੈਸਲੇ ਲਏ ਗਏ: ੳ) ਨਸਲਵਾਦ ਦੇ ਮਸਲੇ ਉੱਤੇ ਪਹਿਲਾਂ ਕੰਮ ਕਰ ਰਹੇ ਅਨੇਕਾਂ ਗਰੁੱਪਾਂ ਦੀ ਰਾਏ ਦੇ ਉਲਟ ਇਕ ਸਾਂਝੀ ਜਥੇਬੰਦੀ ਨਾ ਬਣਾਈ ਜਾਵੇ ਸਗੋਂ ਨਵੀਂ ਜਥੇਬੰਦੀ ਖੜ੍ਹੀ ਕੀਤੀ ਜਾਵੇ ਜਿਸ ਦੀ ਵਾਗਡੋਰ ਭਾਰਤੀ ਕਮਿਊਨਿਟੀ ਦੇ ਲੋਕਾਂ ਦੇ ਹੱਥ ਵਿੱਚ ਹੋਵੇ ਕਿਉਂਕਿ ਉਸ ਵੇਲੇ ਇਹ ਕਮਿਊਨਿਟੀ ਹੀ ਨਸਲਵਾਦ ਦਾ ਸਭ ਤੋਂ ਵੱਧ ਸ਼ਿਕਾਰ ਹੋ ਰਹੀ ਸੀ; ਅ) ਨਸਲਵਾਦ ਦੀ ਲੜਾਈ ਲੜਨ ਵਾਸਤੇ ਸਮੁੱਚੀ ਕਮਿਊਨਿਟੀ ਨੂੰ ਲਾਮਬੰਦ ਕਰਨ ਦੀ ਲੋੜ ਸੀ ਜਿਸ ਵਾਸਤੇ ਕਮਿਊਨਿਸਟ ਸ਼ਬਦਾਵਲੀ (ਜਾਰਗਨ) ਅਤੇ ਨਾਹਰੇਬਾਜ਼ੀ ਨੂੰ ਤਿਆਗਣਾ ਜ਼ਰੂਰੀ ਸੀ। ਉਦਾਹਰਨ ਵਜੋਂ ਜੇ ਅਸੀਂ ਇਹੀ ਕਹੀ ਜਾਈਏ ਕਿ ਨਸਲਵਾਦ ਵਿਰੁੱਧ ਲੜਨ ਦਾ ਇਕੋ ਇਕ ਤਰੀਕਾ ਪੂੰਜੀਵਾਦ ਵਿਰੁੱਧ ਲੜਨ ਦਾ ਹੀ ਹੈ ਤਾਂ ਬਹੁਤੇ ਲੋਕ ਇਸ ਗੱਲ ਨੂੰ ਸਮਝਦੇ ਨਹੀਂ ਤੇ ਨਾ ਹੀ ਨਾਲ ਜੁੜਦੇ ਹਨ।

ਇਸ ਮਸਲੇ ਵਾਸਤੇ ਕਮਿਊਨਿਟੀ ਨੂੰ ਜਥੇਬੰਦ ਕਰਨ ਲਈ ਇਪਾਨਾ ਵਲੋਂ ਸਾਰੇ ਸਥਾਨਕ ਗਰੁੱਪਾਂ ਨਾਲ ਅੰਦਰੂਨੀ ਤੌਰ 'ਤੇ ਗੱਲਬਾਤ ਕੀਤੀ ਗਈ ਅਤੇ ਜਥੇਬੰਦੀ ਵਾਸਤੇ ਭੂਮੀ ਤਿਆਰ ਕੀਤੀ ਗਈ। ਇਪਾਨਾ ਦੀਆਂ ਇਨ੍ਹਾਂ ਕੋਸ਼ਿਸ਼ਾਂ ਦੇ ਸਿੱਟੇ ਵਜੋਂ 2 ਨਵੰਬਰ 1980 ਨੂੰ ਵੈਨਕੂਵਰ ਵਿੱਚ ਬ੍ਰਿਟਿਸ਼ ਕੋਲੰਬੀਆ ਆਰਗੇਨਾਈਜੇਸ਼ਨ ਟੂ ਫਾਈਟ ਰੇਸਿਜ਼ਮ (ਬੀ ਸੀ ੳ ਐੱਫ ਆਰ) ਦੀ ਸਥਾਪਨਾ ਕੀਤੀ ਗਈ। ਬੀ ਸੀ ੳ ਐੱਫ ਆਰ ਦਾ ਪ੍ਰਧਾਨ ਚਰਨਪਾਲ ਗਿੱਲ ਨੂੰ ਬਣਾਇਆ ਗਿਆ ਜੋ ਪਹਿਲਾਂ ਖੇਤ ਮਜ਼ਦੂਰਾਂ ਦੇ ਘੋਲ ਵਿੱਚ ਵੀ ਸਰਗਰਮ ਸੀ। ਇਪਾਨਾ ਦੇ ਮੈਂਬਰ ਹਰਿੰਦਰ ਮਾਹਲ ਅਤੇ ਹਰੀ ਸ਼ਰਮਾ ਬੀ ਸੀ ੳ ਐੱਫ ਆਰ ਦੀ ਪਹਿਲੀ ਐਗਜ਼ੈਕਟਿਵ ਉੱਪਰ ਚੁਣੇ ਗਏ। (ਦੇਖੋ ਬੀ ਸੀ ੳ ਐੱਫ ਆਰ ਦਾ ਰੇਖਾ ਚਿੱਤਰ, ਸਫਾ 126)

ਭਾਰਤੀ ਕਮਿਊਨਿਟੀ ਦੇ ਦਰਪੇਸ਼ ਤੀਜਾ ਮਸਲਾ ਜਿਸ ਵੱਲ ਇਪਾਨਾ ਵਲੋਂ ਧਿਆਨ ਦਿੱਤਾ ਗਿਆ ਉਹ ਔਰਤਾਂ ਨਾਲ ਹੁੰਦੀਆਂ ਵਧੀਕੀਆਂ ਦਾ ਸੀ। ਇਸ ਸੰਬੰਧੀ ਕਮਿਊਨਿਟੀ ਕੁਝ ਜਥੇਬੰਦੀਆਂ ਪਹਿਲਾਂ ਕੰਮ ਕਰ ਰਹੀਆਂ ਸਨ ਵਿਸ਼ੇਸ਼ ਤੌਰ ’ਤੇ ਇੰਡੀਆ ਮਹਿਲਾ ਐਸੋਸੀਏਸ਼ਨ। ਪਰ ਇੰਡੀਆ ਮਹਿਲਾ ਐਸੋਸੀਏਸ਼ਨ ਦੇ ਢਾਂਚੇ ਅਨੁਸਾਰ ਸਿਰਫ ਔਰਤਾਂ ਹੀ ਇਸ ਦੀਆਂ ਮੈਂਬਰ ਬਣ ਸਕਦੀਆਂ ਸਨ। ਇਪਾਨਾ ਅਤੇ ਕਮਿਊਨਿਟੀ ਦੇ ਹੋਰ ਅਗਾਂਹਵਧੂ ਲੋਕਾਂ ਵਲੋਂ ਮਹਿਸੂਸ ਕੀਤਾ ਗਿਆ ਕਿ ਇਹ ਮਸਲਾ ਸਿਰਫ ਔਰਤਾਂ ਦਾ ਮਸਲਾ ਨਹੀਂ ਹੈ ਸਗੋਂ ਸਮੁੱਚੀ ਕਮਿਊਨਿਟੀ ਦਾ ਮਸਲਾ ਹੈ ਉਸੇ ਤਰ੍ਹਾਂ ਜਿਸ ਤਰ੍ਹਾਂ ਨਸਲਵਾਦ ਦਾ ਮਸਲਾ ਸਿਰਫ ਭਾਰਤੀ ਕਮਿਊਨਿਟੀ ਦਾ ਮਸਲਾ ਨਹੀਂ ਸਗੋਂ ਸਮੁੱਚੀ ਕਨੇਡੀਅਨ ਕਮਿਊਨਿਟੀ ਦਾ ਮਸਲਾ ਹੈ। ਇਸ ਵਿਚਾਰ ਨੂੰ ਅੱਗੇ ਰੱਖ ਕੇ ਇਪਾਨਾ, ਇੰਡੀਆ ਮਹਿਲਾ ਐਸੋਸੀਏਸ਼ਨ ਅਤੇ ਹੋਰ ਅਗਾਂਹਵਧੂ ਲੋਕਾਂ ਨੇ ਮਿਲ ਕੇ ਔਰਤਾਂ ਦੇ ਮਸਲਿਆਂ ’ਤੇ ਧਿਆਨ ਕੇਂਦਰਿਤ ਕਰਨ ਵਾਸਤੇ ਇਕ ਨਵੀਂ ਜਥੇਬੰਦੀ ਸਮਾਨਤਾ ਦੀ 31 ਜਨਵਰੀ 1982 ਨੂੰ ਸਥਾਪਨਾ ਕੀਤੀ। ਇਹ ਫੈਸਲਾ ਕੀਤਾ ਗਿਆ ਕਿ ਇਸ ਜਥੇਬੰਦੀ ਵਿੱਚ ਮਰਦ ਅਤੇ ਔਰਤਾਂ ਦੋਵੇਂ ਮੈਂਬਰ ਬਣ ਸਕਦੇ ਸਨ ਪਰ ਇਸ ਦੀ ਪ੍ਰਧਾਨ ਸਿਰਫ ਔਰਤ ਹੀ ਰਹੇਗੀ। (ਦੇਖੋ ਸਮਾਨਤਾ ਦਾ ਰੇਖਾ ਚਿੱਤਰ, ਸਫਾ 132)।

ਕਨੇਡਾ ਵਸਦੇ ਭਾਰਤੀ ਲੋਕਾਂ ਦੇ ਸਥਾਨਕ ਮਸਲਿਆਂ ਨੂੰ ਉਭਰਨ ਵਾਸਤੇ ਇਪਾਨਾ ਵਲੋਂ ਕੀਤੀਆਂ ਸਰਗਰਮੀਆਂ ਜਿਨ੍ਹਾਂ ਦਾ ਉੱਪਰ ਜ਼ਿਕਰ ਕੀਤਾ ਗਿਆ ਹੈ, ਜਿੱਥੇ ਇੱਥੋਂ ਦੀ ਕਮਿਊਨਿਟੀ ਵਾਸਤੇ ਮਹੱਤਤਾ ਰੱਖਦੀਆਂ ਹਨ ਉੱਥੇ ਇਹ ਇਪਾਨਾ ਦੇ ਮਿੱਥੇ ਨਿਸ਼ਾਨੇ, ਭਾਰਤੀ ਇਨਕਲਾਬ ਲਈ ਲੋਕ ਰਾਏ ਅਤੇ ਸਹਾਇਤਾ ਹਾਸਲ ਕਰਨ ਵਿੱਚ ਵੀ ਆਸ ਅਨੁਸਾਰ ਸਾਜ਼ਗਾਰ ਸਾਬਤ ਹੋਈਆਂ। ਭਾਵੇਂ ਸਿੱਧੇ ਤੌਰ ’ਤੇ ਸੀ ਐੱਫ ਯੂ ਜਾਂ ਬੀ ਸੀ ਓ ਐੱਫ ਆਰ ਰਾਹੀਂ ਭਾਰਤ ਦੇ ਇਨਕਲਾਬ ਲਈ ਕੰਮ ਕਰਨ ਵਿੱਚ ਕਾਮਯਾਬ ਨਹੀਂ ਹੋਈ ਪਰ ਇਨ੍ਹਾਂ ਸਰਗਰਮੀਆਂ ਰਾਹੀਂ ਜਥੇਬੰਦੀ ਦਾ ਕਮਿਊਨਿਟੀ ਵਿੱਚ ਸਿਹਤਮੰਦ ਸੋਚ ਰੱਖਣ ਵਾਲੇ ਵੱਡੀ ਗਿਣਤੀ ਲੋਕਾਂ ਨਾਲ ਇਕ ਦੋਸਤਾਨਾ ਰਾਬਤਾ ਕਾਇਮ ਹੋਇਆ। ਇਸ ਰਾਬਤੇ ਰਾਹੀਂ ਇਪਾਨਾ ਭਾਰਤੀ ਲੋਕਾਂ ਦੇ ਘੋਲਾਂ ਪ੍ਰਤੀ ਲੋਕਾਂ ਵਿੱਚ ਜਾਣਕਾਰੀ ਪਹੁੰਚਾਣ ਵਿੱਚ ਕਾਮਯਾਬ ਹੋਈ। ਇਹ ਕੰਮ ਜਥੇਬੰਦੀ ਦੇ ਪਰਚਿਆਂ ‘ਨਿਊ ਇੰਡੀਆ ਬੁਲਿਟਨ’, ‘ਇੰਡੀਆ ਨਾਓ’ ਅਤੇ ਵੈਨਕੂਵਰ  ਤੋਂ ਕੱਢੇ ਜਾਂਦੇ ਪੰਜਾਬੀ ਪੇਪਰ ‘ਵੰਗਾਰ’ ਰਾਹੀਂ ਕੀਤਾ ਜਾਂਦਾ ਸੀ। ਇਨ੍ਹਾਂ ਪਰਚਿਆਂ ਨੂੰ ਜਥੇਬੰਦੀ ਦੇ ਵਲੰਟੀਅਰ ਕਾਮਿਆਂ ਵਲੋਂ ਭਾਰਤੀਆਂ ਦੇ ਇਕੱਠਾਂ ਵਿੱਚ ਹਰ ਥਾਂ ਵੇਚਿਆ ਜਾਂਦਾ। ਸੋ ਇਨ੍ਹਾਂ ਸਰਗਰਮੀਆਂ ਨਾਲ ਜਿੱਥੇ ਇਪਾਨਾ ਭਾਰਤ ਦੇ ਇਨਕਲਾਬ ਪ੍ਰਤੀ ਆਪਣਾ ਰੋਲ ਨਿਭਾਉਣ ਵਿੱਚ ਕਾਮਯਾਬ ਹੋਈ ਉੱਥੇ ਇਸ ਨੂੰ ਕਨੇਡੀਅਨ ਤੇ ਖਾਸ ਕਰ ਇੰਡੋ-ਕਨੇਡੀਅਨ ਕਮਿਊਨਿਟੀ ਵਿੱਚ ਵਿਲੱਖਣਤਾ ਵੀ ਪ੍ਰਾਪਤ ਹੋਈ।

ਇਪਾਨਾ ਵਲੋਂ ਕਾਇਮ ਕੀਤੀਆਂ ਜਥੇਬੰਦੀਆਂ, ਖਾਸ ਕਰ ਸੀ ਐੱਫ ਯੂ ਅਤੇ ਬੀ ਸੀ ਓ ਐੱਫ ਆਰ ਨਾਲ ਇਪਾਨਾ ਦਾ ਜਥੇਬੰਦਕ ਰਿਸ਼ਤਾ ਜਟਿਲ ਰੂਪ ਧਾਰਨ ਕਰ ਗਿਆ। ਇਨ੍ਹਾਂ ਸੰਬੰਧਾਂ ਬਾਰੇ ਇਪਾਨਾ ਵਿੱਚ ਅੰਦਰੂਨੀ ਤੌਰ ’ਤੇ ਕਾਫੀ ਵਿਚਾਰ ਵਟਾਂਦਰਾ ਹੁੰਦਾ ਰਿਹਾ। ਇਕ ਵਿਚਾਰ ਇਹ ਸੀ ਕਿ ਇਪਾਨਾ ਦਾ ਮੁੱਖ ਮਕਸਦ ਭਾਰਤ ਦੇ ਇਨਕਲਾਬ ਵਾਸਤੇ ਸਹਾਇਤਾ ਅਤੇ ਹਮਦਰਦੀ ਪੈਦਾ ਕਰਨਾ ਹੈ ਇਸ ਕਰਕੇ  ਇਨ੍ਹਾਂ ਜਥੇਬੰਦੀਆਂ ਰਾਹੀਂ ਸਿੱਧੇ ਤੌਰ ’ਤੇ ਇਸ ਨਿਸ਼ਾਨੇ ਲਈ ਕੰਮ ਕੀਤਾ ਜਾਣਾ ਚਾਹੀਦਾ ਹੈ। ਦੂਜਾ ਵਿਚਾਰ ਸੀ ਕਿ ਇਹ ਜਥੇਬੰਦੀਆਂ ਲੋਕਾਂ ਦੇ ਸਥਾਨਕ ਮਸਲਿਆਂ ਲਈ ਕਾਇਮ ਹੋਈਆਂ ਹਨ ਇਸ ਕਰਕੇ ਇਨ੍ਹਾਂ ਨੂੰ ਭਾਰਤ ਦੀ ਸਿਆਸਤ ਵਾਸਤੇ ਸਿੱਧੇ ਤੌਰ ’ਤੇ ਨਹੀਂ ਵਰਤਣਾ ਚਾਹੀਦਾ। ਅਖੀਰ ਵਿੱਚ ਇਸ ਦੂਜੇ ਵਿਚਾਰ ਨੂੰ ਮਾਨਤਾ ਪ੍ਰਾਪਤ ਹੋਈ ਜਾਪਦੀ ਹੈ ਕਿਉਂਕਿ ਭਾਰਤ ਦੇ ਇਨਕਲਾਬ ਸੰਬੰਧੀ ਮੁੱਖ ਸਰਗਰਮੀਆਂ ਇਪਾਨਾ ਜਥੇਬੰਦੀ ਦੇ ਆਪਣੇ ਨਾਂ ਥੱਲੇ ਹੀ ਹੁੰਦੀਆਂ ਰਹੀਆਂ ਅਤੇ ਇਸ ਦੇ ਮੈਂਬਰਾਂ ਵਲੋਂ ਚੇਤਨ ਤੌਰ ’ਤੇ ਦੂਜੀਆਂ ਜਥੇਬੰਦੀਆਂ ਦੀਆਂ ਸਰਗਰਮੀਆਂ ਵਿੱਚੋਂ ਇਪਾਨਾ ਦਾ ਏਜੰਡਾ ਬਾਹਰ ਰੱਖਿਆ ਜਾਂਦਾ ਰਿਹਾ। ਪਰ ਫਿਰ ਵੀ ਜਿਸ ਤਰ੍ਹਾਂ ਪਹਿਲਾਂ ਜ਼ਿਕਰ ਕੀਤਾ ਗਿਆ ਹੈ, ਇਨ੍ਹਾਂ ਜਥੇਬੰਦੀਆਂ ਦੇ ਕੰਮਾਂ ਦੀ ਲੋਕਾਂ ਵਿੱਚ ਮਾਨਤਾ ਨਾਲ ਇਪਾਨਾ ਕਨੇਡਾ ਵਸਦੇ ਭਾਰਤੀਆਂ ਅਤੇ ਦੂਜੇ ਲੋਕਾਂ ਵਿੱਚ ਭਾਰਤੀ ਘੋਲਾਂ ਪ੍ਰਤੀ ਚੇਤਨਾ ਲਿਆਉਣ ਵਿੱਚ ਕਾਮਯਾਬ ਹੋਈ।

ਇਨ੍ਹਾਂ ਮਸਲਿਆਂ ਤੋਂ ਬਿਨਾਂ ਇਪਾਨਾ ਸਮੇਂ ਸਮੇਂ ਕਮਿਊਨਿਟੀ ਨੂੰ ਦਰਪੇਸ਼ ਹੋਰ ਅਨੇਕਾਂ ਮਸਲਿਆਂ ਉੱਪਰ ਸਰਗਰਮੀ ਨਾਲ ਆਪਣਾ ਯੋਗਦਾਨ ਪਾਉਂਦੀ ਸੀ। ਉਦਾਹਰਨ ਵਜੋਂ, ਵੈਨਕੂਵਰ ਵਿੱਚ ਯੈਲੋ ਕੈਬ ਦੇ ਡਰਾਈਵਰਾਂ ਵਲੋਂ ਲੜੇ ਗਏ ਘੋਲ ਵਿੱਚ ਇਪਾਨਾ ਨੇ ਆਪਣਾ ਹਿੱਸਾ ਪਾਇਆ। ਵੈਨਕੂਵਰ ਵਿਚਲੀ ਬੰਬੇ ਰੈਸਟੋਰੈਂਟ ਦੇ ਕਾਮਿਆਂ ਵਲੋਂ ਕੀਤੀ ਹੜਤਾਲ ਵਿੱਚ ਇਪਾਨਾ ਨੇ ਸਿੱਧੀ ਹਮਾਇਤ ਦੇ ਨਾਲ ਨਾਲ ਇਸੇ ਮਾਲਕ ਦੇ ਮਾਂਟਰੀਅਲ ਅਤੇ ਨਿਊਯੌਰਕ ਵਿਚਲੇ ਰੈਸਟੋਰੈਂਟਾਂ ਅੱਗੇ ਮੁਜ਼ਾਹਰੇ ਕਰਵਾ ਕੇ ਮਾਲਕ ਉੱਪਰ ਲੋੜੀਂਦਾ ਦਬਾਅ ਪਾਇਆ। ਇਸੇ ਤਰ੍ਹਾਂ 1983 ਦੌਰਾਨ ਬੀ ਸੀ ਵਿੱਚ ਚੱਲੀ ਸੌਲੇਡੈਰਟੀ ਲਹਿਰ ਵਿੱਚ ਵੀ ਜਥੇਬੰਦੀ ਵਲੋਂ ਹਿੱਸਾ ਲਿਆ ਗਿਆ।

ਇਨ੍ਹਾਂ ਜਥੇਬੰਦੀਆਂ ਅਤੇ ਸਰਗਰਮੀਆਂ ਨਾਲ ਇਪਾਨਾ ਨੂੰ ਜਿੱਥੇ ਬਹੁਤ ਸਾਰੇ ਲੋਕਾਂ ਨਾਲ ਰਾਬਤਾ ਕਾਇਮ ਕਰਨ ਦਾ ਮੌਕਾ ਮਿਲਿਆ ਉੱਥੇ ਇਕ ਜਥੇਬੰਦੀ ਦੇ ਤੌਰ ’ਤੇ ਇਸ ਨੂੰ ਕਾਫੀ ਕੀਮਤ ਵੀ ਚੁਕਾਉਣੀ ਪਈ। ਇਕ ਤਾਂ ਇਪਾਨਾ ਦੇ ਸਰਗਰਮ

ਮੈਂਬਰ ਇਨ੍ਹਾਂ ਜਥੇਬੰਦੀਆਂ ਵਿੱਚ ਅਹੁਦੇਦਾਰ ਹੋਣ ਕਾਰਨ ਇਪਾਨਾ ਦੇ ਕੰਮਾਂ ਵਿੱਚ ਪਹਿਲਾਂ ਜਿੰਨਾ ਹਿੱਸਾ ਲੈਣਾ ਯੋਗ ਨਾ ਰਹੇ। ਦੂਜਾ ਇਪਾਨਾ ਦਾ ਬਹੁਤਾ ਸਮਾਂ ਤੇ ਸ਼ਕਤੀ ਇਨ੍ਹਾਂ ਜਥੇਬੰਦੀਆਂ ਨੂੰ ਚੱਲਦਾ ਰੱਖਣ ਵਿੱਚ ਖਰਚ ਹੋਣ ਲੱਗੀ। ਸੀ ਐੱਫ ਯੂ 1980 ਵਿੱਚ ਕਾਇਮ ਹੋਣ ਤੋਂ ਦੋ ਕੁ ਸਾਲ ਬਾਅਦ ਇਕ ਸਥਾਪਤ ਟਰੇਡ ਯੂਨੀਅਨ ਦੇ ਤੌਰ 'ਤੇ ਫੰਕਸ਼ਨ ਕਰਨ ਲੱਗੀ ਅਤੇ ਇਸ ਦਾ ਸਮਾਜਕ ਲਹਿਰ ਵਾਲਾ ਖਾਸਾ ਖਤਮ ਹੋ ਗਿਆ। ਇਸ ਨਾਲ ਇਪਾਨਾ ਦੇ ਵੱਡੀ ਪੱਧਰ ਉੱਤੇ ਲੋਕਾਂ ਨਾਲ ਸੰਪਰਕ ਪੈਦਾ ਕਰਨ ਦੇ ਮੌਕੇ ਖਤਮ ਹੋ ਗਏ ਪਰ ਇਸ ਦੀ ਸ਼ਕਤੀ ਜਿਉਂ ਦੀ ਤਿਉਂ ਲਗਦੀ ਰਹੀ। ਇਸੇ ਕਿਸਮ ਦੀ ਸਥਿਤੀ ਬੀ ਸੀ ਓ ਐੱਫ ਆਰ ਦੀ ਸੀ। ਇਸ ਸੰਬੰਧੀ ਇਕ ਉਦਾਹਰਨ ਅਕਤੂਬਰ 1981 ਵਿੱਚ ਬੀ ਸੀ ਓ ਐੱਫ ਆਰ ਵਲੋਂ ਜਥੇਬੰਦ ਕੀਤੇ ਮੁਜ਼ਾਹਰਿਆਂ ਸਮੇਂ ਹੋਈ ਲੜਾਈ ਦੀ ਹੈ। ਇਸ ਲੜਾਈ ਕਾਰਨ ਬੀ ਸੀ ਓ ਐੱਫ ਆਰ ਦੇ ਕਈ ਕਾਰਕੁੰਨ ਅਤੇ ਹਮਾਇਤੀ ਜ਼ਖਮੀ ਹੋਏ ਅਤੇ ਕਈਆਂ ਉੱਪਰ ਫੌਜਦਾਰੀ ਦੋਸ਼ ਲੱਗੇ। ਦੋਸ਼ ਲੱਗਣ ਵਾਲੇ ਕਾਰਕੁੰਨਾਂ ਅਤੇ ਸਹਿਯੋਗੀਆਂ ਦੇ ਮੁੱਕਦਮੇ ਅਗਲੇ ਕਈ ਸਾਲ ਬੀ ਸੀ ਦੀਆਂ ਅਦਾਲਤਾਂ ਵਿੱਚ ਚਲਦੇ ਰਹੇ। ਇਨ੍ਹਾਂ ਮੁੱਕਦਮਿਆਂ ਨੂੰ ਲੜਨ ਵਾਸਤੇ ਲੋੜੀਂਦੇ ਪੈਸੇ ਅਤੇ ਸ਼ਕਤੀ ਨੇ ਜਿੱਥੇ ਬੀ ਸੀ ਓ ਐੱਫ ਆਰ ਉੱਪਰ ਸਿੱਧਾ ਅਸਰ ਪਾਇਆ ਉੱਥੇ ਇਪਾਨਾ ਉੱਪਰ ਵੀ ਕਾਫੀ ਨਾਂਹ-ਪੱਖੀ ਅਸਰ ਹੋਇਆ।

ਇਪਾਨਾ ਆਪਣੀਆਂ ਸਰਗਰਮੀਆਂ ਨੂੰ ਚਲਾਉਣ ਵਾਸਤੇ ਫੰਡ ਕਮਿਊਨਿਟੀ ਦੇ ਲੋਕਾਂ ਤੋਂ ਇਕੱਤਰ ਕਰਦੀ ਸੀ। ਜਥੇਬੰਦੀ ਦੇ ਕੰਮ ਚਲਾਉਣ ਵਾਸਤੇ ਇਪਾਨਾ ਵਲੋਂ ਕਦੇ ਕਿਸੇ ਕਿਸਮ ਦੀ ਕੋਈ ਸਰਕਾਰੀ ਜਾਂ ਗੈਰ-ਸਰਕਾਰੀ ਗਰਾਂਟ ਆਦਿ ਨਹੀਂ ਲਈ ਗਈ। ਜਥੇਬੰਦੀ ਇਸ ਨੂੰ ਅਸੂਲਨ ਤੌਰ 'ਤੇ ਗਲਤ ਸਮਝਦੀ ਸੀ। ਜਥੇਬੰਦੀ ਲਈ ਫੰਡ ਇਸ ਵਲੋਂ ਕੀਤੀਆਂ ਜਾਂਦੀਆਂ ਅਨੇਕਾਂ ਮੀਟਿੰਗਾਂ, ਮੁਜ਼ਾਹਰਿਆਂ, ਸਭਿਆਚਾਰਕ ਪ੍ਰੋਗਰਾਮਾਂ ਦੌਰਾਨ ਇਕੱਠੇ ਕੀਤੇ ਜਾਂਦੇ ਸਨ। ਇਸ ਸਮੇਂ ਇਪਾਨਾ ਵਲੋਂ ਛਾਪੇ ਜਾਂਦੇ ਪੇਪਰਾਂ, ਕਿਤਾਬਾਂ ਆਦਿ ਨੂੰ ਵੇਚਿਆ ਜਾਂਦਾ। ਇਪਾਨਾ ਦੇ ਇਕ ਮੈਂਬਰ ਅਨੁਸਾਰ, "ਅਸੀਂ ਬਹੁਤੀ ਵਾਰ ਲੋਕਾਂ ਕੋਲੋਂ ਪੇਪਰ ਦੀ ਕੀਮਤ ਨਹੀਂ ਸੀ ਮੰਗਦੇ, ਸਿਰਫ ਏਨਾ ਕਹਿੰਦੇ ਸਾਂ ਕਿ ਜੇ ਤੁਹਾਨੂੰ ਠੀਕ ਲਗਦਾ ਹੈ ਦੇ ਦਿਉ। ਲੋਕ ਅਕਸਰ ਪੇਪਰ ਦੀ ਕੀਮਤ ਤੋਂ ਕਿਤੇ ਵੱਧ ਦੋ ਡਾਲਰ, ਪੰਜ ਡਾਲਰ ਤੱਕ ਦੇ ਦਿੰਦੇ। ਇਸ ਨਾਲ ਸਾਨੂੰ ਆਪਣੀ ਜਥੇਬੰਦੀ ਵਾਸਤੇ ਫੰਡ ਵੀ ਮਿਲ ਜਾਂਦਾ ਅਤੇ ਨਾਲ ਹੀ ਇਸ ਗੱਲ ਦੀ ਖੁਸ਼ੀ ਵੀ ਹੁੰਦੀ ਕਿ ਲੋਕ ਸਾਡੇ ਵਲੋਂ ਕੀਤੇ ਜਾ ਰਹੇ ਕੰਮਾਂ ਦੀ ਹਮਾਇਤ ਕਰਦੇ ਹਨ, ਉਨ੍ਹਾਂ ਨੂੰ ਠੀਕ ਸਮਝਦੇ ਹਨ।" ਇਹ ਪੇਪਰ ਲੋਕਾਂ ਨੂੰ ਡਾਕ ਰਾਹੀਂ ਵੀ ਭੇਜੇ ਜਾਂਦੇ ਸਨ ਅਤੇ 1978 ਵਿੱਚ ਇਪਾਨਾ ਦੀ ਮੇਲਿੰਗ ਲਿਸਟ ਉੱਪਰ ਦੋ ਸੋ ਤੋਂ ਵੱਧ ਵਿਅਕਤੀ ਸਨ।

ਇਪਾਨਾ ਦੀਆਂ ਦੂਜੀਆਂ ਇਕਾਈਆਂ ਵੈਨਕੂਵਰ ਦੀ ਇਕਾਈ ਦੇ ਮੁਕਾਬਲੇ ਕਾਫੀ ਹੱਦ ਤੱਕ ਭਾਰਤ ਦੇ ਇਨਕਲਾਬ ਨਾਲ ਸੰਬੰਧਤ ਮਸਲਿਆਂ ਉੱਪਰ ਹੀ ਸਰਗਰਮੀਆਂ ਕਰਦੀਆਂ ਰਹੀਆਂ। ਸਿਰਫ ਟਰਾਂਟੋ ਵਿੱਚ ਜਿੱਥੇ ਵੈਨਕੂਵਰ ਵਾਂਗ ਹੀ ਵੱਡੀ ਗਿਣਤੀ ਵਿੱਚ ਪੰਜਾਬੀ ਰਹਿ ਰਹੇ ਸਨ, ਇਪਾਨਾ ਪੰਜਾਬੀ ਕਮਿਊਨਿਟੀ ਵਿੱਚ ਸਰਗਰਮ ਹੋਈ। ਟਰਾਂਟੋ ਦੀ ਇਪਾਨਾ ਦੀ ਯੂਨਿਟ ਵਿੱਚ ਕੰਮ ਕਰਨ ਵਾਲੇ ਲੋਕ ਸਨ: ਤਾਨੀਆ ਦਾਸ ਗੁਪਤਾ, ਦੀਪ ਸਿੰਘ ਬੋਪਾਰਾਏ, ਸੁਧੀਰ ਜੋਸ਼ੀ, ਗੁਰਮੀਤ ਕੰਗ, ਗੁਰਦੇਵ ਲਾਲੀ ਅਤੇ ਹੋਰ ਸਾਥੀ। ਪਹਿਲਾਂ ਪਹਿਲ ਟਰਾਂਟੋ ਦੀ ਯੂਨਿਟ ਦਾ ਕੰਮ ਟਰਾਂਟੋ ਦੇ ਇਲਾਕੇ ਵਿੱਚ ਇਪਾਨਾ ਵਲੋਂ ਜਾਂਦੇ ਸਾਹਿਤ ਨੂੰ ਵੰਡਣ ਤੱਕ ਹੀ ਸੀਮਤ ਸੀ। ਇਸ ਦੇ ਨਾਲ ਨਾਲ ਇਪਾਨਾ ਨੇ ਟਰਾਂਟੋ ਵਿੱਚ ਪੰਜਾਬੀ ਮਜ਼ਦੂਰਾਂ ਨੂੰ ਕੰਮਾਂ ਉੱਤੇ ਆਉਂਦੀਆਂ ਮੁਸ਼ਕਿਲਾਂ ਵੱਲ ਵੀ ਆਪਣੀ ਸਮਰੱਥਾ ਅਨੁਸਾਰ ਧਿਆਨ ਦਿੱਤਾ। ਇਸ ਸੰਬੰਧ ਵਿੱਚ ਦੋ ਉਦਾਹਰਨਾਂ ਦੇਖੀਆਂ ਜਾ ਸਕਦੀਆਂ ਹਨ। ਟਰਾਂਟੋ ਦੇ ਇਲਾਕੇ ਵਿੱਚ ਸਥਿਤ ਇਕ ਫੈਕਟਰੀ ਵਿੱਚ ਕੰਮ ਕਰਦੇ 18 ਭਾਰਤੀ ਕਾਮਿਆਂ ਨੇ 1982 -83 ਦੁਆਲੇ ਕੰਮ ਉੱਪਰ ਮਾੜੀਆਂ ਹਾਲਤਾਂ ਬਾਰੇ ਰੋਸ ਜ਼ਾਹਰ ਕਰਨ ਅਤੇ ਆਪਣੇ ਬਣਦੇ ਹੱਕ ਪ੍ਰਾਪਤ ਕਰਨ ਲਈ ਹੜਤਾਲ ਕਰ ਦਿੱਤੀ। ਹੜਤਾਲ ਕਰਨ ਵਾਲੇ ਕਾਮਿਆਂ ਦੀਆਂ ਮੁੱਖ ਮੰਗਾਂ ਸਨ: ਕੰਮ ਉੱਤੇ ਸੇਫਟੀ ਸਾਧਨਾਂ ਦੀ ਮੰਗ, ਨੌਕਰੀ ਦੀ ਸੁਰੱਖਿਆ ਅਤੇ ਓਵਰਟਾਇਮ ਦੇ ਵਾਜਬ ਰੇਟਾਂ ਦੀ ਮੰਗ। ਟਰਾਂਟੋ ਦੀ ਇਪਾਨਾ ਯੂਨਿਟ ਇਨ੍ਹਾਂ ਕਾਮਿਆਂ ਹਮਾਇਤ ਉੱਤੇ ਖੜ੍ਹੀ ਹੋਈ ਅਤੇ ਇਨ੍ਹਾਂ ਕਾਮਿਆਂ ਦੇ ਹੱਕ ਵਿੱਚ ਭਾਰਤੀ ਕਮਿਊਨਿਟੀ ਅਤੇ ਟਰਾਂਟੋ ਦੀ ਵੱਡੀ ਕਮਿਊਨਿਟੀ ਵਿਚਲੇ ਖੱਬੇ ਪੱਖੀ ਲੋਕਾਂ ਤੋਂ ਮਦਦ ਪ੍ਰਾਪਤ ਕਰਨ ਵਿੱਚ ਮਹੱਤਵਪੂਰਨ ਯੋਗਦਾਨ ਪਾਇਆ। ਇਸੇ ਤਰ੍ਹਾਂ ਇਸ ਹੀ ਸਮੇਂ ਦੌਰਾਨ ਮਾਲਟਨ-ਮਿਸੀਸਾਗਾ ਦੇ ਇਲਾਕੇ ਵਿੱਚ ਪੀਜ਼ਾ ਕਰੱਸਟ ਕੰਪਨੀ ਵਿੱਚ ਕੰਮ ਕਰਦੀਆਂ 23 ਭਾਰਤੀ ਔਰਤਾਂ ਆਪਣੇ ਕੰਮ ਦੀਆਂ ਹਾਲਤਾਂ ਵਿੱਚ ਸੁਧਾਰ ਲਿਆਉਣ ਲਈ ਹੜਤਾਲ ਉੱਤੇ ਚਲੀ ਗਈਆਂ। ਇਨ੍ਹਾਂ ਔਰਤਾਂ ਦੇ ਘੋਲ ਵਿੱਚ ਵੀ ਟਰਾਂਟੋ ਦੀ ਇਪਾਨਾ ਯੂਨਿਟ ਨੇ ਮਹੱਤਵਪੂਰਨ ਰੋਲ ਅਦਾ ਕੀਤਾ। ਇਪਾਨਾ ਦੇ ਯਤਨਾਂ ਨਾਲ ਔਰਤਾਂ ਦੇ ਇਸ ਘੋਲ ਨੂੰ ਟਰਾਂਟੋ ਇਲਾਕੇ ਦੇ ਵੱਡੇ ਖੱਬੀ ਪੱਖੀ ਅਤੇ ਮਜ਼ਦੂਰ ਲਹਿਰ ਨਾਲ ਸੰਬੰਧਤ ਭਾਈਚਾਰੇ ਨਾਲ ਜੁੜਨ ਵਿੱਚ ਮਦਦ ਮਿਲੀ। ਨਤੀਜੇ ਵਜੋਂ ਹੜਤਾਲ ਉੱਤੇ ਗਈਆਂ ਇਹ ਔਰਤਾਂ ਆਪਣੇ ਬਣਦੇ ਹੱਕ ਪ੍ਰਾਪਤ ਕਰਨ ਵਿੱਚ ਕਾਮਯਾਬ ਹੋਈਆਂ। ਟਰਾਂਟੋ ਇਲਾਕੇ ਦੇ ਭਾਰਤੀ ਕਾਮਿਆਂ ਦੇ ਇਨ੍ਹਾਂ ਸੰਘਰਸ਼ਾਂ ਵਿੱਚ ਇਪਾਨਾ ਦੀ ਸ਼ਮੂਲੀਅਤ ਕਾਰਨ ਇਪਾਨਾ ਦਾ ਟਰਾਂਟੋ ਦੀ ਭਾਰਤੀ ਕਮਿਊਨਿਟੀ ਵਿੱਚ ਆਧਾਰ ਬਣਨਾ ਸ਼ੁਰੂ ਹੋ ਗਿਆ।

ਨਾਟਕਕਾਰ ਗੁਰਸ਼ਰਨ ਸਿੰਘ ਆਪਣੀ ਟੀਮ ਨਾਲ ਪਹਿਲੀ ਵਾਰੀ 1983 ਵਿੱਚ ਕਨੇਡਾ ਆਏ। ਟਰਾਂਟੋ ਵਿੱਚ ਗੁਰਸ਼ਰਨ ਸਿੰਘ ਦਾ ਪ੍ਰੋਗਰਾਮ ਟਰਾਂਟੋ ਦੀ ਇਪਾਨਾ ਯੂਨਿਟ ਨੇ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨਾਲ ਮਿਲ ਕੇ ਕੀਤਾ। ਪ੍ਰੋਗਰਾਮ ਬਹੁਤ ਕਾਮਯਾਬ ਹੋਇਆ। ਨਤੀਜੇ ਵਜੋਂ ਇਪਾਨਾ ਦਾ ਟਰਾਂਟੋ ਦੀ ਪੰਜਾਬੀ/ਭਾਰਤੀ ਕਮਿਊਨਿਟੀ ਵਿੱਚ ਨਿੱਗਰ ਥਾਂ ਬਣ ਗਿਆ। ਪਰ ਇਸ ਪ੍ਰੋਗਰਾਮ ਦੀ ਕਾਮਯਾਬੀ ਤੋਂ ਬਾਅਦ ਇਪਾਨਾ ਦੀ ਟਰਾਂਟੋ ਯੂਨਿਟ ਅਤੇ ਕੇਂਦਰੀ ਯੂਨਿਟ ਵਿਚਕਾਰ ਕੁਝ ਕਾਰਨਾਂ ਕਰਕੇ ਮੱਤਭੇਦ ਪੈਦਾ ਹੋ ਗਏ। ਨਤੀਜੇ ਵਜੋਂ 1984 ਦੇ ਅਖੀਰ ਤੱਕ ਟਰਾਂਟੋ ਦੀ ਯੂਨਿਟ ਦਾ ਇਪਾਨਾ ਦੀ ਯੂਨਿਟ ਦੇ ਤੌਰ ਉੱਤੇ ਕੰਮ ਕਰਨਾ ਬੰਦ ਹੋ ਗਿਆ।

ਇਸ ਸਮੇਂ ਤੱਕ ਭਾਰਤ ਵਿਚਲੀ ਨਕਸਲਬਾੜੀ ਸਿਆਸਤ ਵਿਚਲੀਆਂ ਤ੍ਰੇੜਾਂ ਦਾ ਵੀ ਸਮੁੱਚੀ ਇਪਾਨਾ ਉੱਪਰ ਅਸਰ ਹੋ ਰਿਹਾ ਸੀ। ਇਪਾਨਾ ਦੀ ਸਥਾਪਨਾ ਤੋਂ ਲੈ ਕੇ ਬਕਾਇਦਾ ਹਰ ਦੋ ਸਾਲ ਬਾਅਦ ਇਸ ਦੀ ਕਨਵੈਨਸ਼ਨ ਕੀਤੀ ਜਾਂਦੀ ਸੀ ਜਿਹੜੀ 1976 ਵਿੱਚ ਵੈਨਕੂਵਰ, 1978 ਵਿੱਚ ਟਰਾਂਟੋ, 1980 ਵਿੱਚ ਨਿਊਯੌਰਕ, 1982 ਵਿੱਚ ਮਾਂਟਰੀਅਲ ਹੋ ਚੁੱਕੀ ਸੀ। ਇਸ ਦੋ ਸਾਲਾ ਕਨਵੈਨਸ਼ਨ ਕੜੀ ਦੀ ਅਗਲੀ 1984 ਵਾਲੀ ਕਨਵੈਨਸ਼ਨ ਵੈਨਕੂਵਰ ਵਿੱਚ ਹੋਣੀ ਤਹਿ ਸੀ ਜੋ ਨਾ ਹੋ ਸਕੀ। ਇਹ ਕਨਵੈਨਸ਼ਨ 1986 ਵਿੱਚ ਕੀਤੀ ਗਈ ਪਰ ਵੈਨਕੂਵਰ ਤੋਂ ਬਾਹਰ ਦੀ ਕਿਸੇ ਵੀ ਇਕਾਈ ਨੇ ਇਸ ਵਿੱਚ ਹਿੱਸਾ ਨਾ ਲਿਆ।

ਪੰਜਾਬ ਵਿੱਚ ਚੱਲੀ ਖਾਲਿਸਤਾਨ ਦੀ ਲਹਿਰ ਨੇ ਕਨੇਡੀਅਨ ਪੰਜਾਬੀ ਭਾਈਚਾਰੇ ਦੀ ਖੱਬੀ ਧਿਰ ਦੀ ਹਰ ਜਥੇਬੰਦੀ ਅਤੇ ਉਸ ਦੀਆਂ ਸਰਗਰਮੀਆਂ ਉੱਪਰ ਸਿੱਧਾ/ਅਸਿੱਧਾ ਨਾਂਹ-ਪੱਖੀ ਅਸਰ ਪਾਇਆ ਪਰ ਇਹ ਅਸਰ ਇਪਾਨਾ ਉੱਪਰ ਸ਼ਾਇਦ ਸਭ ਤੋਂ ਜ਼ਿਆਦਾ ਪਿਆ। ਕਨੇਡਾ ਤੇ ਅਮਰੀਕਾ ਦੀਆਂ ਪੰਜਾਬੀ ਕਮਿਊਨਿਟੀਆਂ ਵਿੱਚ ਸਰਗਰਮ ਖੱਬੀ ਧਿਰ ਦੀਆਂ ਜਥੇਬੰਦੀਆਂ ਨੇ ਪੰਜਾਬ ਦੀ ਸਥਿਤੀ ਬਾਰੇ ਬਾਰੇ ਇਕਮੁੱਠ ਹੋ ਕੇ ਸੈਕੂਲਰ ਤਾਕਤਾਂ ਦੇ ਹੱਕ ਵਿੱਚ ਸਟੈਂਡ ਲਿਆ। ਸਿਰਫ ਇਕ ਕਮਿਊਨਿਸਟ ਪਾਰਟੀ (ਐੱਮ ਐੱਲ) ਐਲਾਨੀਆਂ ਤੌਰ ’ਤੇ ਖਾਲਿਸਤਾਨੀ ਤਾਕਤਾਂ ਦੇ ਹੱਕ ਵਿੱਚ ਭੁਗਤੀ। ਇਸ ਮਸਲੇ ਸੰਬੰਧੀ ਜਿੱਥੋਂ ਤੱਕ ਇਪਾਨਾ ਦਾ ਸੰਬੰਧ ਸੀ ਇਸ ਨੇ ਸ਼ੁਰੂ ਵਿੱਚ ਕਮਿਊਨਿਟੀ ਦੀਆਂ ਦੂਜੀਆਂ ਅਗਾਂਹਵਧੂ ਜਥੇਬੰਦੀਆਂ ਨਾਲ ਕੁਝ ਇਕ ਸਰਗਰਮੀਆਂ ਵਿੱਚ ਹਿੱਸਾ ਲਿਆ। ਪਰ ਛੇਤੀ ਹੀ ਇਪਾਨਾ ਪੰਜਾਬ ਦੀ ਸਥਿਤੀ ਸੰਬੰਧੀ ਕਈ ਵਿਵਾਦਗ੍ਰਸਤ (ਕੰਟਰੋਵਰਸ਼ੀਅਲ) ਵਿਚਾਰ ਪੇਸ਼ ਕਰਨ ਲੱਗੀ ਅਤੇ ਕੋਈ ਸਾਫ ਤੇ ਫੈਸਲਾਕੁੰਨ ਨਜ਼ਰੀਆ ਅਪਨਾਉਣ ਵਿੱਚ ਕਾਮਯਾਬ ਨਾ ਰਹੀ। ਇਸ ਗੱਲ ਦੇ ਜਥੇਬੰਦੀ ਵਾਸਤੇ ਗੰਭੀਰ ਸਿੱਟੇ ਨਿਕਲੇ। ਇਪਾਨਾ ਵਿਚਲੇ ਪੰਜਾਬੀ ਪਿਛੋਕੜ ਦੇ ਕਾਮੇ ਹੌਲੀ ਹੌਲੀ ਢਿੱਲੇ ਪੈ ਗਏ ਅਤੇ ਇਪਾਨਾ ਨਾਲ ਹਮਦਰਦੀ ਦੀ ਭਾਵਨਾ ਰੱਖਣ ਵਾਲੇ ਪੰਜਾਬੀ ਨਿਰਾਸ਼ ਹੋ ਗਏ। ਨਤੀਜੇ ਵਜੋਂ ਇਪਾਨਾ ਦੀ ਪੰਜਾਬੀ ਕਮਿਊਨਿਟੀ ਵਿੱਚ ਬਣੀ ਭੱਲ ਧੁੰਦਲੀ ਪੈ ਗਈ।

ਇਪਾਨਾ ਦੀਆਂ 1985-86 ਤੋਂ ਬਾਅਦ ਦੀਆਂ ਸਰਗਰਮੀਆਂ ਬਾਰੇ ਇਸ ਦੇ ਮੁੱਢਲੇ ਮੈਂਬਰਾਂ ਵਿੱਚ ਮੱਤਭੇਦ ਹਨ। ਕੁਝ ਮੈਂਬਰ ਮਹਿਸੂਸ ਕਰਦੇ ਹਨ ਕਿ ਇਸ ਸਮੇਂ ਤੋਂ ਬਾਅਦ ਇਪਾਨਾ ਦੀ ਸਰਗਰਮੀ ਮੱਧਮ ਹੋਣੀ ਸ਼ੁਰੂ ਹੋ ਗਈ ਸੀ। ਉਦਾਹਰਨ ਲਈ ਇਪਾਨਾ ਦੇ ਮੋਢੀ ਕਾਰਕੁੰਨ ਹਰਿੰਦਰ ਮਾਹਲ ਅਨੁਸਾਰ, “ਨਾਟਕਕਾਰ ਗੁਰਸ਼ਰਨ ਸਿੰਘ ਦੀ 1985 ਦੀ ਫੇਰੀ ਬਾਅਦ ਇਪਾਨਾ ਥੱਲੇ ਵੱਲ ਚਲੇ ਗਈ।” ਕੁਝ ਮੈਂਬਰ ਇਹ ਮਹਿਸੂਸ ਕਰਦੇ ਹਨ ਕਿ ਇਪਾਨਾ ਲੰਮਾਂ ਸਮਾਂ ਸਰਗਰਮ ਰਹੀ ਅਤੇ ਇਕ ਤਰ੍ਹਾਂ ਨਾਲ ਅਜੇ ਵੀ ਸਰਗਰਮ ਹੈ ਕਿਉਂਕਿ ਇਸ ਨੂੰ ਆਫੀਸ਼ਲ ਤੌਰ ’ਤੇ ਕਦੇ ਵੀ ਖਤਮ ਨਹੀਂ ਕੀਤਾ ਗਿਆ।

ਇਪਾਨਾ ਦੀ ਵੈਨਕੂਵਰ ਇਕਾਈ ਦੀ ਮੈਂਬਰਸ਼ਿੱਪ ਹਰ ਕਿਸੇ ਵਾਸਤੇ ਖੁੱਲ੍ਹੀ ਨਹੀਂ ਸੀ। ਇਸ ਜਥੇਬੰਦੀ ਵਿੱਚ ਉਹ ਲੋਕ ਹੀ ਸ਼ਾਮਲ ਕੀਤੇ ਜਾਂਦੇ ਸਨ ਜਿਹੜੇ ਇਸ ਦੇ ਆਸ਼ਿਆਂ ਨਾਲ ਪੂਰੀ ਤਰ੍ਹਾਂ ਸਹਿਮਤ ਹੋਣ ਅਤੇ ਉਨ੍ਹਾਂ ਆਸ਼ਿਆਂ ਦੀ ਪੂਰਤੀ ਵਾਸਤੇ ਕੰਮ ਕਰਨ ਲਈ ਪ੍ਰਤੀਬੱਧ ਹੋਣ। ਇਸ ਢਾਂਚੇ ਵਿੱਚ ਕੰਮ ਕਰਨ ਵਾਲੇ ਲੋਕਾਂ ਦੀ ਗਿਣਤੀ ਇਪਾਨਾ ਵਿੱਚ ਪੰਦਰਾਂ ਤੋਂ ਵੀਹ ਦੇ ਦਰਮਿਆਨ ਰਹੀ ਹੈ। ਜਿਹੜੇ ਵਿਅਕਤੀ ਇਸ ਦੇ ਮੁੱਢ ਤੋਂ ਲੈ ਕੇ 1985-86 ਤੱਕ ਸਰਗਰਮ ਰਹੇ ਉਹ ਸਨ: ਡਾ: ਹਰੀ ਸ਼ਰਮਾ, ਹਰਿੰਦਰ ਮਾਹਲ, ਡਾਕਟਰ ਚਿੰਨ ਬੈਨਰਜੀ, ਰਾਜ ਚੌਹਾਨ ਅਤੇ ਮਨੋਜ ਦਾਸ। ਪਰ ਇਸ ਤੋਂ ਬਿਨਾਂ ਬਹੁਤ ਸਾਰੇ ਹੋਰ ਵਿਅਕਤੀਆਂ ਨੇ ਇਸ ਜਥੇਬੰਦੀ ਵਿੱਚ ਆਪਣਾ ਯੋਗਦਾਨ ਪਾਇਆ ਜਿਨ੍ਹਾਂ ਵਿੱਚੋਂ ਕੁਝ ਇਕ ਦੇ ਨਾਂ ਹਨ: ਗੁਰਨਾਮ ਸਹੋਤਾ, ਸਰਬਜੀਤ ਹੁੰਦਲ, ਸਤਿੰਦਰ ਸਿੱਧੂ, ਤਰਲੋਚਨ ਬਰਾੜ, ਨਿਰਮਲ ਰਤਨ, ਗੁਰਚਰਨ ਬਰਾੜ, ਦੀਪਾ, ਜਗਦੀਸ਼ ਜੱਜ, ਕਰਮਜੀਤ ਸਿੱਧੂ, ਪੰਮੀ ਵਿਕਰਮ, ਪਰਮਜੀਤ ਲੇਹਲ, ਹੁਕਮ ਚੰਦ ਅਤੇ ਹੋਰ ਸਾਥੀ।

ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮਰੀਕਾ (ਇਪਾਨਾ) ਦਾ ਇਹ ਰੇਖਾ-ਚਿੱਤਰ ਲਿਖਣ ਲਈ ਹੇਠ ਲਿਖੇ ਸੋਮਿਆਂ ਨੂੰ ਆਧਾਰ ਬਣਾਇਆ ਗਿਆ ਹੈ:

1. ਇਪਾਨਾ ਦੇ ਮੁੱਖ ਮੈਂਬਰਾਂ ਡਾਕਟਰ ਹਰੀ ਸ਼ਰਮਾ, ਹਰਿੰਦਰ ਮਾਹਲ, ਚਿੰਨ ਬੈਨਰਜੀ ਅਤੇ ਰਾਜ ਚੌਹਾਨ ਨਾਲ ਲੇਖਕਾਂ ਵਲੋਂ ਕੀਤੀ ਸਾਂਝੀ ਮੁਲਾਕਾਤ (ਬਰਨਬੀ, ਬੀ ਸੀ, 19 ਫਰਵਰੀ, 1998)

2. ਸਥਾਨਕ ਅਖਬਾਰਾਂ ਤੇ ਮੈਗਜ਼ੀਨ: 'ਵੈਨਕੂਵਰ ਸੰਨ', 'ਪਰੌਵਿੰਸ', 'ਕੋਲੰਬੀਅਨ', 'ਕਨੇਡਾ ਦਰਪਣ', 'ਵਤਨੋਂ ਦੂਰ' ਅਤੇ 'ਵਤਨ'।

3. ਇਪਾਨਾ ਦੇ ਆਪਣੇ ਅਖਬਾਰ 'ਵੰਗਾਰ', 'ਨਿਊ ਇੰਡੀਆ ਬੁਲਿਟਨ', 'ਇੰਡੀਆ ਨਾਓ' ਅਤੇ ਹੋਰ ਸੰਬੰਧਤ ਡਾਕੂਮੈਂਟਸ।

ਤਿੰਨ

# ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਆਫ ਕਨੇਡਾ (ਵੈਨਕੂਵਰ)

ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਆਫ ਕਨੇਡਾ ਦੀ ਸਥਾਪਨਾ 16 ਅਕਤੂਬਰ 1977 ਨੂੰ ਸਰੀ ਵਿਖੇ ਹੋਈ ਇਕ ਪਬਲਿਕ ਮੀਟਿੰਗ ਦੌਰਾਨ ਹੋਈ। ਇਸ ਮੀਟਿੰਗ ਵਿੱਚ 200 ਤੋਂ ਵੱਧ ਲੋਕ ਸ਼ਾਮਲ ਹੋਏ। ਐਸੋਸੀਏਸ਼ਨ ਦੀ ਸਥਾਪਨਾ ਦੇ ਸਮੇਂ ਮੁੱਖ ਤੌਰ ਉੱਤੇ ਹੇਠ ਲਿਖੇ ਟੀਚੇ ਮਿੱਥੇ ਗਏ:

1. ਭਾਰਤੀ ਲੋਕਾਂ ਨੂੰ ਜਥੇਬੰਦ ਕਰਨਾ।
2. ਰੰਗ, ਨਸਲ, ਜਾਤ ਜਾਂ ਲਿੰਗ ਉੱਤੇ ਅਧਾਰਿਤ ਹਰ ਕਿਸਮ ਦੇ ਵਿਤਕਰੇ ਵਿਰੁੱਧ ਲੜਨਾ ਅਤੇ ਦੂਜੀਆਂ ਜਥੇਬੰਦੀਆਂ ਨਾਲ ਮਿਲ ਕੇ ਮਨੁੱਖੀ ਅਧਿਕਾਰਾਂ, ਸਮਾਜਕ ਅਤੇ ਆਰਥਿਕ ਮੌਕਿਆਂ ਲਈ ਜੱਦੋਜਹਿਦ ਕਰਨਾ।
3. ਕਨੇਡਾ ਦੇ ਲੋਕਾਂ ਨਾਲ ਦੋਸਤੀ ਮਜ਼ਬੂਤ ਕਰਨਾ ਅਤੇ ਇਸ ਮਕਸਦ ਲਈ ਸਾਰੀਆਂ ਅਗਾਂਹਵਧੂ ਜਥੇਬੰਦੀਆਂ ਨਾਲ ਸਹਿਯੋਗ ਕਰਨਾ।
4. ਕਨੇਡਾ ਦੀ ਮਜ਼ਦੂਰ ਜਮਾਤ ਨਾਲ ਸੰਬੰਧ ਬਣਾਉਣਾ।
5. ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਉੱਤੇ ਲੁੱਟੇ-ਪੁੱਟੇ ਜਾ ਰਹੇ ਲੋਕਾਂ ਨਾਲ ਸਾਂਝ ਦਾ ਪ੍ਰਗਟਾਵਾ ਕਰਨਾ।
6. ਆਪਣੇ ਮੈਂਬਰਾਂ ਅਤੇ ਕਨੇਡਾ ਦੇ ਲੋਕਾਂ ਨੂੰ ਹਿੰਦੁਸਤਾਨ ਵਿੱਚ ਵਾਪਰ ਰਹੀਆਂ ਸਿਆਸੀ, ਆਰਥਿਕ ਅਤੇ ਸਮਾਜਕ ਗਤੀ ਵਿਧੀਆਂ ਬਾਰੇ ਜਾਣੂ ਕਰਾਉਣਾ ਤਾਂਕਿ ਹਿੰਦੁਸਤਾਨ ਵਿੱਚ ਲੋਕਤੰਤਰਿਕ ਤਾਕਤਾਂ ਨੂੰ ਮਜ਼ਬੂਤ ਹੋਣ ਵਿੱਚ ਸਹਾਇਤਾ ਮਿਲੇ।

ਇਹ ਟੀਚੇ ਮਿੱਥਣ ਸਮੇਂ ਐਸੋਸੀਏਸ਼ਨ ਦੇ ਮੈਂਬਰਾਂ ਨੂੰ ਕਨੇਡਾ ਵਿੱਚ ਭਾਰਤੀਆਂ ਦੇ ਮੁਸ਼ਕਲਾਂ ਅਤੇ ਜੱਦੋਜਹਿਦ ਭਰੇ ਇਤਿਹਾਸ ਦਾ ਅਹਿਸਾਸ ਸੀ। ਇਸ ਦੇ ਨਾਲ ਨਾਲ ਉਨ੍ਹਾਂ ਦੀ ਸੋਚ ਨੂੰ ਸੰਸਾਰ ਪੱਧਰ ਦੀਆਂ ਸਿਆਸੀ, ਆਰਥਿਕ ਅਤੇ ਸਮਾਜਕ ਹਕੀਕਤਾਂ ਨੇ ਵੀ ਪ੍ਰਭਾਵਿਤ ਕੀਤਾ ਸੀ। ਇਸ ਗੱਲ ਦਾ ਸੰਕੇਤ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਸੰਵਿਧਾਨ ਦੇ ਮੁਢਲੇ ਸ਼ਬਦਾਂ ਵਿੱਚ ਪ੍ਰਗਟ ਕੀਤੇ ਵਿਚਾਰਾਂ ਤੋਂ ਦੇਖਿਆ ਜਾ ਸਕਦਾ ਹੈ। ਐਸੋਸੀਏਸ਼ਨ ਦਾ ਵਿਚਾਰ ਸੀ ਕਿ ਕਨੇਡਾ ਵਿੱਚ ਭਾਰਤੀਆਂ ਨਾਲ ਹੁੰਦੇ ਵਿਤਕਰਿਆਂ ਦੇ ਮੁੱਖ ਕਾਰਨ ਕਨੇਡਾ ਅਤੇ ਸੰਸਾਰ ਦੇ ਆਰਥਿਕ, ਸਿਆਸੀ ਅਤੇ ਸਮਾਜਕ ਪ੍ਰਬੰਧ ਨਾਲ ਬੱਝੇ ਹੋਏ ਹਨ। ਇਸ ਲਈ ਜੱਦੋਜਹਿਦ ਕਰਦੇ ਸਮੇਂ ਲੋਕਾਂ ਨੂੰ ਸਰਮਾਏਦਾਰੀ ਨਿਜ਼ਾਮ ਬਦਲਣ ਦੇ ਵੱਡੇ ਨਿਸ਼ਾਨੇ ਨੂੰ ਨਹੀਂ ਭੁੱਲਣਾ ਚਾਹੀਦਾ।

ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੀ ਸਥਾਪਨਾ ਸਮੇਂ ਇਸ ਦੇ ਇਹ ਅਹੁਦੇਦਾਰ ਚੁਣੇ ਗਏ: ਲਛਮਣ ਸਿੰਘ ਦਿਉ (ਪ੍ਰਧਾਨ), ਅਮਰਜੀਤ ਸੂਫੀ (ਉੱਪ ਪ੍ਰਧਾਨ), ਪਿਆਰਾ ਸਿੰਘ ਬਾਸੀ (ਜਨਰਲ ਸਕੱਤਰ), ਦਲਜੀਤ ਕਲਿਆਣਪੁਰੀ (ਸਭਿਆਚਾਰਕ ਸਕੱਤਰ)।

ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਵਲੋਂ ਕਮਿਊਨਿਟੀ ਤੱਕ ਪਹੁੰਚ ਕਰਨ ਲਈ ਕੀਤੀਆਂ ਜਾਂਦੀਆਂ ਸਰਗਰਮੀਆਂ ਵਿੱਚੋਂ ਮੁੱਖ ਸਰਗਰਮੀ ਕਮਿਊਨਿਟੀ ਵਿੱਚ ਜਨਤਕ ਮੀਟਿੰਗਾਂ ਕਰਨਾ ਸੀ। ਇਨ੍ਹਾਂ ਮੀਟਿੰਗਾਂ ਵਿੱਚ ਉਸ ਸਮੇਂ ਕਮਿਊਨਿਟੀ ਨੂੰ ਦਰਪੇਸ਼ ਮਸਲਿਆਂ ਬਾਰੇ ਗੱਲਬਾਤ ਕੀਤੀ ਜਾਂਦੀ ਸੀ ਅਤੇ ਉਸ ਮਸਲੇ ਲਈ ਲੋੜੀਂਦੇ ਐਕਸ਼ਨ ਲਈ ਕਮਿਊਨਿਟੀ ਦੀ ਹਮਾਇਤ ਪ੍ਰਾਪਤ ਕੀਤੀ ਜਾਂਦੀ ਸੀ। ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਕਮਿਊਨਿਟੀ ਨੂੰ ਦਰਪੇਸ਼ ਜਿਨ੍ਹਾਂ ਮਸਲਿਆਂ ਬਾਰੇ ਸਰਗਰਮੀ ਕੀਤੀ ਉਨ੍ਹਾਂ ਵਿੱਚੋਂ ਮੁੱਖ ਇਹ ਹਨ: ਨਸਲਵਾਦ, ਇਮੀਗਰੇਸ਼ਨ ਅਤੇ ਮਜ਼ਦੂਰਾਂ ਨਾਲ ਸੰਬੰਧਤ ਮਸਲੇ। ਸੱਤਰਵਿਆਂ ਦੇ ਅਖੀਰ ਅਤੇ ਅੱਸੀਵਿਆਂ ਦੇ ਸ਼ੁਰੂ ਵਿੱਚ ਜਦੋਂ ਕਨੇਡਾ ਦੀ ਸਰਕਾਰ ਨੇ ਇਮੀਗਰੇਸ਼ਨ ਅਤੇ ਖਾਸ ਕਰਕੇ ਰਫਿਊਜੀਆਂ ਦੇ ਕਨੇਡਾ ਵਿੱਚ ਦਾਖਲੇ ਸੰਬੰਧੀ ਸਖਤੀ ਕਰਨ ਵਾਲੇ ਕਾਨੂੰਨ (ਬਿੱਲ ਸੀ -55 ਅਤੇ ਬਿੱਲ ਸੀ-84) ਬਣਾਏ ਤਾਂ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਇਨ੍ਹਾਂ ਦਾ ਵਿਰੋਧ ਕੀਤਾ।

ਅੱਸੀਵਿਆਂ ਦੇ ਸ਼ੁਰੂ ਵਿੱਚ ਕਨੇਡਾ ਦੀ ਸਰਕਾਰ ਨੇ ਆਮ ਲੋਕਾਂ ਨੂੰ ਦਿੱਤੀਆਂ ਜਾਂਦੀਆਂ ਸਮਾਜਕ ਸੇਵਾਵਾਂ ਵਿੱਚ ਕਟੌਤੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ। ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਕਨੇਡਾ ਦੇ ਪੰਜਾਬੀ ਲੋਕਾਂ ਨੂੰ ਇਨ੍ਹਾਂ ਕਟੌਤੀਆਂ ਦੇ ਵੱਖ ਵੱਖ ਪਹਿਲੂਆਂ ਤੋਂ ਜਾਣੂ ਕਰਵਾਇਆ। ਉਦਾਹਰਨ ਲਈ, ਸੰਨ 1986 ਵਿੱਚ ਜਦੋਂ ਕਨੇਡਾ ਦੀ ਸਰਕਾਰ ਨੇ ਬੇਰੁਜ਼ਗਾਰੀ ਭੱਤੇ ਦੇ ਕਾਨੂੰਨਾਂ ਵਿੱਚ ਸਖਤੀਆਂ ਕਰਨ ਦਾ ਫੈਸਲਾ ਲਿਆ ਤਾਂ ਐਸੋਸੀਏਸ਼ਨ ਨੇ ਇਸ ਦਾ ਵਿਰੋਧ ਕੀਤਾ।

ਐਸੋਸੀਏਸ਼ਨ ਦਾ ਵਿਚਾਰ ਸੀ ਕਿ ਸਰਕਾਰ ਨੂੰ ਬੇਰੁਜ਼ਗਾਰੀ ਭੱਤਾ ਲੈਣਾ ਮੁਸ਼ਕਿਲ ਬਣਾਉਣ ਦੀ ਥਾਂ ਲੋਕਾਂ ਲਈ ਰੁਜ਼ਗਾਰ ਦੇ ਮੌਕੇ ਮੁਹੱਈਆ ਕਰਨੇ ਚਾਹੀਦੇ ਹਨ। ਇਸ ਸਮੇਂ ਦੌਰਾਨ ਐਸੋਸੀਏਸ਼ਨ ਨੇ ਇਕ ਪ੍ਰੈੱਸ ਰਿਲੀਜ਼ ਜਾਰੀ ਕਰਕੇ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਸਰਕਾਰ ਵਲੋਂ ਬੇਰੁਜ਼ਗਾਰੀ ਭੱਤੇ ਦੇ ਕਾਨੂੰਨ ਵਿੱਚ ਕੀਤੀਆਂ ਜਾ ਰਹੀਆਂ ਤਬਦੀਲੀਆਂ ਦੇ ਵਿਰੋਧ ਵਿੱਚ ਸੰਘਰਸ਼ ਕਰਨ। ਇਸੇ ਤਰ੍ਹਾਂ ਐਸੋਸੀਏਸ਼ਨ ਨੇ ਸਿਹਤ ਅਤੇ ਵਿਦਿਆ ਦੇ ਖੇਤਰ ਵਿੱਚ ਵੱਖ ਵੱਖ ਪੱਧਰ ਦੀਆਂ ਸਰਕਾਰਾਂ ਵਲੋਂ ਵੱਖ ਵੱਖ ਸਮੇਂ ਕੀਤੀਆਂ ਜਾ ਰਹੀਆਂ ਕਟੌਤੀਆਂ ਦੇ ਵਿਰੋਧ ਵਿੱਚ ਸਟੈਂਡ ਲਿਆ।

ਵੈਨਕੂਵਰ ਦੀ ਸਿਟੀ ਕੌਂਸਲ ਨੇ 1986 ਦੇ ਅਖੀਰ ਅਤੇ 1987 ਦੇ ਸ਼ੁਰੂ ਵਿੱਚ ਬੇਸਮੈਂਟ ਸੁਈਟਾਂ ਨੂੰ ਗੈਰ-ਕਾਨੂੰਨੀ ਕਰਾਰ ਦੇ ਕੇ ਖਾਲੀ ਕਰਾਉਣ ਦਾ ਫੈਸਲਾ ਕੀਤਾ। ਉਸ ਸਮੇਂ ਵੈਨਕੂਵਰ ਦੇ ਅਗਾਂਹਵਧੂ ਹਲਕਿਆਂ ਵਿੱਚ ਕੌਂਸਲ ਦੇ ਇਸ ਫੈਸਲੇ ਵਿਰੁੱਧ ਵੱਡੀ ਅਵਾਜ਼ ਉੱਠੀ। ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਕੌਂਸਲ ਦੇ ਇਸ ਫੈਸਲੇ ਵਿਰੁੱਧ ਭਾਰਤੀ ਕਮਿਊਨਿਟੀ ਨੂੰ ਲਾਮਬੰਦ ਕਰਨ ਵਿੱਚ ਅਹਿਮ ਭੂਮਿਕਾ ਨਿਭਾਈ। ਐਸੋਸੀਏਸ਼ਨ ਵਲੋਂ ਇਸ ਸੰਬੰਧ ਵਿੱਚ ਭਾਰਤੀ ਕਮਿਊਨਿਟੀ ਵਿੱਚ ਕਈ ਕਾਮਯਾਬ ਮੀਟਿੰਗਾਂ ਕੀਤੀਆਂ ਗਈਆਂ। ਇਨ੍ਹਾਂ ਦਾ ਵਿਚਾਰ ਸੀ ਕਿ ਬੇਸਮੈਂਟ ਸੁਈਟਾਂ ਦੇ ਮਸਲੇ ਨੂੰ ਵੈਨਕੂਵਰ ਸਿਟੀ ਕੌਂਸਲ ਵਿੱਚ ਜ਼ਮੀਨ ਮਾਲਕਾਂ ਅਤੇ ਅਪਾਰਟਮੈਂਟ ਮਾਲਕਾਂ ਦੇ ਆਰਥਿਕ ਅਤੇ ਸਿਆਸੀ ਪ੍ਰਭਾਵ ਦੇ ਮੱਦੇ-ਨਜ਼ਰ ਦੇਖਣਾ ਚਾਹੀਦਾ ਹੈ। ਐਸੋਸੀਏਸ਼ਨ ਮੁਤਾਬਕ ਸਿਟੀ ਕੌਂਸਲ ਦਾ ਇਹ ਫੈਸਲਾ ਆਮ ਲੋਕਾਂ ਦੇ ਹਿਤਾਂ ਦੀ ਬਲੀ ਦੇ ਕੇ ਅਮੀਰ ਜ਼ਮੀਨ ਮਾਲਕਾਂ ਅਤੇ ਇਮਾਰਤਾਂ ਦੇ ਮਾਲਕਾਂ ਦੇ ਹਿਤਾਂ ਦੀ ਰਾਖੀ ਕਰਦਾ ਸੀ। ਆਪਣੀ ਗੱਲ ਦਾ ਘੇਰਾ ਵਧਾਉਣ ਲਈ ਐਸੋਸੀਏਸ਼ਨ ਨੇ ਕਮਿਊਨਿਟੀ ਤੋਂ ਬਾਹਰ ਦੀਆਂ ਸੰਸਥਾਂਵਾਂ ਨਾਲ ਵੀ ਨਾਤਾ ਜੋੜਿਆ। ਉਦਾਹਰਨ ਲਈ, ਇਨ੍ਹਾਂ ਦੀਆਂ ਮੀਟਿੰਗਾਂ ਵਿੱਚ ਕਿਰਾਏਦਾਰਾਂ ਦੇ ਹੱਕਾਂ ਲਈ ਕੰਮ ਕਰਦੀ ਜਥੇਬੰਦੀ  ਟੈਨੇਂਟਸ ਰਾਈਟਸ ਕੁਲੀਸ਼ਨ ਦੇ ਨੁਮਾਇੰਦਿਆਂ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ।

ਅੱਸੀਵਿਆਂ ਦੇ ਸ਼ੁਰੂ ਵਿੱਚ ਪੰਜਾਬ ਵਿੱਚ ਸ਼ੁਰੂ ਹੋਈ ਖਾਲਿਸਤਾਨ ਲਹਿਰ ਨੇ ਵਿਸ਼ਵ ਪੱਧਰ ਉੱਤੇ ਵਸੇ ਪੰਜਾਬੀ ਭਾਈਚਾਰੇ ਨੂੰ ਪ੍ਰਭਾਵਿਤ ਕੀਤਾ। ਨਤੀਜੇ ਵਜੋਂ ਕਨੇਡਾ ਦਾ ਪੰਜਾਬੀ ਭਾਈਚਾਰਾ ਵੀ ਇਸ ਇਸ ਲਹਿਰ ਨਾਲ ਸੰਬੰਧਤ ਹਿੰਸਾ, ਫਿਰਕਾਪ੍ਰਸਤੀ ਅਤੇ ਧਾਰਮਿਕ ਕੱਟੜਤਾ ਦਾ ਅਸਰ ਕਬੂਲਣੋਂ ਨਾ ਬਚ ਸਕਿਆ। ਕਮਿਊਨਿਟੀ ਵਿੱਚ ਕੰਮ ਕਰ ਰਹੀਆਂ ਅਗਾਂਹਵਧੂ ਜਥੇਬੰਦੀਆਂ ਲਈ ਜ਼ਰੂਰੀ ਹੋ ਗਿਆ ਕਿ ਉਹ ਇਸ ਬਾਰੇ ਸਪਸ਼ਟ ਸਟੈਂਡ ਲੈਣ। ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਖਾਲਿਸਤਾਨ ਦੀ ਲਹਿਰ ਨੂੰ ਪੈਦਾ ਕਰਨ ਵਿੱਚ ਉਸ ਸਮੇਂ ਦੀ ਹਿੰਦੁਸਤਾਨੀ ਸਰਕਾਰ, ਅਕਾਲੀ ਅਤੇ ਖਾਲਿਸਤਾਨੀ ਲੀਡਰਸ਼ਿੱਪ ਅਤੇ ਹਿੰਦੂ ਫਿਰਕਾਪ੍ਰਸਤਾਂ ਨੂੰ ਦੋਸ਼ੀ ਠਹਿਰਾਇਆ। ਆਪਣੀਆਂ ਪ੍ਰੈੱਸ ਰਿਲੀਜ਼ਾਂ ਵਿੱਚ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਹਰਿਮੰਦਰ ਸਾਹਿਬ ਉੱਪਰ ਹੋਏ ਹਮਲੇ, ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਤਲ ਅਤੇ ਇਸ ਕਤਲ ਤੋਂ ਬਾਅਦ ਦਿੱਲੀ ਵਿੱਚ ਸਿੱਖਾਂ ਦੇ ਬੇਰਹਿਮ ਕਤਲਾਂ ਦੀ ਨਿਖੇਧੀ ਕੀਤੀ। ਇਸ ਦੇ ਨਾਲ ਹੀ ਦੂਜੀਆਂ ਅਗਾਂਹਵਧੂ ਜਥੇਬੰਦੀਆਂ ਵਾਂਗ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੂੰ ਅਹਿਸਾਸ ਸੀ ਕਿ ਖਾਲਿਸਤਾਨ ਦਾ ਮਸਲਾ ਕਨੇਡਾ ਦੀ ਭਾਰਤੀ ਕਮਿਊਨਿਟੀ ਵਿੱਚ ਵੰਡੀਆਂ ਪਾ ਰਿਹਾ ਹੈ ਅਤੇ ਕਮਿਊਨਿਟੀ ਨੂੰ ਦਰਪੇਸ਼ ਦੂਜੇ ਮਸਲਿਆਂ (ਨਸਲਵਾਦ, ਮਜ਼ਦੂਰਾਂ ਦੀ ਲੁੱਟ ਖਸੁੱਟ ਦੇ ਮਸਲਿਆਂ ਆਦਿ) ਨਾਲ ਨਜਿੱਠਣ ਵਿੱਚ ਰੁਕਾਵਟ ਬਣ ਰਿਹਾ ਹੈ। ਅਕਤੂਬਰ 1984 ਵਿੱਚ ਐਸੋਸੀਏਸ਼ਨ ਵਲੋਂ ਪੰਜਾਬ ਸਮੱਸਿਆ ਬਾਰੇ ਕਨੇਡਾ ਦਰਪਣ ਵਿੱਚ ਛਪੀ ਇਕ ਸਟੇਟਮੈਂਟ ਕਿਹਾ ਗਿਆ:

> ਕੈਨੇਡਾ ਵਿੱਚ ਭਾਰਤੀ ਕਮਿਊਨਿਟੀ ਵਿੱਚ ਏਕਤਾ, ਸਦਭਾਵਨਾ ਅਤੇ ਭਰਾਤਰੀ ਸਾਂਝ ਰੱਖਣ ਬਾਰੇ ਅਸੀਂ ਦ੍ਰਿੜ ਹਾਂ। ਸਾਡਾ ਕੈਨੇਡਾ ਵਿਚਲਾ ਵਿਰਸਾ ਭੀ ਇਹ ਦਰਸਾਉਂਦਾ ਹੈ ਕਿ ਧਰਮ, ਜਾਤ-ਪਾਤ ਅਤੇ ਇਲਾਕੇ ਤੋਂ ਉੱਪਰ ਉੱਠ ਕੇ ਅਸੀਂ ਆਪਸੀ ਭਰਾਤਰੀ ਭਾਵ, ਪਿਆਰ ਅਤੇ ਸਦਭਾਵਨਾ ਕਾਇਮ ਰੱਖੀਏ। ਕਿਸੇ ਵਿਅਕਤੀ ਜਾਂ ਗਰੁੱਪ ਅਤੇ ਫਿਰਕੇ ਜਾਂ ਧਰਮ ਦੇ ਲੋਕਾਂ ਨੂੰ ਧਮਕਾਉਣ ਜਾਂ ਦਬਾਉਣ ਦੀਆਂ ਗੱਲਾਂ ਸਾਨੂੰ ਕਮਜ਼ੋਰ ਕਰਦੀਆਂ ਹਨ। ਨਸਲਵਾਦ ਅਤੇ ਫਿਰਕੂ ਜ਼ਹਿਰ ਵਧਾਉਂਦੀਆਂ ਹਨ ਅਤੇ ਸਾਮਰਾਜੀ ਚਾਲਾਂ ਨੂੰ ਸਫਲ ਕਰਨ ਵਿੱਚ ਸਹਾਈ ਹੁੰਦੀਆਂ ਹਨ। ਇਥੇ ਅਸੀਂ ਸਫਲਤਾ ਪ੍ਰਾਪਤ ਕਰਨੀ ਹੈ ਤਾਂ ਫਿਰ ਸਭ ਭਾਰਤੀਆਂ ਨੇ ਭਾਈ ਭਾਈ ਬਣਨਾ ਹੈ ਅਤੇ ਕਨੇਡੀਅਨ ਕਾਮੇ ਦਾ ਸਾਥ ਲੈਣਾ ਹੈ ਪਰ ਜੇ ਅਸੀਂ ਫਿਰਕੂ ਲੀਹਾਂ ਉੱਤੇ ਲੜੇ ਤਾਂ ਸਾਥ ਗੁਆ ਬੈਠਾਂਗੇ। ... ਆਓ ਇਕੱਠੇ ਹੋ ਕੇ ਸਾਮਰਾਜੀ ਵੰਡ-ਪਾਊ ਚਾਲਾਂ ਜੋ ਭਾਰਤ ਅਤੇ ਸਾਨੂੰ ਲੀਰੋ ਲੀਰ ਕਰਨੀਆਂ ਚਾਹੁੰਦੀਆਂ ਹਨ ਨੂੰ ਹਾਰ ਦੇਈਏ ਅਤੇ ਨਾਲ ਹੀ ਭਾਰਤੀ ਕਾਂਗਰਸੀ ਹਾਕਮਾਂ ਦੀਆਂ ਲੋਕ ਮਾਰੂ ਨੀਤੀਆਂ ਨੂੰ ਭੀ ਨੰਗਿਆਂ ਕਰੀਏ ਅਤੇ ਫਿਰਕੂ ਜ਼ਹਿਰ ਅਤੇ ਵੱਖਵਾਦ ਨੂੰ ਤਿਲਾਂਜਲੀ ਦੇ ਕੇ ਸਾਂਝੇ ਹੱਕਾਂ ਲਈ ਸਾਂਝੇ ਤੌਰ ’ਤੇ ਲੜੀਏ।

ਜਦੋਂ ਭਾਰਤ ਸਰਕਾਰ ਨੇ ਬਾਹਰ ਰਹਿੰਦੇ ਭਾਰਤੀ ਮੂਲ ਦੇ ਲੋਕਾਂ ਲਈ ਇਹ ਜ਼ਰੂਰੀ ਕਰ ਦਿੱਤਾ ਕਿ ਉਨ੍ਹਾਂ ਨੂੰ ਭਾਰਤ ਵਾਪਸ ਆਉਣ ਲਈ ਵੀਜ਼ੇ ਦੀ ਜ਼ਰੂਰਤ ਹੋਵੇਗੀ ਤਾਂ ਐਸੋਸੀਏਸ਼ਨ ਨੇ ਸਮੇਂ ਸਮੇਂ ਇਸ ਪਾਲਿਸੀ ਦਾ ਵਿਰੋਧ ਕੀਤਾ। ਉਦਾਹਰਨ ਲਈ, ਸੰਨ 1985 ਵਿੱਚ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਨੁਮਾਇੰਦੇ ਗੁਰਨਾਮ ਸਿੰਘ ਸੰਘੇੜਾ ਅਤੇ ਇੰਡੀਅਨ ਵਰਕਰਜ਼ ਐਸੋਸੀਏਸ਼ਨ ਆਫ ਗਰੇਟ ਬ੍ਰਿਟੇਨ ਦੇ ਨੁਮਾਇੰਦੇ ਸੋਹਣ ਸਿੰਘ ਸੰਧੂ ਨੇ ਜਲੰਧਰ ਵਿੱਚ ਇਕ ਪ੍ਰੈੱਸ ਕਾਨਫਰੰਸ ਕੀਤੀ ਜਿਸ ਵਿੱਚ ਉਨ੍ਹਾਂ ਵੀਜ਼ਾ ਸਿਸਟਮ ਨਾਲ ਬਾਹਰ ਵਸਦੇ ਭਾਰਤੀ ਮੂਲ ਦੇ ਲੋਕਾਂ ਨੂੰ ਆ ਰਹੀਆਂ ਮੁਸ਼ਕਿਲਾਂ ਬਾਰੇ ਚਾਨਣਾ ਪਾਇਆ। ਇਸ ਤੋਂ ਬਾਅਦ ਉਨ੍ਹਾਂ ਨੇ ਪੰਜਾਬ ਦੇ ਮੁੱਖ ਮੰਤਰੀ ਸੁਰਜੀਤ ਸਿੰਘ ਬਰਨਾਲਾ ਨੂੰ ਯਾਦ ਪੱਤਰ ਭੇਂਟ

ਕੀਤਾ। ਇਸ ਯਾਦ ਪੱਤਰ ਵਿੱਚ ਪੰਜਾਬ ਦੇ ਮੁੱਖ ਮੰਤਰੀ ਤੋਂ ਮੰਗ ਕੀਤੀ ਗਈ ਕਿ ਉਹ ਆਪਣੇ ਦਫਤਰ ਦਾ ਅਸਰ ਰਸੂਖ ਵਰਤ ਕੇ ਹਿੰਦੁਸਤਾਨ ਦੀ ਸਰਕਾਰ ਉੱਤੇ ਇਸ ਗੱਲ ਲਈ ਜ਼ੋਰ ਪਾਉਣ ਕਿ ਬਾਹਰ ਵਸਦੇ ਭਾਰਤੀਆਂ ਉੱਤੇ ਭਾਰਤ ਆਉਣ ਸਮੇਂ ਵੀਜ਼ੇ ਦੀ ਜੋ ਸ਼ਰਤ ਲਾਈ ਗਈ ਹੈ, ਉਸ ਨੂੰ ਖਤਮ ਕੀਤਾ ਜਾਵੇ।

ਭਾਰਤੀ ਕਮਿਊਨਿਟੀ ਵਿੱਚ ਚੱਲ ਰਹੇ ਹੋਰ ਸੰਘਰਸ਼ਾਂ ਦੀ ਮਦਦ ਲਈ ਵੀ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਆਪਣੀ ਸਮਰੱਥਾ ਅਨੁਸਾਰ ਹਿੱਸਾ ਪਾਉਂਦੀ ਰਹੀ। ਇਸ ਦੀ ਇਕ ਉਦਾਹਰਨ ਹੈ ਐਸੋਸੀਏਸ਼ਨ ਵਲੋਂ ਸਮੇਂ ਸਮੇਂ ਖੇਤ ਮਜ਼ਦੂਰਾਂ ਦੇ ਘੋਲ ਦੀ ਮਦਦ ਕਰਨਾ।

ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਆਪਣਾ ਕੰਮ ਭਾਰਤੀ ਕਮਿਊਨਿਟੀ ਤੱਕ ਹੀ ਸੀਮਤ ਨਹੀਂ ਰੱਖਿਆ ਸਗੋਂ ਕਮਿਊਨਿਟੀ ਤੋਂ ਬਾਹਰ ਕੰਮ ਕਰ ਰਹੀਆਂ ਜਥੇਬੰਦੀਆਂ ਨਾਲ ਸਾਂਝ ਪੈਦਾ ਕੀਤੀ ਅਤੇ ਉਨ੍ਹਾਂ ਨਾਲ ਮਿਲ ਕੇ ਕੰਮ ਕੀਤਾ। ਵੈਨਕੂਵਰ ਅਤੇ ਸਰੀ ਦੀਆਂ ਮਿਉਂਸਪਲ ਇਲੈਕਸ਼ਨਾਂ ਵਿੱਚ ਐਸੋਸੀਏਸ਼ਨ ਸਰਗਰਮੀ ਨਾਲ ਹਿੱਸਾ ਲੈਂਦੀ ਰਹੀ ਅਤੇ ਵੈਨਕੂਵਰ ਵਿੱਚ ਕੋਪ (ਕਮੇਟੀ ਫਾਰ ਪ੍ਰੋਗਰੈਸਿਵ ਇਲੈਕਟਰਜ਼) ਅਤੇ ਸਰੀ ਵਿੱਚ ਸਕੋਪ (ਸਰੀ ਕਮੇਟੀ ਫਾਰ ਪ੍ਰੋਗਰੈਸਿਵ ਇਲੈਕਟਰਜ਼) ਨੂੰ ਕਾਮਯਾਬ ਬਣਾਉਣ ਲਈ ਕੰਮ ਕਰਦੀ ਰਹੀ। ਮਿਉਂਸਪਲ ਇਲੈਕਸ਼ਨਾਂ ਸਮੇਂ ਐਸੋਸੀਏਸ਼ਨ ਨੇ ਕੋਪ ਅਤੇ ਸਕੋਪ ਦੀ ਮਦਦ ਕਰਨ ਲਈ ਕਮਿਊਨਿਟੀ ਵਿੱਚ ਜਨਤਕ ਮੀਟਿੰਗਾਂ ਕੀਤੀਆਂ, ਫੰਡ ਰੇਜ਼ਿੰਗ ਡਿਨਰਾਂ ਦਾ ਪ੍ਰਬੰਧ ਕੀਤਾ ਅਤੇ ਇਨ੍ਹਾਂ ਕਮੇਟੀਆਂ ਦੇ ਪ੍ਰੋਗਰਾਮ ਨੂੰ ਪੰਜਾਬੀ ਕਮਿਊਨਿਟੀ ਤੱਕ ਪਹੁੰਚਾਉਣ ਦੇ ਯਤਨ ਕੀਤੇ। ਐਸੋਸੀਏਸ਼ਨ ਦਾ ਯਕੀਨ ਸੀ ਕਿ ਵੈਨਕੂਵਰ ਅਤੇ ਸਰੀ ਦੇ ਮਿਉਂਸਪਲ ਪੱਧਰ ਉੱਤੇ ਕੋਪ ਅਤੇ ਸਕੋਪ ਦੀ ਜਿੱਤ ਘੱਟ ਗਿਣਤੀਆਂ ਲਈ ਫਾਇਦੇਮੰਦ ਹੋਵੇਗੀ।

ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਮੈਂਬਰ ਵੈਨਕੂਵਰ ਸ਼ਹਿਰ ਵਿੱਚ 'ਇੰਡ ਦਾ ਆਰਮਜ਼ ਰੇਸ' ਨਾਂ ਦੀ ਜਥੇਬੰਦੀ ਵਲੋਂ ਸੰਸਾਰ ਵਿੱਚ ਹਥਿਆਰਾਂ ਦੀ ਦੌੜ ਦਾ ਖਾਤਮਾ ਕਰਨ ਲਈ ਹਰ ਸਾਲ (1980ਵਿਆਂ ਦੌਰਾਨ) ਅਪ੍ਰੈਲ ਵਿੱਚ ਕੱਢੇ ਜਾਂਦੇ ਜਲੂਸ ਵਿੱਚ ਵੱਧ ਚੱੜ੍ਹ ਕੇ ਹਿੱਸਾ ਲੈਂਦੇ ਸਨ। ਐਸੋਸੀਏਸ਼ਨ ਦਾ ਵਿਚਾਰ ਸੀ ਕਿ ਐਟਮੀ ਹਥਿਆਰ ਦੁਨੀਆ ਦੀ ਸ਼ਾਂਤੀ ਅਤੇ ਖੁਸ਼ਹਾਲੀ ਲਈ ਇਕ ਵੱਡਾ ਖਤਰਾ ਹਨ। ਐਸੋਸੀਏਸ਼ਨ ਇਹ ਵੀ ਸਮਝਦੀ ਸੀ ਕਿ ਸੰਸਾਰ ਪੱਧਰ ਉੱਤੇ ਜਿੰਨਾ ਧਨ ਹਥਿਆਰਾਂ ਉੱਤੇ ਖਰਚ ਹੁੰਦਾ ਹੈ, ਜੇ ਉਸ ਦਾ ਕੁਝ ਹਿੱਸਾ ਵੀ ਸਮਾਜ ਭਲਾਈ ਦੇ ਕੰਮਾਂ ਉੱਤੇ ਖਰਚ ਹੋਵੇ ਤਾਂ ਦੁਨੀਆ ਦੇ ਬਹੁਗਿਣਤੀ ਲੋਕਾਂ ਦੀ ਗਰੀਬੀ ਦੂਰ ਕੀਤੀ ਜਾ ਸਕਦੀ ਹੈ ਅਤੇ ਉਨ੍ਹਾਂ ਨੂੰ ਚੰਗੀ ਵਿਦਿਆ, ਡਾਕਟਰੀ ਸਹਾਇਤਾ ਅਤੇ ਰਹਿਣ ਸਹਿਣ ਦੇ ਚੰਗੇ ਸਾਧਨ ਮੁਹੱਈਆ ਕੀਤੇ ਜਾ ਸਕਦੇ ਹਨ।

ਬੀ ਸੀ ਦੀ ਸੋਸ਼ਲ ਕਰੈਡਿਟ ਸਰਕਾਰ ਨੇ 1983 ਵਿੱਚ ਬਹੁਤ ਸਾਰੇ ਅਜਿਹੇ ਕਾਨੂੰਨ ਬਣਾਉਣ ਦਾ ਫੈਸਲਾ ਕੀਤਾ ਜੋ ਆਮ ਲੋਕਾਂ ਦੇ ਹਿਤਾਂ ਦੇ ਵਿਰੁੱਧ ਸਨ। ਇਨ੍ਹਾਂ ਕਾਨੂੰਨਾਂ ਦਾ ਮਕਸਦ ਬੀ ਸੀ ਹਿਊਮਨ ਰਾਈਟਸ ਕਮਿਸ਼ਨ ਨੂੰ ਖਤਮ ਕਰਨਾ, ਮਜ਼ਦੂਰ ਯੂਨੀਅਨਾਂ ਨੂੰ ਕਮਜ਼ੋਰ ਕਰਨਾ, ਵਿਦਿਆ ਅਤੇ ਸਿਹਤ ਸੇਵਾਵਾਂ ਉੱਪਰ ਵੱਡੀਆਂ ਕਟੌਤੀਆਂ ਲਾਉਣਾ ਸੀ। ਇਨ੍ਹਾਂ ਕਾਨੂੰਨਾਂ ਵਿਰੁੱਧ ਬੀ ਸੀ ਵਿੱਚ ਅਪਰੇਸ਼ਨ ਸੌਲੇਡੈਰਿਟੀ ਨਾਂ ਦੀ ਇਕ ਵਿਸ਼ਾਲ ਜਨਤਕ ਲਹਿਰ ਪੈਦਾ ਹੋ ਗਈ। ਭਾਰਤੀ ਕਮਿਊਨਿਟੀ ਦੀਆਂ ਹੋਰ ਅਗਾਂਹਵਧੂ ਜਥੇਬੰਦੀਆਂ ਵਾਂਗ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਵੀ ਇਸ ਲਹਿਰ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ। ਐਸੋਸੀਏਸ਼ਨ ਨੇ ਸੋਸ਼ਲ ਕਰੈਡਿਟ ਸਰਕਾਰ ਵਲੋਂ ਬਣਾਏ ਜਾ ਰਹੇ ਕਾਨੂੰਨਾਂ ਦੇ ਵਿਰੋਧ ਵਿੱਚ ਕਮਿਊਨਿਟੀ ਵਿੱਚ ਮੀਟਿੰਗਾਂ ਕੀਤੀਆਂ, ਭਾਰਤੀ ਲੋਕਾਂ ਨੂੰ ਇਨ੍ਹਾਂ ਕਾਨੂੰਨਾਂ ਦੇ ਮਾਰੂ ਅਸਰਾਂ ਤੋਂ ਜਾਣੂ ਕਰਵਾਇਆ ਅਤੇ ਅਪਰੇਸ਼ਨ ਸੌਲੇਡੈਰਿਟੀ ਵਲੋਂ ਜਥੇਬੰਦ ਕੀਤੇ ਵਿਸ਼ਾਲ ਮੁਜ਼ਾਹਰਿਆਂ ਵਿੱਚ ਹਿੱਸਾ ਲਿਆ।

ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਹਿੰਦੁਸਤਾਨ ਵਿੱਚ ਮਜ਼ਦੂਰਾਂ ਅਤੇ ਆਮ ਲੋਕਾਂ ਦੇ ਹੱਕਾਂ ਲਈ ਚਲਦੇ ਘੋਲਾਂ, ਖਾਸ ਕਰਕੇ ਮਾਰਕਸਵਾਦੀ ਕਮਿਊਨਿਸਟ ਪਾਰਟੀ ਦੀ ਅਗਵਾਈ ਵਿੱਚ ਚਲਦੇ ਘੋਲਾਂ, ਦੀ ਹਮਾਇਤ ਕਰਦੀ ਰਹੀ। ਉਦਾਹਰਨ ਲਈ, ਐਸੋਸੀਏਸ਼ਨ ਨੇ ਆਪਣੀ ਸਥਾਪਨਾ ਮੀਟਿੰਗ ਵਿੱਚ ਹਿੰਦੁਸਤਾਨ ਵਿੱਚ ਲਾਗੂ ਮੀਸਾ ਕਾਨੂੰਨ ਦੀ ਵਿਰੋਧਤਾ ਕੀਤੀ ਅਤੇ ਸਰਕਾਰ ਤੋਂ ਸ਼ਹਿਰੀ ਅਜ਼ਾਦੀਆਂ ਨੂੰ ਬਹਾਲ ਕਰਨ ਦੀ ਮੰਗ ਕੀਤੀ।

ਅੰਤਰਰਾਸ਼ਟਰੀ ਪੱਧਰ ਉੱਤੇ ਵੀ ਐਸੋਸੀਏਸ਼ਨ ਮਜ਼ਦੂਰਾਂ ਅਤੇ ਦੱਬੇ ਕੁਚਲੇ ਲੋਕਾਂ ਵਲੋਂ ਆਪਣੇ ਹੱਕਾਂ ਅਤੇ ਸਮਾਜਕ ਇਨਸਾਫ ਲਈ ਲੜੀਆਂ ਜਾ ਰਹੀਆਂ ਲੜਾਈਆਂ ਨਾਲ ਆਪਣੀ ਸਾਂਝ ਪ੍ਰਗਟ ਕਰਦੀ ਰਹੀ। ਇਸ ਦੀ ਇਕ ਉਦਾਹਰਨ ਦੱਖਣੀ ਅਫਰੀਕਾ ਵਿੱਚ ਕਾਲੇ ਲੋਕਾਂ ਵਲੋਂ ਨਸਲਵਾਦ ਵਿਰੁੱਧ ਲੜੀ ਜਾ ਰਹੀ ਲੜਾਈ ਦੀ ਲਈ ਜਾ ਸਕਦੀ ਹੈ। ਆਪਣੇ ਸਥਾਪਨਾ ਦਿਵਸ ਸਮੇਂ ਐਸੋਸੀਏਸ਼ਨ ਨੇ ਇਸ ਸੰਬੰਧ ਵਿੱਚ ਇਕ ਮਤਾ ਪਾਸ ਕੀਤਾ। ਫਿਰ 1985 ਦੇ ਅਖੀਰ ਵਿੱਚ ਜਦੋਂ ਸਾਊਥ ਅਫਰੀਕਾ ਦੇ ਅਪਾਰਥਾਈਡ ਪ੍ਰਬੰਧ ਦਾ ਸੰਸਾਰ ਪੱਧਰ ਉੱਤੇ ਤਿੱਖਾ ਵਿਰੋਧ ਹੋ ਰਿਹਾ ਸੀ ਅਤੇ ਵੈਨਕੂਵਰ ਦੀ

ਸਮੁੱਚੀ ਅਗਾਂਹਵਧੂ ਕਮਿਊਨਿਟੀ ਵੀ ਇਸ ਵਿਰੋਧ ਵਿੱਚ ਆਪਣਾ ਬਣਦਾ ਹਿੱਸਾ ਪਾ ਰਹੀ ਸੀ ਉਦੋਂ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨੇ ਭਾਰਤੀ ਕਮਿਊਨਿਟੀ ਵਿੱਚ ਅਪਾਰਥਾਈਡ ਵਿਰੁੱਧ ਗੱਲ ਚਲਾਈ ਅਤੇ ਵੈਨਕੂਵਰ ਦੀ ਸਮੁੱਚੀ ਅਗਾਂਹਵਧੂ ਕਮਿਊਨਿਟੀ ਵਲੋਂ ਕੀਤੀਆਂ ਜਾ ਰਹੀਆਂ ਸਰਗਰਮੀਆਂ ਵਿੱਚ ਆਪਣਾ ਯੋਗਦਾਨ ਪਾਇਆ।

ਜਿਵੇਂ ਪਹਿਲਾਂ ਦੱਸਿਆ ਗਿਆ ਹੈ ਕਿ ਕਨੇਡਾ ਦੇ ਭਾਰਤੀ ਲੋਕਾਂ ਨਾਲ ਸੰਪਰਕ ਰੱਖਣ ਲਈ ਐਸੋਸੀਏਸ਼ਨ ਸਮੇਂ ਸਮੇਂ ਕਮਿਊਨਿਟੀ ਵਿੱਚ ਜਨਤਕ ਮੀਟਿੰਗਾਂ ਦਾ ਪ੍ਰਬੰਧ ਕਰਦੀ ਸੀ। ਇਸ ਦੇ ਨਾਲ ਹੀ ਲੋਕਾਂ ਨਾਲ ਸੰਪਰਕ ਰੱਖਣ ਲਈ ਐਸੋਸੀਏਸ਼ਨ ਵਲੋਂ 'ਲੋਕਤਾ' ਨਾਂ ਦਾ ਮਾਸਕ ਪਰਚਾ ਕੱਢਿਆ ਜਾਂਦਾ ਸੀ। ਬੇਸ਼ੱਕ 'ਲੋਕਤਾ' ਐਸੋਸੀਏਸ਼ਨ ਦੇ ਹੋਂਦ ਵਿੱਚ ਆਉਣ ਤੋਂ ਸਾਲ ਕੁ ਪਹਿਲਾਂ ਨਿਕਲਣਾ ਸ਼ੁਰੂ ਹੋ ਗਿਆ ਸੀ ਪਰ ਫਿਰ ਵੀ ਪਰਚੇ ਨੂੰ ਚਲਾਉਣ ਵਾਲੇ ਉਹੀ ਲੋਕ ਸਨ ਜੋ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਅਹੁਦੇਦਾਰ ਸਨ, ਇਸ ਲਈ ਐਸੋਸੀਏਸ਼ਨ ਹੋਂਦ ਵਿੱਚ ਆਉਣ ਤੋਂ ਬਾਅਦ 'ਲੋਕਤਾ' ਐਸੋਸੀਏਸ਼ਨ ਦੇ ਬੁਲਾਰੇ ਦੇ ਰੂਪ ਵਿੱਚ ਕੰਮ ਕੰਮ ਕਰਦਾ ਰਿਹਾ।

ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨਾਲ ਮੈਂਬਰਾਂ ਅਤੇ ਸਹਿਯੋਗੀਆਂ ਵਜੋਂ ਹੇਠ ਲਿਖੇ ਲੋਕਾਂ ਨੇ ਕੰਮ ਕੀਤਾ:

ਲਛਮਣ ਸਿੰਘ ਦਿਉ, ਪਿਆਰਾ ਸਿੰਘ ਬਾਸੀ, ਅਮਰਜੀਤ ਸੂਫੀ, ਮਹਿੰਦਰ ਸੂਮਲ, ਜਸਪਾਲ ਸੰਧੂ, ਹਰਕੇਵਲ ਧਾਲੀਵਾਲ, ਦਲਜੀਤ ਕਲਿਆਣ ਪੁਰੀ, ਗੁਰਨਾਮ ਸੰਘੇੜਾ, ਹਰਮਿੰਦਰ ਕੌਰ ਸੰਘੇੜਾ, ਇਕਬਾਲ ਕੌਰ ਸੂਮਲ, ਬਲਵੀਰ ਜੌਹਲ, ਸੁਰਜੀਤ ਸੋਹਲ, ਅਮਰੀਕ ਬੀਕਾ, ਪਾਖਰ ਸਿੰਘ ਮਾਨ, ਕੁਲਵੰਤ ਸਿੰਘ ਸਹੋਤਾ, ਸੁਰਿੰਦਰ ਸੰਘਾ, ਕੁਲਵੀਰ ਸੰਘਾ, ਇਕਬਾਲ ਕਾਹਲੋਂ, ਕੁਲਵੰਤ ਢੇਸੀ, ਲਛਮਣ ਸਿੰਘ ਢੇਸੀ, ਪ੍ਰੀਤਮ ਸਿੰਘ ਖਾਨਖਾਨਾ, ਅਮਰਜੀਤ ਚੱਠਾ, ਸ਼ਮਿੰਦਰ ਕੌਰ ਬਾਸੀ, ਅਜੀਤ ਸਿੰਘ ਅਣਖੀ, ਸ਼ਿੰਦਾ ਢੇਸੀ, ਚਰਨ ਸਿੰਘ ਸੱਲ, ਸਾਹਿਬ ਥਿੰਦ, ਅਮਰਜੀਤ ਗਿੱਲ, ਵੀਰ ਸਿੰਘ ਝੁੱਟੀ, ਦਰਸ਼ਨ ਸਿੰਘ ਸੰਘੇੜਾ, ਮੱਖਣ ਟੁੱਟ, ਹਰਦੇਵ ਰਾਏ, ਕੁਲਜੀਤ ਦਿਉਲ, ਨੇਕ ਥਿੰਦ, ਅਮਰੀਕ ਦਿਉਲ, ਬਿੱਟੂ ਢੱਲਾ, ਸੁਖਜਿੰਦਰ ਧਾਲੀਵਾਲ, ਸੁਰਿੰਦਰ ਸਿੰਘ ਬੈਂਸ, ਹਰਮੇਲ ਸੁੰਨੜ, ਜਸਵਿੰਦਰ ਜੌਹਲ, ਅਮਰੀਕ ਜੌਹਲ ਅਤੇ ਸਤਨਾਮ ਸਿੰਘ ਬਾਠ।

*ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦਾ ਇਹ ਰੇਖਾ-ਚਿੱਤਰ ਲਿਖਣ ਲਈ ਹੇਠ ਲਿਖੇ ਸੋਮਿਆਂ ਨੂੰ ਅਧਾਰ ਬਣਾਇਆ ਗਿਆ ਹੈ:*

1. ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਮੈਂਬਰਾਂ ਜਸਪਾਲ ਸੰਧੂ (10 ਮਾਰਚ, 1998, ਸਰੀ ਬੀ ਸੀ) ਅਤੇ ਮਹਿੰਦਰ ਸੂਮਲ (24 ਮਈ 1998, ਵੈਨਕੂਵਰ ਬੀ ਸੀ) ਨਾਲ ਲੇਖਕਾਂ ਵਲੋਂ ਕੀਤੀਆਂ ਮੁਲਾਕਾਤਾਂ।

2. ਸਥਾਨਕ ਅਖਬਾਰਾਂ ਤੇ ਮੈਗਜ਼ੀਨ, ਖਾਸ ਕਰਕੇ 'ਲੋਕਤਾ' ਅਤੇ 'ਕਨੇਡਾ ਦਰਪਣ'।

3. ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੇ ਹੋਰ ਡਾਕੂਮੈਂਟਸ ਅਤੇ ਮੈਂਬਰਾਂ ਵਲੋਂ ਦਿੱਤੀ ਜਾਣਕਾਰੀ ਖਾਸ ਕਰਕੇ ਅਮਰਜੀਤ ਸੂਫੀ ਹੋਰਾਂ ਵਲੋਂ।

ਚਾਰ

# ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ

ਐਡਮੰਟਨ ਸ਼ਹਿਰ ਵਿੱਚ ਅਗਾਂਹਵਧੂ ਸਰਗਰਮੀਆਂ ਦੀ ਜਥੇਬੰਦਕ ਰੂਪ ਵਿੱਚ ਸ਼ੁਰੂਆਤ ਸੰਨ 1979 ਵਿੱਚ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੇ ਹੋਂਦ ਵਿੱਚ ਆਉਣ ਨਾਲ ਹੋਈ। ਉਂਝ ਇਸ ਤੋਂ ਪਹਿਲਾਂ ਹੀ ਐਡਮੰਟਨ ਵਿੱਚ ਖੱਬੇ-ਪੱਖੀ ਸਿਆਸਤ ਨਾਲ ਸੰਬੰਧ ਰੱਖਦੇ ਪੰਜਾਬੀਆਂ ਨੇ ਗੈਰ-ਰਸਮੀ ਤੌਰ 'ਤੇ ਮਿਲਣਾ ਸ਼ੁਰੂ ਕਰ ਦਿੱਤਾ ਸੀ। ਇਨ੍ਹਾਂ ਮਿਲਣੀਆਂ ਵਿੱਚ ਸ਼ਾਮਲ ਹੋਣ ਵਾਲਿਆਂ ਵਿੱਚ ਸਨ: ਰਾਜਿੰਦਰ ਹੰਸ, ਬਲਦੇਵ ਗਰੇਵਾਲ, ਜਗਦੇਵ ਸੋਹੀ, ਕਰਨੈਲ, ਪਰਮਜੀਤ ਧਾਲੀਵਾਲ, ਲਾਟ ਭਿੰਡਰ, ਗੁਰਚਰਨ ਬਰਾੜ, ਸਤਵੰਤ ਦੀਪਕ, ਡਾ: ਸੰਧੂ, ਸਤਵੰਤ ਰਾਖਰਾ, ਕੁਲਦੀਪ (ਫੋਰਟ ਮਕਮਰੀ), ਰਘਬੀਰ ਮਾਂਗਟ ਅਤੇ ਹਰਬੰਸ ਢਿੱਲੋਂ। ਇਨ੍ਹਾਂ ਵਿੱਚੋਂ ਬਹੁਗਿਣਤੀ ਲੋਕ ਪੰਜਾਬ ਦੀ ਨਕਸਲਾਈਟ ਸਿਆਸਤ ਨਾਲ ਸੰਬੰਧ ਰੱਖਦੇ ਆਏ ਸਨ। ਬੇਸ਼ੱਕ ਇਨ੍ਹਾਂ ਮੀਟਿੰਗਾਂ ਦਾ ਸੁਭਾਅ ਜ਼ਿਆਦਾਤਰ ਸਮਾਜਕ ਮੇਲ-ਮਿਲਾਪ ਵਾਲਾ ਸੀ ਪਰ ਇਨ੍ਹਾਂ ਵਿੱਚ ਹੁੰਦੀ ਗੱਲਬਾਤ ਦਾ ਵਿਸ਼ਾ ਮੁੱਖ ਤੌਰ 'ਤੇ ਪੰਜਾਬ ਦੀ ਖੱਬੀ ਅਤੇ ਖਾਸ ਕਰਕੇ ਨਕਸਲਾਈਟ ਸਿਆਸਤ ਹੁੰਦਾ। ਇਨ੍ਹਾਂ ਮੀਟਿੰਗਾਂ ਵਿੱਚ ਇਸ ਸਿਆਸਤ ਨਾਲ ਸੰਬੰਧਤ ਪੰਜਾਬ ਤੋਂ ਮੰਗਵਾਏ ਗਏ ਪਰਚਿਆਂ ਦੀ ਸਮੱਗਰੀ ਵਿਚਾਰੀ ਜਾਂਦੀ ਅਤੇ ਇਨ੍ਹਾਂ ਪਰਚਿਆਂ/ਗਰੁੱਪਾਂ ਦੀ ਮਦਦ ਕਰਨ ਬਾਰੇ ਵਿਚਾਰ ਵਟਾਂਦਰਾ ਕੀਤਾ ਜਾਂਦਾ।

ਪੰਜਾਬੀ ਦਾ ਇਨਕਲਾਬੀ ਕਵੀ ਸੰਤ ਰਾਮ ਉਦਾਸੀ 1979 ਵਿੱਚ ਇਪਾਨਾ (ਵੈਨਕੂਵਰ) ਦੇ ਸੱਦੇ ਉੱਤੇ ਕਨੇਡਾ ਆਇਆ। ਉਦਾਸੀ ਨੂੰ ਐਡਮੰਟਨ ਦੇ ਲੋਕਾਂ ਸਾਹਮਣੇ ਪੇਸ਼ ਕਰਨ ਦੀ ਜ਼ਿੰਮੇਵਾਰੀ ਉੱਪਰ ਦੱਸੇ ਲੋਕਾਂ ਨੇ ਲਈ ਅਤੇ ਉਦਾਸੀ ਦੇ ਪ੍ਰੋਗਰਾਮ ਨੂੰ ਜਥੇਬੰਦਕ ਢੰਗ ਨਾਲ ਕਰਨ ਲਈ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਦੀ ਨੀਂਹ ਰੱਖੀ। ਸੰਤ ਰਾਮ ਉਦਾਸੀ ਦੇ ਪ੍ਰੋਗਰਾਮ ਨੂੰ ਐਡਮੰਟਨ ਦੇ ਲੋਕਾਂ ਵਲੋਂ ਭਰਵਾਂ ਹੁੰਗਾਰਾ ਮਿਲਿਆ। ਉਸ ਸਮੇਂ ਐਡਮੰਟਨ ਸ਼ਹਿਰ ਵਿੱਚ ਭਾਰਤੀਆਂ ਦੀ ਅਬਾਦੀ 5000 -6000 ਦੇ ਕਰੀਬ ਸੀ। ਇਸ ਛੋਟੀ ਜਿਹੀ ਅਬਾਦੀ ਵਿੱਚੋਂ ਉਦਾਸੀ ਦੇ ਪ੍ਰੋਗਰਾਮ ਨੂੰ ਦੇਖਣ 300-400 ਦੇ ਕਰੀਬ ਦਰਸ਼ਕ ਆਏ ਜੋ ਕਿ ਇਕ ਕਾਮਯਾਬੀ ਅਤੇ ਉਤਸ਼ਾਹ ਵਾਲੀ ਗੱਲ ਸੀ। ਇਸ ਤਰ੍ਹਾਂ ਸੰਤ ਰਾਮ ਉਦਾਸੀ ਦਾ ਪ੍ਰੋਗਰਾਮ ਕਰਵਾਉਣ ਦੀ ਲੋੜ ਨੇ ਐਡਮੰਟਨ ਦੀਆਂ ਗੈਰ-ਰਸਮੀ ਖੱਬੇ-ਪੱਖੀ ਸਰਗਰਮੀਆਂ ਨੂੰ ਇਕ ਜਥੇਬੰਦਕ ਰੂਪ ਦੇ ਦਿੱਤਾ। ਐਸੋਸੀਏਸ਼ਨ ਦਾ ਮੁੱਖ ਮਕਸਦ, ਐਡਮੰਟਨ ਵਿੱਚ ਅਗਾਂਹਵਧੂ ਅਤੇ ਨਿੱਗਰ ਸਭਿਆਚਾਰਕ ਪ੍ਰੋਗਰਾਮ ਪੇਸ਼ ਕਰਨਾ ਮਿੱਥਿਆ ਗਿਆ ਤਾਂ ਕਿ ਮੁਨਾਫੇ ਲਈ ਕਰਵਾਏ ਜਾਂਦੇ 'ਲੱਚਰ' ਪ੍ਰੋਗਰਾਮਾਂ ਦਾ ਬਦਲ ਪੇਸ਼ ਕੀਤਾ ਜਾ ਸਕੇ।

ਇੱਥੇ ਪਾਠਕਾਂ ਦੇ ਮਨ ਵਿੱਚ ਸ਼ਾਇਦ ਇਹ ਸਵਾਲ ਖੜ੍ਹਾ ਹੋਵੇ ਕਿ ਐਸੋਸੀਏਸ਼ਨ ਦੀ ਸਥਾਪਨਾ ਕਰਨ ਵਾਲੇ ਲੋਕਾਂ ਵਿੱਚ ਬਹੁਗਿਣਤੀ ਦੀ ਦਿਲਚਸਪੀ ਸਿਆਸਤ ਨਾਲ ਸੀ, ਫਿਰ ਉਨ੍ਹਾਂ ਨੇ ਆਪਣੀਆਂ ਸਰਗਰਮੀਆਂ ਲਈ ਲਿਟਰੇਰੀ ਜਥੇਬੰਦੀ ਦੀ ਸਥਾਪਨਾ ਕਿਉਂ ਕੀਤੀ? ਇਸ ਸੁਆਲ ਦੇ ਜੁਆਬ ਵਿੱਚ ਐਸੋਸੀਏਸ਼ਨ ਸਥਾਪਤ ਕਰਨ ਵਾਲਿਆਂ ਦਾ ਕਹਿਣਾ ਹੈ ਕਿ ਸਿਆਸੀ ਦੀ ਥਾਂ ਸਾਹਿਤਕ ਜਥੇਬੰਦੀ ਦੀ ਸਥਾਪਨਾ ਕਰਕੇ ਇਕ ਤਾਂ ਉਹ ਆਪਣਾ ਘੇਰਾ ਮੋਕਲਾ ਕਰਨਾ ਚਾਹੁੰਦੇ ਸਨ ਅਤੇ ਦੂਸਰਾ ਉਹ ਪੰਜਾਬ ਵਿੱਚਲੀ ਖੱਬੇ ਪੱਖੀ ਸਿਆਸਤ ਵਿੱਚ ਪੈਦਾ ਚੁੱਕੇ ਵੱਖਰੇਵਿਆਂ ਤੋਂ ਉੱਪਰ ਉੱਠ ਕੇ ਕੰਮ ਕਰਨਾ ਚਾਹੁੰਦੇ ਸਨ।

ਅਗਾਂਹਵਧੂ ਅਤੇ ਲੋਕ ਪੱਖੀ ਸਭਿਆਚਾਰ ਨੂੰ ਐਡਮੰਟਨ ਵਾਸੀਆਂ ਤੱਕ ਪਹੁੰਚਾਉਣ ਲਈ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਨੇ ਨਾਟਕਾਂ ਦੇ ਪ੍ਰੋਗਰਾਮਾਂ ਨੂੰ ਆਪਣੇ ਕੰਮ ਦਾ ਹਿੱਸਾ ਬਣਾਇਆ। ਜੂਨ 1983 ਵਿੱਚ ਉਨ੍ਹਾਂ ਗੁਰਸ਼ਰਨ ਸਿੰਘ ਦੇ ਨਾਟਕਾਂ ਦਾ ਪ੍ਰੋਗਰਾਮ ਕਰਵਾਇਆ। ਇਸ ਪ੍ਰੋਗਰਾਮ ਨੂੰ 1000 ਤੋਂ ਵੱਧ ਦਰਸ਼ਕਾਂ ਨੇ ਦੇਖਿਆ। ਨਾਟਕਕਾਰ ਗੁਰਸ਼ਰਨ ਸਿੰਘ 1985 ਵਿੱਚ ਇਕੱਲੇ ਕਨੇਡਾ ਦੀ ਫੇਰੀ 'ਤੇ ਆਏ। ਇਸ ਫੇਰੀ ਦੌਰਾਨ ਉਨ੍ਹਾਂ ਨੇ ਕਨੇਡਾ ਦੇ ਵੱਖ ਵੱਖ ਸ਼ਹਿਰਾਂ ਵਿੱਚ ਉੱਥੋਂ ਦੇ ਸਥਾਨਕ ਕਲਾਕਾਰ ਲੈ ਕੇ ਨਾਟਕ ਤਿਆਰ ਕੀਤੇ ਅਤੇ ਪੇਸ਼ ਕੀਤੇ। ਇਸ ਸਮੇਂ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਦੇ ਮੈਂਬਰਾਂ ਨੇ ਵੀ ਗੁਰਸ਼ਰਨ ਸਿੰਘ ਦੀ ਨਿਰਦੇਸ਼ਨਾਂ ਹੇਠ ਦੋ ਨਾਟਕ 'ਬਾਬਾ ਬੋਲਦਾ ਹੈ' ਅਤੇ 'ਤੂਤਾਂ ਵਾਲਾ ਖੂਹ' ਤਿਆਰ ਕੀਤੇ। ਇਨ੍ਹਾਂ ਨਾਟਕਾਂ ਨਾਲ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੀਆਂ ਨਾਟਕ ਸਰਗਰਮੀਆਂ ਦਾ ਆਰੰਭ ਹੋਇਆ। ਅਗਲੇ ਵਰ੍ਹਿਆਂ ਦੌਰਾਨ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਨੇ ਐਡਮੰਟਨ ਅਤੇ ਕਨੇਡਾ ਦੇ ਦੂਜੇ ਸ਼ਹਿਰਾਂ ਵਿੱਚ ਨਿਮਨ ਲਿਖਤ ਨਾਟਕ ਪੇਸ਼ ਕੀਤੇ: 'ਮਸਲਾ ਬੱਕਰੀ ਦਾ', 'ਕੁਰਸੀ, ਮੋਰਚਾ ਅਤੇ ਹਵਾ ਵਿੱਚ ਲਟਕਦੇ ਲੋਕ', 'ਉੱਠਣ ਦਾ ਵੇਲਾ', 'ਜਨਾਬ ਅਸੀਂ ਹਾਜ਼ਰ ਹਾਂ', ਅਤੇ 'ਅੰਨ੍ਹੇ ਨਿਸ਼ਾਨਚੀ'। ਇਸ ਐਸੋਸੀਏਸ਼ਨ ਵਲੋਂ ਕੀਤੇ ਨਾਟਕਾਂ ਦੇ ਵਿਸ਼ੇ ਵਸਤੂ ਉੱਤੇ ਨਜ਼ਰ ਮਾਰਿਆਂ ਸਾਨੂੰ

ਇਹ ਪਤਾ ਲੱਗਦਾ ਹੈ ਕਿ ਇਨ੍ਹਾਂ ਵਿੱਚੋਂ ਬਹੁਤੇ ਨਾਟਕ ਫਿਰਕਾਪ੍ਰਸਤੀ ਦੇ ਵਿਰੋਧ, ਵੱਖ ਵੱਖ ਧਰਮਾਂ ਦੇ ਲੋਕਾਂ ਵਿਚਕਾਰ ਸਦਭਾਵਨਾ ਕਾਇਮ ਰੱਖਣ, ਧਰਮਾਂ ਦੇ ਨਾਂ ਉੱਤੇ ਚਲਾਈ ਜਾ ਰਹੀ ਸਿਆਸਤ ਦੇ ਭ੍ਰਿਸ਼ਟਾਚਾਰ ਅਤੇ ਪੁਲਿਸ ਵਧੀਕੀਆਂ ਦੇ ਵਿਰੋਧ ਨਾਲ ਸੰਬੰਧਤ ਹਨ। ਅਜਿਹਾ ਹੋਣ ਪਿੱਛੇ ਕਾਰਨ ਇਹ ਹੈ ਕਿ ਜਦੋਂ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਨੇ ਨਾਟਕ ਕੀਤੇ ਉਸ ਸਮੇਂ ਪੰਜਾਬੀ ਅਤੇ ਪੰਜਾਬੋਂ ਬਾਹਰ ਜਿੱਥੇ ਜਿੱਥੇ ਪੰਜਾਬੀ ਵਸਦੇ ਸਨ, ਖਾਲਿਸਤਾਨ ਦੀ ਲਹਿਰ ਅਤੇ ਧਾਰਮਿਕ ਮੂਲਵਾਦ ਆਪਣਾ ਜ਼ੋਰ ਫੜ੍ਹ ਚੁੱਕੇ ਸਨ। ਇਨ੍ਹਾਂ ਹਾਲਤਾਂ ਉੱਤੇ ਟਿੱਪਣੀ ਕਰਨ ਅਤੇ ਇਨ੍ਹਾਂ ਹਾਲਤਾਂ ਬਾਰੇ ਆਪਣਾ ਨਜ਼ਰੀਆ ਪੇਸ਼ ਕਰਨ ਲਈ ਐਸੋਸੀਏਸ਼ਨ ਨੇ ਇਨ੍ਹਾਂ ਨਾਟਕਾਂ ਨੂੰ ਚੁਣਿਆ।

ਨਾਟਕਾਂ ਦੇ ਨਾਲ ਨਾਲ ਐਸੋਸੀਏਸ਼ਨ ਵਲੋਂ ਆਪਣੇ ਪ੍ਰੋਗਰਾਮਾਂ ਦੌਰਾਨ ਖਾਲਿਸਤਾਨ ਅਤੇ ਫਿਰਕਾਪ੍ਰਸਤੀ ਦੇ ਖਿਲਾਫ ਤਕਰੀਰਾਂ ਅਤੇ ਮਤੇ ਵੀ ਪੇਸ਼ ਕੀਤੇ ਗਏ ਜਾਂਦੇ ਸਨ। ਇਨ੍ਹਾਂ ਤਕਰੀਰਾਂ ਅਤੇ ਮਤਿਆਂ ਵਿੱਚ ਐਸੋਸੀਏਸ਼ਨ ਵਲੋਂ ਪੰਜਾਬੀਆਂ ਲਈ ਅਜਿਹਾ ਮਾਹੌਲ ਪੈਦਾ ਕਰਨ ਲਈ ਦੋਵੇਂ ਧਿਰਾਂ - ਹਿੰਦੁਸਤਾਨ ਦੀ ਸਰਕਾਰ ਅਤੇ ਖਾਲਿਸਤਾਨੀਆਂ- ਨੂੰ ਜ਼ਿੰਮੇਵਾਰ ਠਹਿਰਾਇਆ ਜਾਂਦਾ। ਉਦਾਹਰਨ ਲਈ, ਜੂਨ 1984 ਵਿੱਚ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਵਲੋਂ ਪੰਜਾਬ ਦੀ ਉਸ ਸਮੇਂ ਦੀ ਹਾਲਤ ਬਾਰੇ ਇਕ ਮੀਟਿੰਗ ਕੀਤੀ ਗਈ। ਇਸ ਮੀਟਿੰਗ ਵਿੱਚ ਜੋ ਮਤੇ ਪਾਸ ਕੀਤੇ ਗਏ ਉਹ ਪੰਜਾਬ ਦੀ ਹਾਲਤ ਲਈ ਜ਼ਿੰਮੇਵਾਰ ਦੋਵੇਂ ਧਿਰਾਂ ਦੀ ਬੜੀ ਸਪਸ਼ਟਤਾ ਨਾਲ ਨਿਸ਼ਾਨਦੇਹੀ ਕਰਦੇ ਹਨ। ਇਨ੍ਹਾਂ ਮਤਿਆਂ ਵਿੱਚ ਕਿਹਾ ਗਿਆ:

> 1. ਜਦੋਂ ਕਿ ਇੰਦਰਾ ਸਰਕਾਰ ਨੇ ਹਮੇਸ਼ਾਂ ਭਾਰਤੀ ਲੋਕਾਂ ਦੇ ਘੋਲਾਂ ਨੂੰ ਜ਼ਬਰਦਸਤੀ ਕੁਚਲਿਆ, ਇਸ ਨੇ ਹਮੇਸ਼ਾਂ ਧਰਮ ਨਿਰਪੱਖਤਾ ਦੇ ਮਖੌਟੇ ਹੇਠ ਧਰਮ, ਬੋਲੀ ਅਤੇ ਇਲਾਕੇ ਦੇ ਆਧਾਰ 'ਤੇ ਲੋਕਾਂ ਨੂੰ ਆਪਸ ਵਿੱਚ ਪਾੜਿਆ, ਇਸ ਨੇ ਹਰਮੰਦਿਰ ਸਾਹਿਬ ਉੱਪਰ ਫੌਜੀ ਹਮਲਾ ਕਰਕੇ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਅਤੇ ਧਾਰਮਿਕ ਅਸਥਾਨਾਂ ਦਾ ਅਪਮਾਨ ਕੀਤਾ ਹੈ, ਪੰਜਾਬ ਵਿੱਚ ਫੌਜ ਦੀ ਲਗਾਤਾਰ ਮੌਜੂਦਗੀ ਨਾਲ ਲੋਕਾਂ ਵਿੱਚ ਦਹਿਸ਼ਤ ਫੈਲਾਈ ਜਾ ਰਹੀ ਹੈ ਅਤੇ ਉਸ ਦੀ ਇਸ ਵਹਿਸ਼ੀ ਕਰਤੂਤ ਨੇ ਫਿਰਕਾਪ੍ਰਸਤਾਂ ਨੂੰ ਲੋਕਾਂ ਵਿੱਚ ਪਾੜਾ ਪਾਉਣ ਦਾ ਮੌਕਾ ਦਿੱਤਾ ਹੈ।
>
> ਇਸ ਲਈ ਅਸੀਂ ਹਰਮੰਦਿਰ ਸਾਹਿਬ ਉੱਪਰ ਹੋਏ ਫੌਜੀ ਹਮਲੇ ਦੀ ਪੁਰਜ਼ੋਰ ਸ਼ਬਦਾਂ ਵਿੱਚ ਨਿਖੇਧੀ ਕਰਦੇ ਹਾਂ ਅਤੇ ਸਰਕਾਰ ਦੀਆਂ ਉਨ੍ਹਾਂ ਨੀਤੀਆਂ ਦੀ ਵੀ, ਜਿਨ੍ਹਾਂ ਕਰਕੇ ਪੰਜਾਬ ਦੀ ਇਹ ਮੌਜੂਦਾ ਹਾਲਤ ਹੋਈ। ਅਸੀਂ ਸਰਕਾਰ ਤੋਂ ਮੰਗ ਕਰਦੇ ਹਾਂ ਕਿ ਸੈਂਕੜੇ ਬੇਕਸੂਰ ਕਤਲ ਹੋਏ ਲੋਕਾਂ ਦੇ ਪਰਿਵਾਰਾਂ ਨੂੰ ਇਵਜ਼ਾਨਾ ਦਿੱਤਾ ਜਾਵੇ, ਪੰਜਾਬ ਵਿੱਚ ਆਮ ਵਰਗਾ ਜਮ੍ਹੂਰੀ ਤੇ ਸਿਆਸੀ ਮਾਹੌਲ ਪੈਦਾ ਕੀਤਾ ਜਾਵੇ ਅਤੇ ਪੰਜਾਬ ਵਿੱਚੋਂ ਛੇਤੀ ਤੋਂ ਛੇਤੀ ਫੌਜ ਵਾਪਸ ਬੁਲਾਈ ਜਾਵੇ। ਅਸੀਂ ਇਹ ਵੀ ਮੰਗ ਕਰਦੇ ਹਾਂ ਕਿ ਪੰਜਾਬੀ ਲੋਕਾਂ ਦੀਆਂ ਮੰਗਾਂ ਦਾ ਛੇਤੀ ਤੋਂ ਛੇਤੀ ਰਾਜਨੀਤਕ ਹੱਲ ਕੀਤਾ ਜਾਵੇ।
>
> 2. ਜਦ ਕਿ, ਫਿਰਕੂ ਹਿੰਸਾ ਨੇ ਹਿੰਦੁਸਤਾਨ ਭਰ ਵਿੱਚ ਲੋਕਾਂ ਉੱਪਰ ਅਥਾਹ ਦੁੱਖ ਤੇ ਜ਼ੁਲਮ ਢਾਹੇ, ਲੋਕਾਂ ਨੂੰ ਆਪਸ ਵਿੱਚ ਪਾੜਿਆ ਅਤੇ ਉਨ੍ਹਾਂ ਨੂੰ ਸਹੀ ਘੋਲਾਂ ਤੋਂ ਲਾਂਭੇ ਕੀਤਾ ਹੈ। ਪੰਜਾਬ ਅਤੇ ਹਰਿਆਣੇ ਵਿੱਚ ਹੋਈਆਂ ਫਿਰਕੂ ਵਾਰਦਾਤਾਂ ਨੇ ਪੰਜਾਬ ਵਿੱਚ 1947 ਵਰਗੇ ਹਾਲਾਤ ਮੁੜ ਪੈਦਾ ਕਰ ਦਿੱਤੇ ਹਨ।...
>
> ਵਿਦੇਸ਼ਾਂ ਵਿੱਚ ਰਹਿੰਦੇ ਭਾਰਤੀਆਂ ਵਿੱਚ ਵੀ ਫਿਰਕੂ ਅੱਗ ਫੈਲਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ, ਜਿਸ ਨੇ ਨਸਲਵਾਦ ਤੇ ਹੋਰ ਕਿਸਮ ਦੇ ਹੋ ਰਹੇ ਵਿਤਕਰੇ ਵਿਰੁੱਧ ਲੜਨ ਦੀ ਸਾਡੀ ਯੋਗਤਾ ਨੂੰ ਕਮਜ਼ੋਰ ਕੀਤਾ ਹੈ।
>
> ਇਸ ਲਈ ਅਸੀਂ ਇਨ੍ਹਾਂ ਲੋਕ-ਦੁਸ਼ਮਣ ਫਿਰਕਾਪ੍ਰਸਤ ਤਾਕਤਾਂ ਦੀ ਪੁਰਜ਼ੋਰ ਨਿਖੇਧੀ ਕਰਦੇ ਹਾਂ ਅਤੇ ਭਾਰਤ ਦੇ ਵਿਦੇਸ਼ਾਂ ਵਿੱਚ ਰਹਿੰਦੇ ਸਾਰੇ ਭਾਰਤੀਆਂ ਨੂੰ ਅਪੀਲ ਕਰਦੇ ਹਾਂ ਕਿ ਫਿਰਕੂ ਸਦਭਾਵਨਾ ਅਤੇ ਆਪਸੀ ਸਤਿਕਾਰ ਕਾਇਮ ਰੱਖਿਆ ਜਾਵੇ।

ਕਨੇਡਾ ਵਿੱਚ ਖਾਲਿਸਤਾਨੀ ਲਹਿਰ ਦੇ ਜ਼ੋਰ ਫੜਨ ਨੇ ਐਸੋਸੀਏਸ਼ਨ ਉੱਤੇ ਦੋ ਤਰ੍ਹਾਂ ਦੇ ਅਸਰ ਪਾਏ। ਇਕ, ਐਸੋਸੀਏਸ਼ਨ ਅੰਦਰੂਨੀ ਤੌਰ 'ਤੇ ਮਜ਼ਬੂਤ ਹੋਈ। ਖਾਲਿਸਤਾਨੀ ਲਹਿਰ ਦਾ ਵਿਰੋਧ ਕਰਨ ਦੀ ਲੋੜ ਕਾਰਨ ਐਸੋਸੀਏਸ਼ਨ ਦੀਆਂ ਸਰਗਰਮੀਆਂ ਵਿੱਚ ਤੇਜ਼ੀ ਆਈ। ਇਸ ਦੇ ਨਾਲ ਹੀ ਐਸੋਸੀਏਸ਼ਨ ਦੇ ਮੈਂਬਰਾਂ ਨੇ ਮਹਿਸੂਸ ਕੀਤਾ ਕਿ ਜੇ ਉਨ੍ਹਾਂ ਨੇ ਖਾਲਿਸਤਾਨੀਆਂ ਦਾ ਵਿਰੋਧ ਕਰਨਾ ਹੈ ਤਾਂ ਉਨ੍ਹਾਂ ਨੂੰ ਦ੍ਰਿੜ ਇਰਾਦੇ ਨਾਲ ਕੰਮ ਕਰਨਾ ਪਵੇਗਾ। ਕਿਸੇ ਹੱਦ ਤੱਕ ਇਸ ਅਸਰ ਨੂੰ ਹਾਂ-ਪੱਖੀ ਅਸਰ ਕਿਹਾ ਜਾ ਸਕਦਾ ਹੈ। ਖਾਲਿਸਤਾਨੀ ਲਹਿਰ ਦਾ ਐਸੋਸੀਏਸ਼ਨ 'ਤੇ ਨਾਂਹ-ਪੱਖੀ ਅਸਰ ਇਹ ਪਿਆ ਕਿ ਇਸ ਨਾਲ ਬਾਕੀ ਸਾਰੇ ਮਸਲੇ ਮਹੱਤਵਹੀਣ ਹੋ ਕੇ ਰਹਿ ਗਏ। ਐਸੋਸੀਏਸ਼ਨ ਦੇ ਇਕ ਮੈਂਬਰ ਦੇ ਸ਼ਬਦਾਂ ਵਿੱਚ, "ਆਨ ਦੀ ਹੋਲ, ਕਮਿਊਨਿਟੀ ਦੇ ਜਿਹੜੇ ਹੋਰ ਮਸਲੇ ਸਨ, ਉਹ ਪਿੱਛੇ ਪੈ ਗਏ। ਕਮਿਊਨਿਟੀ ਵੰਡੀ ਗਈ ਅਤੇ ਸਾਰੇ ਰੀਸੋਰਸਜ਼ (ਵਸੀਲੇ) ਇਸ ਲਹਿਰ ਦੇ ਹੱਕ ਵਿੱਚ ਜਾਂ ਵਿਰੋਧ ਵਿੱਚ ਹੀ ਲੱਗਣ ਲੱਗੇ।"

ਹੋਂਦ ਵਿੱਚ ਆਉਣ ਦੇ ਪਹਿਲੇ ਵਰ੍ਹਿਆਂ ਦੌਰਾਨ ਐਸੋਸੀਏਸ਼ਨ ਨੇ ਪੰਜਾਬੀ ਸਾਹਿਤ ਨੂੰ ਲੋਕਾਂ ਤੱਕ ਪਹੁੰਚਾਉਣ ਲਈ ਇਕ ਲਾਇਬ੍ਰੇਰੀ ਸਥਾਪਤ ਕਰਨ ਦਾ ਯਤਨ ਵੀ ਕੀਤਾ। ਇਕ ਸਮੇਂ ਐਸੋਸੀਏਸ਼ਨ ਦੀ ਲਾਇਬ੍ਰੇਰੀ ਕੋਲ 500 ਤੋਂ ਵੱਧ ਪੁਸਤਕਾਂ

ਸਨ ਅਤੇ ਇਸ ਦੇ ਮੈਂਬਰ ਪਾਠਕਾਂ ਦੀ ਗਿਣਤੀ 70 ਦੇ ਨੇੜੇ ਤੇੜੇ ਸੀ। ਪਰ ਐਸੋਸੀਏਸ਼ਨ ਦਾ ਇਹ ਸ਼ਲਾਘਾਯੋਗ ਉੱਦਮ ਲੰਮਾਂ ਸਮਾਂ ਜਾਰੀ ਨਾ ਰਹਿ ਸਕਿਆ।

ਐਸੋਸੀਏਸ਼ਨ ਨੇ ਕਨੇਡਾ ਦੇ ਦੂਜੇ ਸ਼ਹਿਰਾਂ ਵਿੱਚ ਕੰਮ ਕਰ ਰਹੀਆਂ ਭਾਰਤੀਆਂ ਦੀਆਂ ਕਈ ਅਗਾਂਹਵਧੂ ਜਥੇਬੰਦੀਆਂ ਨਾਲ ਭਰਾਤਰੀ ਸੰਬੰਧ ਵੀ ਸਥਾਪਤ ਕੀਤੇ। ਐਸੋਸੀਏਸ਼ਨ ਨੇ ਖਾਸ ਕਰਕੇ ਇਨ੍ਹਾਂ ਜਥੇਬੰਦੀਆਂ ਨਾਲ ਮਿਲ ਕੇ ਕੰਮ ਕੀਤਾ: ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ, ਲੋਕ ਸਭਿਆਚਾਰਕ ਮੰਚ ਕੈਲਗਰੀ, ਇਪਾਨਾ, ਗਰੈਂਡ ਪਰੇਰੀ ਕਲਾ ਮੰਚ ਅਤੇ ਐਂਟੀ -ਫੋਰਟੀ ਸੈਵਨ। ਐਸੋਸੀਏਸ਼ਨ ਨੇ ਭਾਰਤੀ ਕਮਿਊਨਿਟੀ ਤੋਂ ਉਤਾਂਹ ਉੱਠ ਕੇ ਐਡਮੰਟਨ ਦੀ ਬਹੁਗਿਣਤੀ ਕਮਿਊਨਿਟੀ ਵਿੱਚ ਮੁੱਖ ਧਾਰਾ ਤੋਂ ਹੱਟ ਕੇ ਰੀਸਰਚ ਦੇ ਖੇਤਰ ਵਿੱਚ ਕੰਮ ਕਰ ਰਹੀ ਜਥੇਬੰਦੀ 'ਲਰਨਿੰਗ ਸੈਂਟਰ/ਸੈਂਟਰ ਫਾਰ ਇੰਟਰਨੈਸ਼ਨਲ ਅਲਟਰਨੇਟਿਵਜ਼' ਦੀ ਵੀ ਆਪਣੀ ਸਮਰੱਥਾ ਅਨੁਸਾਰ ਮਦਦ ਕੀਤੀ।

ਸਮੇਂ ਸਮੇਂ ਜਿਨ੍ਹਾਂ ਲੋਕਾਂ ਨੇ ਐਸੋਸੀਏਸ਼ਨ ਨਾਲ ਕੰਮ ਕੀਤਾ ਉਨ੍ਹਾਂ ਦੇ ਨਾਂ ਹਨ: ਰਾਜਿੰਦਰ ਹੰਸ, ਬਲਦੇਵ ਗਰੇਵਾਲ, ਜਗਦੇਵ ਸੋਹੀ, ਕਰਨੈਲ, ਪਰਮਜੀਤ ਧਾਲੀਵਾਲ, ਲਾਟ ਭਿੰਡਰ, ਗੁਰਚਰਨ ਬਰਾੜ, ਸਤਵੰਤ ਦੀਪਕ, ਡਾ: ਸੰਧੂ, ਸਤਵੰਤ ਰਾਖਰਾ, ਕੁਲਦੀਪ (ਫੋਰਟ ਮਕਮਰੀ), ਰਘਬੀਰ ਮਾਂਗਟ, ਹਰਬੰਸ ਢਿੱਲੋਂ, ਅਵਤਾਰ ਗਿੱਲ, ਗੁਰਜੀਤ ਸਿੰਘ, ਪ੍ਰੇਮ ਤਿਵਾੜੀ, ਰਾਣੀ ਹੰਸਰਾ, ਜਸਬੀਰ ਜੱਸੜ, ਅਮਰਜੀਤ ਸੋਹੀ, ਜੁਗਿੰਦਰ ਰੰਧਾਵਾ, ਦਰਸ਼ਨ ਧਾਲੀਵਾਲ, ਹਰਦੀਪ ਵੜੈਚ, ਰਵਿੰਦਰ ਫਰਵਾਹਾਂ, ਰਮਿੰਦਰ ਸੰਧੂ, ਬਖਸ਼ ਰੰਧਾਵਾ, ਸਰਬਜੀਤ, ਰਾਜ ਪੰਧੇਰ, ਦਰਸ਼ਨ ਔਜਲਾ, ਗੁਰਮੁੱਖ ਪੰਧੇਰ, ਰਾਜ ਬਰਾੜ, ਸੁਖਵੰਤ ਬਰਾੜ, ਦੇਵਿੰਦਰ ਗਿੱਲ, ਪਰਮਜੀਤ ਗਿੱਲ, ਸੁਖਵਿੰਦਰ ਗਿੱਲ, ਤਰਸੇਮ ਬਾਸੀ, ਸੁਰਿੰਦਰ ਪਰਮਾਰ, ਰਣਬੀਰ ਮੰਝ, ਦੀਦਾਰ ਬਾਜਵਾ, ਹਰਕੇਸ਼ ਸੋਹੀ, ਮਨਜਿੰਦਰ, ਹਰਦੇਵ ਵਿਰਕ, ਮਿੰਦਰ ਸੰਘੇੜਾ ਆਦਿ।

ਕੁਝ ਮੈਂਬਰਾਂ ਦੇ ਦੱਸਣ ਅਨੁਸਾਰ, ਸੰਨ 1988-89 ਦੇ ਨੇੜੇ ਤੇੜੇ ਐਸੋਸੀਏਸ਼ਨ ਦੇ ਮੈਂਬਰਾਂ ਵਿਚਕਾਰ ਨਿੱਜੀ, ਸਮਾਜਕ ਅਤੇ ਵਪਾਰਕ ਮੱਤਭੇਦਾਂ ਕਾਰਨ ਐਸੋਸੀਏਸ਼ਨ ਦੋ ਗਰੁੱਪਾਂ ਵਿੱਚ ਵੰਡੀ ਗਈ। ਬਾਅਦ ਵਿੱਚ ਇਹ ਗਰੁੱਪ ਦੋ ਵੱਖ ਵੱਖ ਜਥੇਬੰਦੀਆਂ- ਸੈਕੂਲਰ ਪੀਪਲਜ਼ ਆਰਗੇਨਾਈਜੇਸ਼ਨ ਅਤੇ ਪੰਜਾਬੀ ਆਰਟ ਐਸੋਸੀਏਸ਼ਨ ਐਡਮੰਟਨ ਦੇ ਨਾਂ ਹੇਠ ਕੰਮ ਕਰਨ ਲੱਗੇ।

# ਸੈਕੂਲਰ ਪੀਪਲਜ਼ ਐਸੋਸੀਏਸ਼ਨ

ਸੈਕੂਲਰ ਪੀਪਲਜ਼ ਐਸੋਸੀਏਸ਼ਨ, ਐਡਮੰਟਨ ਨੂੰ ਬਣਾਉਣ ਬਾਰੇ ਗੱਲਬਾਤ 1991-92 ਦੌਰਾਨ ਸ਼ੁਰੂ ਹੋਈ ਅਤੇ ਸੰਨ 1993 ਵਿੱਚ ਇਹ ਜਥੇਬੰਦੀ ਹੋਂਦ ਵਿੱਚ ਆ ਗਈ। ਇਸ ਜਥੇਬੰਦੀ ਨੂੰ ਸਥਾਪਤ ਕਰਨ ਵਾਲੇ ਮੁਢਲੇ ਮੈਂਬਰ ਸਨ: ਜਗਦੇਵ ਸੋਹੀ, ਰਾਜਿੰਦਰ ਹੰਸ, ਬਲਦੇਵ ਗਰੇਵਾਲ, ਗੁਰਚਰਨ ਬਰਾੜ, ਰਾਜ ਪੰਧੇਰ, ਹਰਦੀਪ ਵੜੈਚ, ਦੀਦਾਰ ਬਾਜਵਾ, ਸੁਖਦੇਵ ਗਿੱਲ, ਮੱਖਣ ਸਹੋਤਾ, ਪਰਮਜੀਤ ਧਾਲੀਵਾਲ, ਰਣਜੀਤ ਧਾਲੀਵਾਲ, ਸਤਵੰਤ ਰਾਖਰਾ, ਲਾਲੀ ਹੰਸ ਅਤੇ ਗੁਰਮੁੱਖ ਸਿੰਘ। ਲੰਮੇ ਵਿਚਾਰ-ਵਟਾਂਦਰੇ ਬਾਅਦ ਮੈਂਬਰਾਂ ਨੇ ਮੁੱਖ ਤੌਰ ਉੱਤੇ ਸੈਕੂਲਰ ਪੀਪਲਜ਼ ਐਸੋਸੀਏਸ਼ਨ ਦੇ ਹੇਠ ਲਿਖੇ ਆਸ਼ੇ ਮਿੱਥੇ:

1. ਧਰਮ ਨਿਰਪੱਖ ਸਰਗਰਮੀਆਂ ਨੂੰ ਉਤਸ਼ਾਹ ਦੇਣਾ, ਇਨ੍ਹਾਂ ਸਰਗਰਮੀਆਂ ਦੀ ਮਦਦ ਕਰਨਾ ਅਤੇ ਉਨ੍ਹਾਂ ਵਿੱਚ ਹਿੱਸਾ ਲੈਣਾ।
2. ਨਸਲਵਾਦ ਅਤੇ ਧਾਰਮਿਕ ਮੂਲਵਾਦ ਦਾ ਵਿਰੋਧ ਕਰਨਾ।
3. ਅਗਾਂਹਵਧੂ ਸਭਿਆਚਾਰਕ ਪ੍ਰੋਗਰਾਮਾਂ ਨੂੰ ਜਥੇਬੰਦ ਕਰਨਾ, ਅਜਿਹੇ ਪ੍ਰੋਗਰਾਮਾਂ ਦੀ ਮਦਦ ਕਰਨਾ ਅਤੇ ਅਜਿਹੇ ਪ੍ਰੋਗਰਾਮਾਂ ਨੂੰ ਉਤਸ਼ਾਹ ਦੇਣਾ।
4. ਜਥੇਬੰਦੀ ਦੇ ਮੈਂਬਰਾਂ ਅਤੇ ਆਮ ਲੋਕਾਂ ਨੂੰ ਸਮਾਜਕ, ਸਿਆਸੀ ਅਤੇ ਸਭਿਆਚਾਰਕ ਮਸਲਿਆਂ ਬਾਰੇ ਚੇਤਨ ਕਰਨਾ। ਅਜਿਹੀ ਚੇਤਨਾ ਨੂੰ ਉਤਸ਼ਾਹ ਦੇਣਾ।
5. ਮਜ਼ਦੂਰ ਲਹਿਰਾਂ ਅਤੇ ਜਮੂਹਰੀ ਜੱਦੋਜਹਿਦਾਂ ਦੀ ਮਦਦ ਕਰਨਾ।

ਐਸੋਸੀਏਸ਼ਨ ਨੇ ਸੰਨ 1994 ਵਿੱਚ ਆਪਣੇ ਪਹਿਲੇ ਪਬਲਿਕ ਪ੍ਰੋਗਰਾਮ ਦੀ ਸ਼ੁਰੂਆਤ ਨਾਟਕ 'ਤੁਮਹਾਰੀ ਅੰਮ੍ਰਿਤਾ' ਨੂੰ ਐਡਮੰਟਨ ਵਿੱਚ ਸਪਾਂਸਰ ਕਰ ਕੇ ਕੀਤੀ। ਇਹ ਨਾਟਕ ਵੱਖ ਵੱਖ ਫਿਰਕਿਆਂ ਨਾਲ ਸੰਬੰਧਤ ਦੋ ਵਿਅਕਤੀਆਂ ਦੇ ਪ੍ਰੇਮ ਦੇ ਰਿਸ਼ਤੇ ਨੂੰ ਆਧਾਰ ਬਣਾ ਕੇ ਹਿੰਦੁਸਤਾਨ ਦੇ ਪਿਛਲੇ 50 ਸਾਲਾਂ ਦੇ ਇਤਿਹਾਸ ਦੀਆਂ ਵੱਖ ਵੱਖ ਘਟਨਾਵਾਂ ਉੱਪਰ ਟਿੱਪਣੀ ਕਰਦਾ ਹੈ। ਦੋ ਪਾਤਰਾਂ ਉੱਤੇ ਆਧਾਰਿਤ ਇਸ ਨਾਟਕ ਦੇ ਕਲਾਕਾਰ ਸਨ: ਸ਼ਾਬਾਨਾ ਆਜ਼ਮੀ ਅਤੇ ਫਾਰੂਖ ਸ਼ੇਖ।

ਸੰਨ 1995 ਅਤੇ 1997 ਵਿੱਚ ਆਪਣੀ ਟੀਮ ਨਾਲ ਕਨੇਡਾ ਦੀ ਫੇਰੀ ਉੱਤੇ ਆਏ ਗੁਰਸ਼ਰਨ ਸਿੰਘ ਦੇ ਨਾਟਕਾਂ ਦੇ ਪ੍ਰੋਗਰਾਮਾਂ ਨੂੰ ਐਡਮੰਟਨ ਵਿੱਚ ਪੇਸ਼ ਕੀਤਾ। ਇਨ੍ਹਾਂ ਪ੍ਰੋਗਰਾਮਾਂ ਨੂੰ ਐਡਮੰਟਨ ਦੇ ਦਰਸ਼ਕਾਂ ਵਲੋਂ ਭਰਵਾਂ ਹੁੰਗਾਰਾ ਮਿਲਿਆ।

ਜਿਵੇਂ ਕਿ ਸੰਨ 1997 ਵਿੱਚ ਭਾਰਤੀਆਂ ਦੀ ਸੌਵੀਂ ਵਰ੍ਹੇਗੰਢ ਮਨਾਉਣ ਦੇ ਸੰਬੰਧ ਵਿੱਚ ਪੇਸ਼ ਕੀਤੇ ਗੁਰਸ਼ਰਨ ਸਿੰਘ ਦੇ ਪ੍ਰੋਗਰਾਮ ਨੂੰ ਦੇਖਣ 1200 ਦੇ ਕਰੀਬ ਦਰਸ਼ਕ ਆਏ।

ਸੰਨ 1997 ਵਿੱਚ ਬੰਬਈ ਵਿੱਚ ਰਹਿ ਰਿਹਾ ਪੱਤਰਕਾਰ ਪੀ. ਸਾਈਨਾਥ ਕਨੇਡਾ ਦੀ ਫੇਰੀ ਉੱਤੇ ਆਇਆ। ਸਾਈਨਾਥ ਉਨ੍ਹਾਂ ਪੱਤਰਕਾਰਾਂ ਵਿੱਚੋਂ ਹੈ ਜੋ ਅਮੀਰਾਂ ਅਤੇ ਤਾਕਤਵਰ ਲੋਕਾਂ ਦੇ ਸਰੋਕਾਰਾਂ ਦੀ ਥਾਂ ਗਰੀਬ, ਬੇਇਨਸਾਫੀ ਦੇ ਸ਼ਿਕਾਰ ਲੋਕਾਂ ਦੇ ਜੀਵਨ ਦੇ ਸਰੋਕਾਰਾਂ ਨੂੰ ਪੱਤਰਕਾਰੀ ਵਿੱਚ ਪੇਸ਼ ਕਰਦਾ ਹੈ ਅਤੇ ਸਮਾਜ ਨੂੰ ਇਨ੍ਹਾਂ ਵਿਸ਼ਿਆਂ ਬਾਰੇ ਬਹਿਸ ਕਰਨ ਲਈ ਮਜ਼ਬੂਰ ਕਰਦਾ ਹੈ। ਸੰਨ 1996 ਵਿੱਚ ਉਸ ਦੀ ਕਿਤਾਬ 'ਐਵਰੀਬੌਡੀ ਲਵਜ਼ ਏ ਗੁੱਡ ਡਰਾਫਟ' ਛਪੀ ਜਿਸ ਵਿੱਚ ਉਸ ਨੇ ਹਿੰਦੁਸਤਾਨ ਦੇ ਬਹੁਗਿਣਤੀ ਲੋਕਾਂ ਦੀਆਂ ਜ਼ਿੰਦਗੀਆਂ ਦੀਆਂ ਮੁਸ਼ਕਿਲਾਂ ਅਤੇ ਇਨ੍ਹਾਂ ਮੁਸ਼ਕਿਲਾਂ ਨਾਲ ਦੋ-ਚਾਰ ਹੋਣ ਦੀਆਂ ਕੋਸ਼ਿਸ਼ਾਂ ਨੂੰ ਕਲਮਬੰਦ ਕੀਤਾ ਹੈ। ਸਾਈਨਾਥ ਅਤੇ ਉਸ ਦੇ ਕੰਮ ਨੂੰ ਐਡਮੰਟਨ ਦੇ ਲੋਕਾਂ ਅੱਗੇ ਪੇਸ਼ ਕਰਨ ਲਈ ਸੈਕੂਲਰ ਪੀਪਲਜ਼ ਐਸੋਸੀਏਸ਼ਨ ਨੇ ਐਡਮੰਟਨ ਵਿੱਚ ਉਸ ਦੀ ਫੇਰੀ ਨੂੰ ਸਪਾਂਸਰ ਕੀਤਾ। ਇਸ ਫੇਰੀ ਦੌਰਾਨ ਐਸੋਸੀਏਸ਼ਨ ਨੇ ਕਮਿਊਨਿਟੀ ਵਿੱਚ ਇਕ ਪਬਲਿਕ ਮੀਟਿੰਗ ਕੀਤੀ। ਇਸ ਦੇ ਨਾਲ ਹੀ ਐਸੋਸੀਏਸ਼ਨ ਨੇ ਸਥਾਨਕ ਮੁੱਖ ਧਾਰਾ ਦੇ ਮੀਡੀਏ ਨਾਲ ਸਾਈਨਾਥ ਦੀਆਂ ਮਿਲਣੀਆਂ ਦਾ ਪ੍ਰਬੰਧ ਕੀਤਾ ਤਾਂ ਕਿ ਉਸ ਦੀ ਗੱਲ ਬਹੁਗਿਣਤੀ ਲੋਕਾਂ ਤੱਕ ਪਹੁੰਚ ਸਕੇ।

ਸੰਨ 1994 ਵਿੱਚ ਆਰ. ਸੀ. ਐੱਮ. ਪੀ ਵਿੱਚ ਵਰਦੀ ਨਾਲ ਪੱਗ ਬੰਨਣ ਦੀ ਇਜਾਜ਼ਤ ਦੇਣ ਦੇ ਸੰਬੰਧ ਵਿੱਚ ਚਲਦਾ ਕੇਸ ਅਦਾਲਤ ਸਾਹਮਣੇ ਆਇਆ। ਇਸ ਸਮੇਂ ਅਲਬਰਟਾ ਸਿਵਲ ਰਾਈਟਸ ਐਸੋਸੀਏਸ਼ਨ ਨੇ ਵਰਦੀ ਨਾਲ ਪੱਗ ਬੰਨਣ ਦੇਣ ਦੀ ਇਜਾਜ਼ਤ ਦੇਣ ਦੇ ਹੱਕ ਵਿੱਚ ਸਟੈਂਡ ਲਿਆ। ਸੈਕੂਲਰ ਪੀਪਲਜ਼ ਐਸੋਸੀਏਸ਼ਨ ਨੇ ਸਿਵਲ ਰਾਈਟਸ ਐਸੋਸੀਏਸ਼ਨ ਵਲੋਂ ਕੇਸ ਦੀ ਪੈਰਵਾਈ ਕਰ ਰਹੀ ਭਾਰਤੀ ਮੂਲ ਦੀ ਵਕੀਲ ਸ਼ਰੀਸ਼ ਚੌਟਾਲਿਆ ਦੀ ਕੇਸ ਨੂੰ ਤਿਆਰ ਕਰਨ ਵਿੱਚ ਆਪਣੀ ਸਮਰੱਥਾ ਅਨੁਸਾਰ ਮਦਦ ਕੀਤੀ।

ਇਸ ਦੇ ਨਾਲ ਹੀ ਐਸੋਸੀਏਸ਼ਨ ਨਗਰਪਾਲਿਕਾ, ਸੂਬੇ ਅਤੇ ਕਨੇਡਾ ਪੱਧਰ ਉੱਤੇ ਹੁੰਦੀਆਂ ਇਲੈਕਸ਼ਨਾਂ ਵਿੱਚ ਚੰਗੇ ਅਤੇ ਯੋਗ (ਸਭਾ ਅਨੁਸਾਰ) ਉਮੀਦਵਾਰਾਂ ਦੀ ਮਦਦ ਕਰਦੀ ਹੈ। ਇਸ ਸੰਬੰਧ ਵਿੱਚ ਸੈਕੂਲਰ ਪੀਪਲਜ਼ ਐਸੋਸੀਏਸ਼ਨ ਕਿਸੇ ਇਕ ਪਾਰਟੀ ਦੀ ਅੰਨੀ ਮਦਦ ਨਹੀਂ ਕਰਦੀ ਸਗੋਂ ਉਨ੍ਹਾਂ ਉਮੀਦਵਾਰਾਂ ਦੀ ਮਦਦ ਹੀ ਕਰਦੀ ਹੈ, ਜੋ ਸਭਾ ਅਨੁਸਾਰ ਅਗਾਂਹਵਧੂ ਸਿਆਸਤ ਨੂੰ ਅੱਗੇ ਲਿਜਾ ਰਹੇ ਹੋਣ ਅਤੇ ਆਮ ਲੋਕਾਂ ਦੀਆਂ ਮੁਸ਼ਕਿਲਾਂ ਨੂੰ ਹੱਲ ਕਰਨ ਵਲ ਰੁਚਿਤ ਹੋਣ।

ਸੈਕੂਲਰ ਪੀਪਲਜ਼ ਐਸੋਸੀਏਸ਼ਨ ਐਡਮੰਟਨ ਵਿੱਚ ਪੰਜਾਬੀ ਕਲਚਰਲ ਐਸੋਸੀਏਸ਼ਨ ਐਡਮੰਟਨ ਅਤੇ ਮਿਲਵੁੱਡ ਕਲਚਰਲ ਐਸੋਸੀਏਸ਼ਨ ਫਾਰ ਰੀਟਾਇਰਡ ਅਤੇ ਸੈਮੀ ਰਿਟਾਇਰਡ ਨਾਲ ਮਿਲ ਕੇ ਵੀ ਕੰਮ ਕਰਦੀ ਹੈ। ਇਸ ਦੇ ਨਾਲ ਹੀ ਸੈਕੂਲਰ ਪੀਪਲਜ਼ ਐਸੋਸੀਏਸ਼ਨ ਪੰਜਾਬੀ ਸਾਹਿਤ ਸਭਾ ਵਿਨੀਪੈੱਗ ਅਤੇ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਨਾਲ ਮਿਲ ਕੇ ਕਨੇਡਾ ਪੱਧਰ ਦੀ ਅਗਾਂਹਵਧੂ ਜਥੇਬੰਦੀ, ਡੈਮੋਕਰੈਟਿਕ ਪੀਪਲਜ਼ ਆਰਗੇਨਾਈਜੇਸ਼ਨ, ਨੂੰ ਸਥਾਪਤ ਕਰਨ ਵਿੱਚ ਵੱਡਮੁੱਲਾ ਹਿੱਸਾ ਪਾ ਰਹੀ ਹੈ। ਪੰਜਾਬੀ ਕਮਿਊਨਿਟੀ ਤੋਂ ਬਾਹਰ ਲਰਨਿੰਗ ਸੈਂਟਰ, ਸੈਂਟਰ ਫਾਰ ਇੰਟਰਨੈਸ਼ਨਲ ਆਲਟਰਨੇਟਿਵ ਨਾਲ ਕੰਮ ਕਰਦੀ ਹੈ। ਐਸੋਸੀਏਸ਼ਨ ਧਾਰਮਿਕ ਮੂਲਵਾਦੀ ਜਥੇਬੰਦੀਆਂ ਨਾਲ ਕੰਮ ਕਰਨ ਲਈ ਬਿਲਕੁਲ ਤਿਆਰ ਨਹੀਂ।

ਆਪਣੀਆਂ ਸਰਗਰਮੀਆਂ ਲਈ ਲੋੜੀਂਦੇ ਫੰਡ ਆਪਣੇ ਮੈਂਬਰਾਂ ਅਤੇ ਹਮਾਇਤੀਆਂ ਤੋਂ ਇਕੱਠੇ ਕਰਦੀ ਹੈ। ਆਪਣੇ ਕੰਮਾਂ ਨੂੰ ਚਲਦਾ ਰੱਖਣ ਲਈ ਐਸੋਸੀਏਸ਼ਨ ਨੇ ਇਕ ਫੰਡ ਸਥਾਪਤ ਕੀਤਾ ਹੈ ਜਿਸ ਵਿੱਚ ਐਸੋਸੀਏਸ਼ਨ ਦਾ ਹਰ ਮੈਂਬਰ ਮਹੀਨੇ ਦੇ 10 ਡਾਲਰ ਜਮ੍ਹਾ ਕਰਵਾਉਂਦਾ ਹੈ। ਇਸ ਨਾਲ ਐਸੋਸੀਏਸ਼ਨ ਕੋਲ ਆਪਣੇ ਖਰਚਿਆਂ ਨੂੰ ਚਲਾਉਣ ਜੋਗੀ ਰਕਮ ਇਕੱਠੀ ਹੋ ਜਾਂਦੀ ਹੈ। ਪਰ ਜੇ ਕਿਸੇ ਵੱਡੇ ਪ੍ਰੋਜੈਕਟ ਲਈ ਵਾਧੂ ਫੰਡ ਦੀ ਜ਼ਰੂਰਤ ਹੋਵੇ ਤਾਂ ਐਸੋਸੀਏਸ਼ਨ ਕਮਿਊਨਿਟੀ ਵਿੱਚ ਆਪਣੇ ਹਮਾਇਤੀਆਂ ਤੱਕ ਪਹੁੰਚ ਕਰਦੀ ਹੈ।

ਸੈਕੂਲਰ ਪੀਪਲਜ਼ ਐਸੋਸੀਏਸ਼ਨ ਨਾਲ ਹੁਣ ਤੱਕ ਇਨ੍ਹਾਂ ਮੈਂਬਰਾਂ ਨੇ ਕੰਮ ਕੀਤਾ ਹੈ ਜਾਂ ਕਰ ਰਹੇ ਹਨ: ਜਗਦੇਵ ਸੋਹੀ, ਬਲਦੇਵ ਗਰੇਵਾਲ, ਗੁਰਚਰਨ ਬਰਾੜ, ਰਾਜ ਪੰਧੇਰ, ਹਰਦੀਪ ਵੜੈਚ, ਦੀਦਾਰ ਬਾਜਵਾ, ਸੁਖਦੇਵ ਗਿੱਲ, ਮੱਖਣ ਸਹੋਤਾ, ਪਰਮਜੀਤ ਧਾਲੀਵਾਲ, ਰਣਜੀਤ ਧਾਲੀਵਾਲ, ਸਤਵੰਤ ਰਾਖਰਾ, ਰਾਜਿੰਦਰ ਹੰਸ, ਲਾਲੀ ਹੰਸ, ਅਤੇ ਗੁਰਮੁੱਖ ਆਦਿ।

*ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਅਤੇ ਸੈਕੂਲਰ ਪੀਪਲਜ਼ ਐਸੋਸੀਏਸ਼ਨ ਦੇ ਇਹ ਰੇਖਾ ਚਿੱਤਰ ਲਿਖਣ ਲਈ ਹੇਠ ਲਿਖੇ ਸੋਮਿਆਂ ਨੂੰ ਆਧਾਰ ਬਣਾਇਆ ਗਿਆ ਹੈ:*

1. ਜਗਦੇਵ ਸੋਹੀ, ਗੁਰਚਰਨ ਬਰਾੜ, ਰਾਜਿੰਦਰ ਹੰਸ, ਹਰਕੇਸ਼ ਸੋਹੀ, ਦੀਦਾਰ ਬਾਜਵਾ, ਰਾਜ ਪੰਧੇਰ, ਹਰਦੀਪ ਵੜੈਚ, ਸੁਖਦੇਵ ਸਿੰਘ, ਪਰਮਜੀਤ ਧਾਲੀਵਾਲ ਅਤੇ ਹੋਰ ਸਾਥੀਆਂ ਨਾਲ ਲੇਖਕਾਂ ਵਲੋਂ ਕੀਤੀ ਸਾਂਝੀ ਇੰਟਰਵਿਊ (ਐਡਮੰਟਨ, 23-24 ਮਈ 1997.)

2. 'ਵਤਨੋਂ ਦੂਰ', 'ਕਨੇਡਾ ਦਰਪਣ' ਅਤੇ 'ਵਤਨ' ਵਿੱਚ ਜਥੇਬੰਦੀ ਬਾਰੇ ਵੱਖ ਵੱਖ ਸਮੇਂ ਛਪੀਆਂ ਰਿਪੋਰਟਾਂ ਅਤੇ ਲੇਖ।

# ਪੰਜਾਬੀ ਆਰਟ ਐਸੋਸੀਏਸ਼ਨ, ਐਡਮੰਟਨ

ਪੰਜਾਬੀ ਆਰਟ ਐਸੋਸੀਏਸ਼ਨ ਐਡਮੰਟਨ ਦੀ ਸਥਾਪਨਾ ਮਾਰਚ 1991 ਵਿੱਚ ਹੋਈ। ਐਸੋਸੀਏਸ਼ਨ ਦੇ ਬਾਨੀ ਮੈਂਬਰਾਂ ਵਿੱਚ ਸਨ: ਲਾਟ ਭਿੰਡਰ, ਜੁਗਿੰਦਰ ਰੰਧਾਵਾ, ਬਖਸ਼ ਸੰਘਾ, ਅਮਰਜੀਤ ਸੋਹੀ, ਰਾਜਿੰਦਰ ਔਜਲਾ, ਸਤਵੰਤ ਦੀਪਕ, ਹਰਦੇਵ ਵਿਰਕ ਅਤੇ ਰਮਿੰਦਰ ਸੰਧੂ। ਐਸੋਸੀਏਸ਼ਨ ਦੇ ਮੈਂਬਰਾਂ ਨੇ ਆਪਣੀ ਮੁੱਖ ਸਰਗਰਮੀ ਨਾਟਕ ਨੂੰ ਮਿੱਥਿਆ। ਉਨ੍ਹਾਂ ਦਾ ਮਕਸਦ, "ਕਨੇਡੀਅਨ ਪੰਜਾਬੀਆਂ ਨੂੰ ਦਰਪੇਸ਼ ਸਮੱਸਿਆਵਾਂ ਨੂੰ ਨਾਟਕਾਂ ਰਾਹੀਂ ਪੇਸ਼ ਕਰਕੇ ਉਨ੍ਹਾਂ ਬਾਰੇ ਬਹਿਸ ਛੇੜਨੀ ਅਤੇ ਹੱਲ ਲੱਭਣ ਦੀ ਕੋਸ਼ਿਸ਼ ਕਰਨਾ ਸੀ।" ਇਸ ਦੇ ਨਾਲ ਕਿਉਂਕਿ ਐਸੋਸੀਏਸ਼ਨ ਦੇ ਹੋਂਦ ਵਿੱਚ ਆਉਣ ਸਮੇਂ ਸੰਸਾਰ ਪੱਧਰ ਉੱਤੇ ਪੰਜਾਬੀ ਭਾਈਚਾਰੇ ਵਿੱਚ ਖਾਲਿਸਤਾਨ ਲਹਿਰ ਦਾ ਜ਼ੋਰ ਸੀ ਇਸ ਲਈ ਐਸੋਸੀਏਸ਼ਨ ਨੇ ਅਜਿਹੇ ਨਾਟਕ ਕਰਨਾ ਵੀ ਆਪਣਾ ਉਦੇਸ਼ ਮਿੱਥਿਆ ਜੋ ਫਿਰਕਾਪ੍ਰਸਤੀ ਦਾ ਵਿਰੋਧ ਕਰਨ ਅਤੇ ਭਾਈਚਾਰੇ ਵਿੱਚ ਸਦਭਾਵਨਾ ਕਾਇਮ ਰੱਖਣ ਵਿੱਚ ਸਹਾਈ ਹੋਣ।

ਹੁਣ ਤੱਕ ਐਸੋਸੀਏਸ਼ਨ 10 ਦੇ ਕਰੀਬ ਨਾਟਕ ਤਿਆਰ ਕਰਕੇ ਖੇਡ ਚੁੱਕੀ ਹੈ: 'ਅਜੀਤ ਰਾਮ', 'ਪੁਨਰ ਜਨਮ', 'ਜਨਤਾ ਪਾਗਲ ਹੋ ਗਈ', 'ਰਿਸ਼ਤਿਆਂ ਦਾ ਕੀ ਰੱਖੀਏ ਨਾਂ?', 'ਜਜ਼ਬਿਆਂ ਦੇ ਆਰ ਪਾਰ', 'ਤਿਰਕਾਲਾਂ', 'ਕੁਦੇਸਣ', 'ਪਲੈਨਿੰਗ', 'ਕੈਮਲੂਪਸ ਦੀਆਂ ਮੱਛੀਆਂ' ਅਤੇ 'ਕਾਮਾਗਾਟਾਮਾਰੂ'। ਐਸੋਸੀਏਸ਼ਨ ਵਲੋਂ ਇਹ ਨਾਟਕ ਉੱਤਰੀ ਅਮਰੀਕਾ ਦੇ ਵੱਖ ਵੱਖ ਸ਼ਹਿਰਾਂ - ਐਡਮੰਟਨ, ਕੈਲਗਰੀ, ਵੈਨਕੂਵਰ, ਟਰਾਂਟੋ, 'ਗਰੈਂਡ ਪਰੇਰੀ, ਪ੍ਰਿੰਸ ਜਾਰਜ, ਸਾਨਫਰਾਂਸਿਸਕੋ, ਬਰਕਲੇ, ਹੇਵਰਡ ਅਤੇ ਯੂਬਾ ਸਿਟੀ ਵਿੱਚ ਖੇਡੇ ਗਏ। ਇਹ ਨਾਟਕ ਰਮਿੰਦਰ ਸੰਧੂ, ਕੇਵਲ ਧਾਲੀਵਾਲ, ਡਾ: ਆਤਮਜੀਤ ਅਤੇ ਜਸਪਾਲ ਢਿੱਲੋਂ ਨੇ ਨਿਰਦੇਸ਼ਤ ਕੀਤੇ।

ਐਸੋਸੀਏਸ਼ਨ ਵਲੋਂ ਖੇਡੇ ਗਏ ਨਾਟਕਾਂ ਦੀ ਲਿਸਟ ਤੋਂ ਪਤਾ ਚਲਦਾ ਹੈ ਕਿ ਇਸ ਵਲੋਂ ਖੇਡੇ ਗਏ 10 ਨਾਟਕਾਂ ਵਿੱਚੋਂ ਤਿੰਨ ਨਾਟਕ ਹੀ ਅਜਿਹੇ ਹਨ ਜੋ ਕਨੇਡਾ ਦੇ ਪੰਜਾਬੀਆਂ ਦੀ ਜ਼ਿੰਦਗੀ ਨਾਲ ਸੰਬੰਧਤ ਹਨ। ਇਸ ਤੋਂ ਸਾਫ ਜ਼ਾਹਿਰ ਹੈ ਕਿ ਐਸੋਸੀਏਸ਼ਨ ਅਜੇ ਤੱਕ ਆਪਣੇ ਪਹਿਲੇ ਮਕਸਦ "ਕਨੇਡੀਅਨ ਪੰਜਾਬੀਆਂ ਨੂੰ ਦਰਪੇਸ਼ ਮਸਲਿਆਂ ਨੂੰ ਨਾਟਕਾਂ ਰਾਹੀਂ ਪੇਸ਼ ਕਰਕੇ ਉਨ੍ਹਾਂ ਬਾਰੇ ਬਹਿਸ ਛੇੜਨੀ ਅਤੇ ਹੱਲ ਲੱਭਣ ਦੀ ਕੋਸ਼ਿਸ਼ ਕਰਨੀ" ਵਿੱਚ ਬਹੁਤ ਹੱਦ ਤੱਕ ਕਾਮਯਾਬ ਨਹੀਂ ਹੋਈ। ਪਰ ਐਸੋਸੀਏਸ਼ਨ ਦੇ ਮੈਂਬਰ ਆਪਣੀ ਇਸ ਘਾਟ ਤੋਂ ਸੁਚੇਤ ਹਨ ਅਤੇ ਇਸ ਨੂੰ ਦੂਰ ਕਰਨ ਲਈ ਯਤਨਸ਼ੀਲ ਹਨ। ਨਾਟਕ ਦੇ ਖੇਤਰ ਵਿੱਚ ਐਸੋਸੀਏਸ਼ਨ ਦਾ ਇਕ ਹੋਰ ਮਕਸਦ "ਨਾਟਕ ਨੂੰ ਇਕ ਕਲਾ ਦੇ ਤੌਰ 'ਤੇ ... ਆਪਣੇ ਲੋਕਾਂ ਵਿੱਚ ਸਥਾਪਤ ਕਰਨਾ" ਹੈ। ਇਸ ਕਰਕੇ ਐਸੋਸੀਏਸ਼ਨ ਦੇ ਮੈਂਬਰ ਆਪਣੇ ਪਹਿਲੇ ਕੀਤੇ ਕੰਮ ਨੂੰ ਆਲੋਚਨਾਤਮਕ ਨਜ਼ਰ ਨਾਲ ਦੇਖਦੇ ਹਨ। ਉਨ੍ਹਾਂ ਦਾ ਵਿਚਾਰ ਹੈ ਕਿ "ਉਨ੍ਹਾਂ ਵਲੋਂ 1985-1988 (ਪੰਜਾਬੀ ਲਿਟਰੇਰੀ ਐਸੋਸੀਏਸ਼ਨ ਨਾਲ) ਤੱਕ ਖੇਡੇ ਨਾਟਕਾਂ ਵਿੱਚੋਂ ਬਹੁਤੇ ਮਹਿਜ਼ ਨਾਹਰੇਬਾਜ਼ੀ ਹੀ ਸਨ।"

ਪੰਜਾਬੀ ਆਰਟ ਐਸੋਸੀਏਸ਼ਨ ਐਡਮੰਟਨ ਦੀਆਂ ਸਰਗਰਮੀਆਂ ਨਾਟਕ ਤੱਕ ਸੀਮਤ ਨਹੀਂ ਹਨ। ਐਸੋਸੀਏਸ਼ਨ ਨੇ ਕਮਿਊਨਿਟੀ ਵਿੱਚ ਚੰਗੀਆਂ ਡਾਕੂਮੈਂਟਰੀ ਫਿਲਮਾਂ ਦਿਖਾਉਣ ਦਾ ਵੀ ਪ੍ਰਬੰਧ ਕੀਤਾ ਹੈ ਅਤੇ ਕਮਿਊਨਿਟੀ ਨਾਲ ਸੰਬੰਧਤ ਵੱਖ ਵੱਖ ਵਿਸ਼ਿਆਂ ਉੱਤੇ ਸੈਮੀਨਾਰ ਵੀ ਕਰਵਾਏ ਹਨ। ਉਦਾਹਰਨ ਲਈ ਸੰਨ 1995 ਵਿੱਚ ਸੈਂਟਰ ਫਾਰ ਇੰਟਰਨੈਸ਼ਨਲ ਅਲਟਰਨੇਟਿਵਜ਼ ਨਾਲ ਮਿਲ ਕੇ ਆਨੰਦ ਪਟਵਰਧਨ ਦੀਆਂ ਫਿਲਮਾਂ ਦਾ ਦੋ ਰੋਜ਼ਾ ਫਿਲਮ ਮੇਲਾ ਵੀ ਕਰਵਾਇਆ। ਇਸ ਹੀ ਤਰ੍ਹਾਂ ਸੰਨ 1996 ਵਿੱਚ ਸੈਂਟਰ ਫਾਰ ਇੰਟਰਨੈਸ਼ਨਲ ਅਲਟਰਨੇਟਿਵਜ਼ ਨਾਲ ਮਿਲ ਕੇ ਅਲੀ ਕਾਜ਼ਮੀ ਦੀ ਫਿਲਮ 'ਨਰਬਦਾ ਵੈਲੀ ਰਾਈਜ਼ਜ਼' ਨੂੰ ਐਡਮੰਟਨ ਵਿੱਚ ਦਿਖਾਉਣ ਦਾ ਪ੍ਰਬੰਧ ਵੀ ਕੀਤਾ।

ਸਮੇਂ ਸਮੇਂ ਪੰਜਾਬੀ ਆਰਟ ਐਸੋਸੀਏਸ਼ਨ ਅੰਤਰਰਾਸ਼ਟਰੀ ਪੱਧਰ ਉੱਤੇ ਆਮ ਲੋਕਾਂ ਦੇ ਸੰਘਰਸ਼ਾਂ, ਮਸਲਿਆਂ ਅਤੇ ਦੁੱਖਾਂ ਨਾਲ ਸਾਂਝ ਵੀ ਪ੍ਰਗਟ ਕਰਦੀ ਰਹਿੰਦੀ ਹੈ। ਨਵੰਬਰ 1997 ਵਿੱਚ ਜਦੋਂ ਨਾਈਜੀਰੀਆ ਦੇ ਮਨੁੱਖੀ ਅਧਿਕਾਰਾਂ ਦੇ ਕਾਰਕੁੰਨ ਅਤੇ ਕਵੀ ਕੇਨ ਸਾਰੋ ਵੀਵਾ ਅਤੇ ਸਾਥੀਆਂ ਨੂੰ ਨਾਈਜੀਰੀਆ ਦੀ ਸਰਕਾਰ ਨੇ ਫਾਂਸੀ ਲਾ ਦਿੱਤਾ ਤਾਂ ਦੁਨੀਆ ਭਰ ਵਿੱਚ ਇਨ੍ਹਾਂ ਫਾਸੀਆਂ ਵਿਰੁੱਧ ਆਵਾਜ਼ ਉੱਠੀ। ਕਿਉਂਕਿ ਇਨ੍ਹਾਂ ਫਾਸੀਆਂ ਪਿੱਛੇ ਸ਼ੈੱਲ ਤੇਲ ਕੰਪਨੀ ਦਾ ਹੱਥ ਸਮਝਿਆ ਜਾਂਦਾ ਸੀ, ਇਸ ਲਈ ਦੁਨੀਆ ਭਰ ਵਿੱਚ ਉੱਠੀ ਇਸ ਵਿਰੋਧ ਦੀ ਅਵਾਜ਼ ਨੇ ਸ਼ੈੱਲ ਕੰਪਨੀ ਨੂੰ ਆਪਣਾ ਨਿਸ਼ਾਨਾ ਬਣਾਇਆ ਅਤੇ ਲੋਕਾਂ

ਨੂੰ ਕਿਹਾ ਕਿ ਉਹ ਇਸ ਕੰਪਨੀ ਦਾ ਬਾਈਕਾਟ ਕਰਨ। ਇਸ ਅਵਾਜ਼ ਵਿੱਚ ਆਪਣੀ ਅਵਾਜ਼ ਸ਼ਾਮਲ ਕਰਨ ਲਈ ਪੰਜਾਬੀ ਆਰਟ ਐਸੋਸੀਏਸ਼ਨ ਨੇ 3 ਦਸੰਬਰ 1997 ਨੂੰ ਐਡਮੰਟਨ ਵਿੱਚ ਸ਼ੈੱਲ ਕੰਪਨੀ ਦੇ ਇਕ ਗੈਸ ਸਟੇਸ਼ਨ ਸਾਹਮਣੇ ਮੁਜ਼ਾਹਰਾ ਕੀਤਾ।

ਸੰਨ 1997 ਵਿੱਚ ਕਨੇਡਾ ਵਿੱਚ ਭਾਰਤੀਆਂ ਦੀ ਆਮਦ ਦੀ ਸੌਂਵੀਂ ਵਰ੍ਹੇਗੰਢ ਮਨਾਉਣ ਸੰਬੰਧੀ ਮਈ-ਜੁਲਾਈ 1997 ਦੌਰਾਨ ਐਡਮੰਟਨ ਵਿੱਚ ਭਾਰਤੀਆਂ ਦੇ ਇਤਿਹਾਸ ਨਾਲ ਸੰਬੰਧਤ ਫੋਟੋ-ਪ੍ਰਦਰਸ਼ਨੀ ਅਤੇ ਸੈਮੀਨਾਰਾਂ ਦਾ ਪ੍ਰਬੰਧ ਕੀਤਾ। ਇਸ ਸਮੇਂ ਸੈਮੀਨਾਰ ਵਿੱਚ ਵੈਨਕੂਵਰ ਤੋਂ ਪੰਜਾਬੀ ਦੇ ਇਤਿਹਾਸਕ ਨਾਵਲਕਾਰ ਗਿਆਨੀ ਕੇਸਰ ਸਿੰਘ ਅਤੇ ਪੰਜਾਬੀ ਲੇਖਕਾਂ ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ ਨੂੰ ਸੱਦਿਆ ਗਿਆ। ਸੌਂਵੀਂ ਵਰ੍ਹੇ-ਗੰਢ ਦੇ ਸੰਬੰਧ ਵਿੱਚ ਹੀ ਸਤੰਬਰ-ਦਸੰਬਰ 1997 ਦੌਰਾਨ ਪੰਜਾਬੀ ਆਰਟ ਐਸੋਸੀਏਸ਼ਨ ਨੇ 'ਕਾਮਾਗਾਟਾਮਾਰੂ' ਨਾਂ ਦਾ ਨਾਟਕ ਲਿਖ ਕੇ ਤਿਆਰ ਕੀਤਾ ਅਤੇ ਇਸ ਨੂੰ ਕਾਮਯਾਬੀ ਨਾਲ ਕਨੇਡਾ ਦੇ ਵੱਖ ਵੱਖ ਸ਼ਹਿਰਾਂ ਵਿੱਚ ਖੇਡਿਆ।

ਪੰਜਾਬੀ ਆਰਟ ਐਸੋਸੀਏਸ਼ਨ ਨੇ ਕਨੇਡਾ ਦੀ ਭਾਰਤੀ ਕਮਿਊਨਿਟੀ ਵਿੱਚ ਕੰਮ ਕਰ ਰਹੀਆਂ ਹੇਠ ਲਿਖੀਆਂ ਜਥੇਬੰਦੀਆਂ ਨਾਲ ਮਿਲ ਕੇ ਵੀ ਕੰਮ ਕੀਤਾ ਹੈ: ਪੰਜਾਬੀ ਕਲਚਰਲ ਐਸੋਸੀਏਸ਼ਨ ਆਫ ਅਲਬਰਟਾ, ਇੰਡੋ-ਕਨੇਡੀਅਨ ਵੁਮਿਨਜ਼ ਐਸੋਸੀਏਸ਼ਨ , ਕਾਉਂਸਲ ਆਫ ਇੰਡੀਅਨ ਸੁਸਾਇਟੀਜ਼, ਆਈ ਡਬਲਿਊ ਏ ਕੈਲਗਰੀ, ਈ ਆਈ ਡਬਲਿਊ ਏ ਟਰਾਂਟੋ, ਵੈਨਕੂਵਰ ਸੱਥ, ਪੰਜਾਬੀ ਪੀਪਲਜ਼ ਐਸੋਸੀਏਸ਼ਨ ਕੈਲੇਫੋਰਨੀਆ, ਐਂਟੀ ਫੋਰਟੀ ਸੈਵਨ ਆਫ ਕੈਲੇਫੋਰਨੀਆ ਅਤੇ ਸਾਊਥ ਏਸ਼ੀਅਨ ਫਾਰ ਕੁਲੈਕਟਿਵ ਐਕਸ਼ਨ ਕੈਲਗਰੀ। ਭਾਰਤੀ ਕਮਿਊਨਿਟੀ ਤੋਂ ਬਾਹਰ ਇਨ੍ਹਾਂ ਜਥੇਬੰਦੀਆਂ ਨਾਲ ਕੰਮ ਕੀਤਾ ਹੈ: ਸੈਂਟਰ ਫਾਰ ਇੰਟਰਨੈਸ਼ਨਲ ਅਲਟਰਨੇਟਿਵਜ਼, ਨਾਈਜੀਰੀਅਨ ਯੂਨੀਅਨ ਆਫ ਸਟੂਡੈਂਟਸ ਅਤੇ ਮਲਟੀਕਲਚਰਲ ਸੁਸਾਇਟੀ ਆਫ ਐਡਮੰਟਨ। ਐਸੋਸੀਏਸ਼ਨ ਉਨ੍ਹਾਂ ਜਥੇਬੰਦੀਆਂ ਨਾਲ ਕੰਮ ਕਰਨ ਨੂੰ ਤਿਆਰ ਨਹੀਂ ਜੋ ਲੱਚਰ ਕਿਸਮ ਦੇ ਸਾਹਿਤ ਨੂੰ ਉਤਸ਼ਾਹਿਤ ਕਰਦੀਆਂ ਹੋਣ, ਜਿਨ੍ਹਾਂ ਦੀ ਵਿਚਾਰਧਾਰਾ ਨਸਲਵਾਦੀ ਹੋਵੇ ਅਤੇ ਜਿਨ੍ਹਾਂ ਨੇ ਪਿਛਾਖੜ ਸੋਚ ਨੂੰ ਅਪਣਾਇਆ ਹੋਵੇ।

ਹੁਣ ਤੱਕ ਪੰਜਾਬੀ ਆਰਟਸ ਐਸੋਸੀਏਸ਼ਨ ਨਾਲ ਇਨ੍ਹਾਂ ਮੈਂਬਰਾਂ ਨੇ ਕੰਮ ਕੀਤਾ ਹੈ: ਲਾਟ ਭਿੰਡਰ, ਜੁਗਿੰਦਰ ਰੰਧਾਵਾ, ਬਖਸ਼ ਸੰਘਾ, ਅਮਰਜੀਤ ਸੋਹੀ, ਰਾਜਿੰਦਰ ਔਜਲਾ, ਸਤਵੰਤ ਦੀਪਕ, ਹਰਦੇਵ ਵਿਰਕ, ਰਮਿੰਦਰ ਸੰਧੂ, ਰਣਜੀਤ ਦਿਉਲ, ਜਸਬੀਰ ਸੰਘਾ, ਗੁਰਮੇਲ ਧਾਲੀਵਾਲ, ਬਲਦੇਵ ਧਾਲੀਵਾਲ, ਹਰਜੀਤ ਸੰਧੂ, ਜਸਬੀਰ ਦਿਉਲ, ਸੁੱਖੀ ਦੀਪਕ, ਸਚਵਿੰਦਰ ਧਾਲੀਵਾਲ, ਗੁਰਿੰਦਰ ਗਰੇਵਾਲ, ਸਰਬਜੀਤ ਸੋਹੀ, ਜਸਬੀਰ ਭਿੰਡਰ, ਰਵਿੰਦਰ ਸ਼ੇਰਗਿੱਲ, ਅਤੇ ਗੁਰਮੇਲ ਧਾਲੀਵਾਲ।

*ਪੰਜਾਬੀ ਆਰਟ-ਐਸੋਸੀਏਸ਼ਨ, ਐਡਮੰਟਨ ਦਾ ਇਹ ਰੇਖਾ ਚਿੱਤਰ ਲਿਖਣ ਲਈ ਹੇਠ ਲਿਖੇ ਸੋਮਿਆਂ ਨੂੰ ਆਧਾਰ ਬਣਾਇਆ ਗਿਆ ਹੈ:*

1. ਪ੍ਰਸ਼ਨ ਪੱਤਰ ਵਿੱਚ ਪੁੱਛੇ ਗਏ ਸਵਾਲਾਂ ਦੇ ਜਥੇਬੰਦੀ ਦੇ ਮੈਂਬਰਾਂ ਵਲੋਂ ਦਿੱਤੇ ਗਏ ਲਿਖਤੀ ਜਵਾਬ।

2. ਜਥੇਬੰਦੀ ਵਲੋਂ ਭੇਜੀ ਗਈ ਲਿਖਤੀ ਸਮੱਗਰੀ ਜਿਸ ਵਿੱਚ ਇਹ ਚੀਜ਼ਾਂ ਸ਼ਾਮਲ ਸਨ: ਜਥੇਬੰਦੀ ਨਾਲ ਸੰਬੰਧਤ ਅਖਬਾਰਾਂ ਦੀਆਂ ਕਟਿੰਗਜ਼, ਜਥੇਬੰਦੀ ਦੇ ਪ੍ਰੋਗਰਾਮਾਂ ਦੇ ਇਸ਼ਤਿਹਾਰ, ਬਰੋਸ਼ਰ ਅਤੇ ਪਬਲਿਸਟੀ ਨਾਲ ਸੰਬੰਧਤ ਹੋਰ ਸਮੱਗਰੀ।

3. ਜਥੇਬੰਦੀ ਦੇ ਮੈਂਬਰਾਂ ਜੁਗਿੰਦਰ ਰੰਧਾਵਾ, ਲਾਟ ਭਿੰਡਰ, ਅਮਰਜੀਤ ਸੋਹੀ, ਰਮਿੰਦਰ ਸੰਧੂ, ਹਰਦੇਵ ਵਿਰਕ ਅਤੇ ਹੋਰਨਾਂ ਨਾਲ ਸਮੇਂ ਸਮੇਂ ਹੋਏ ਵਿਚਾਰ ਵਟਾਂਦਰੇ।

ਪੰਜ

# ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ

ਵਿਨੀਪੈੱਗ ਵਿੱਚ 1970-71 ਦੌਰਾਨ ਭਾਰਤੀਆਂ ਦੇ 30-40 ਪਰਿਵਾਰ ਸਨ। ਉਦੋਂ ਕੁ ਹੀ ਭਾਰਤ ਤੋਂ ਕਨੇਡਾ ਨਵੇਂ ਆਏ ਜਾਂ ਆ ਰਹੇ ਪੰਜਾਬੀ ਨੌਜਵਾਨ ਵੀ ਵਿਨੀਪੈੱਗ ਪਹੁੰਚਣ ਲੱਗੇ। ਇਨ੍ਹਾਂ ਨੌਜਵਾਨਾਂ ਵਿੱਚੋਂ ਵੱਡੀ ਗਿਣਤੀ ਪੰਜਾਬ ਦੀ ਖੱਬੀ ਸਿਆਸਤ ਵਿੱਚ ਸਰਗਰਮੀ ਨਾਲ ਕੰਮ ਕਰਦੀ ਆਈ ਸੀ ਜਾਂ ਉਸ ਸਿਆਸਤ ਨਾਲ ਹਮਦਰਦੀ ਰੱਖਦੀ ਸੀ। ਇਨ੍ਹਾਂ ਨੌਜਵਾਨਾਂ ਵਿੱਚੋਂ ਕਈ ਇਕ ਦੂਸਰੇ ਨੂੰ ਪੰਜਾਬ ਤੋਂ ਹੀ ਜਾਣਦੇ ਸਨ। ਖੱਬੀ ਸਿਆਸਤ ਨਾਲ ਹਮਦਰਦੀ ਦੀ ਸਾਂਝ ਹੋਣ ਕਾਰਨ ਕਈ ਨੌਜਵਾਨ ਸਮਾਜਕ ਪੱਧਰ ਉੱਤੇ ਗੈਰ-ਜਥੇਬੰਦਕ ਢੰਗ ਨਾਲ ਇਕ ਦੂਜੇ ਨੂੰ ਮਿਲਣ ਲੱਗੇ। ਇਨ੍ਹਾਂ ਗੈਰ-ਜਥੇਬੰਦਕ ਮੀਟਿੰਗਾਂ ਵਿੱਚ ਬਹੁਤੀ ਵਾਰ ਪੰਜਾਬ ਦੀ ਖੱਬੀ ਸਿਆਸਤ ਬਾਰੇ ਗੱਲਬਾਤ ਕੀਤੀ ਜਾਂਦੀ ਸੀ। ਪੰਜਾਬ ਦੀ ਖੱਬੀ ਸਿਆਸਤ ਨਾਲ ਰਾਬਤਾ ਕਾਇਮ ਰੱਖਣ ਲਈ ਇਨ੍ਹਾਂ ਨੌਜਵਾਨਾਂ ਨੇ ਪੰਜਾਬੋਂ ਨਿਕਲਦੇ ਰਸਾਲੇ ਮੰਗਵਾਉਣੇ ਸ਼ੁਰੂ ਕਰ ਦਿੱਤੇ। ਰਸਾਲੇ ਮੰਗਵਾਉਣ ਦਾ ਇਕ ਹੋਰ ਮਕਸਦ ਉਨ੍ਹਾਂ ਰਸਾਲਿਆਂ ਦੀ ਆਰਥਿਕ ਮਦਦ ਕਰਨਾ ਵੀ ਸੀ। ਸਮੇਂ ਸਮੇਂ ਇਨ੍ਹਾਂ ਮੀਟਿੰਗਾਂ ਵਿੱਚ ਇਹ ਲੋਕ ਹਿੱਸਾ ਲੈਂਦੇ ਰਹੇ: ਅਮਰਜੀਤ, ਬਲਜੀਤ ਸਿੱਧੂ, ਮਹਿੰਦਰ ਸਰਾਂ, ਦਰਸ਼ਨ ਬਾਗੀ, ਮੁਖਤਿਆਰ, ਯੁਵਰਾਜ ਰਤਨ, ਦਲਜੀਤ ਧਨੋਆ, ਸੁਖਦੇਵ ਗਿੱਲ ਅਤੇ ਸੁਰਿੰਦਰ ਬਰਾੜ। ਇਹ ਗੈਰ-ਜਥੇਬੰਦਕ ਅਤੇ ਗੈਰ-ਰਸਮੀ ਮੀਟਿੰਗਾਂ ਕਈ ਸਾਲ ਚਲਦੀਆਂ ਰਹੀਆਂ।

ਇਨ੍ਹਾਂ ਵਿੱਚੋਂ ਕੁੱਝ ਲੋਕਾਂ ਨੇ ਸੰਨ 1982 ਵਿੱਚ ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਦੀ ਨੀਂਹ ਰੱਖੀ। ਸਾਹਿਤ ਅਤੇ ਸਭਿਆਚਾਰਕ ਸਭਾ ਬਣਾਉਣ ਦਾ ਮਕਸਦ ਪਹਿਲਾਂ ਹੋ ਰਹੀਆਂ ਸਰਗਰਮੀਆਂ ਨੂੰ ਜਥੇਬੰਦਕ ਰੂਪ ਦੇਣਾ ਅਤੇ ਉਨ੍ਹਾਂ ਦੇ ਦਾਇਰੇ ਨੂੰ ਮੋਕਲਾ ਕਰਨਾ ਸੀ। ਇਸ ਸਭਾ ਦੇ ਮੁਢਲੇ ਮੈਂਬਰ ਸਨ: ਮੁਖਤਿਆਰ, ਅਮਰਜੀਤ, ਬਲਜੀਤ ਸਿੱਧੂ, ਸੁਰਿੰਦਰ ਬਰਾੜ, ਸੁਖਦੇਵ, ਦਲਜੀਤ ਧਨੋਆ ਅਤੇ ਯੁਵਰਾਜ ਰਤਨ। ਸਥਾਪਨਾ ਸਮੇਂ ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਦੇ ਹੇਠ ਲਿਖੇ ਉਦੇਸ਼ ਮਿੱਥੇ ਗਏ:

1. ਨਿਰੋਲ ਪੰਜਾਬੀ ਸਾਹਿਤ ਅਤੇ ਸਭਿਆਚਾਰ ਨੂੰ ਪ੍ਰਫੁੱਲਤ ਕਰਨਾ।
2. ਪੁੰਗਰ ਰਹੇ ਪੰਜਾਬੀ ਲਿਖਾਰੀਆਂ ਨੂੰ ਉਤਸ਼ਾਹਿਤ ਕਰਨਾ। ਉਸਾਰੂ ਪੜਚੋਲ ਰਾਹੀਂ ਉਨ੍ਹਾਂ ਦੀ ਲਿਖਤ ਵਿੱਚ ਨਿਖਾਰ ਲਿਆਉਣਾ ਅਤੇ ਉਨ੍ਹਾਂ ਦੀਆਂ ਕਿਰਤਾਂ ਨੂੰ ਲੋਕਾਂ ਤੱਕ ਪਹੁੰਚਾਉਣ ਦਾ ਯਤਨ ਕਰਨਾ।
3. ਉਸਾਰੂ ਸਾਹਿਤ ਨੂੰ ਉਤਸ਼ਾਹਿਤ ਕਰਨਾ ਅਤੇ ਲੱਚਰ ਸਾਹਿਤ ਦਾ ਵਿਰੋਧ ਕਰਨਾ।
4. ਕਨੇਡਾ ਦੀਆਂ ਹੋਰ ਐਥਨਿਕ (ਲੋਕਾਂ ਦੀਆਂ) ਸਾਡੇ ਵਰਗੀਆਂ ਸਭਾਵਾਂ ਨਾਲ ਮੇਲ ਜੋਲ ਪੈਦਾ ਕਰਨਾ ਅਤੇ ਬਹੁ-ਸਭਿਆਚਾਰ ਦੀ ਭਾਵਨਾ ਨੂੰ ਸਮਝਣਾ।
5. ਫਿਰਕਾਪ੍ਰਸਤ, ਇਲਾਕਾਪ੍ਰਸਤ ਅਤੇ ਵੱਖਵਾਦੀ ਵਿਚਾਰਾਂ ਦਾ ਵਿਰੋਧ ਕਰਨਾ।
6. ਕਨੇਡਾ ਦੀਆਂ ਹੋਰਨਾਂ ਪੰਜਾਬੀ ਸਭਾਵਾਂ, ਜਿਨ੍ਹਾਂ ਦੇ ਉਦੇਸ਼ ਸਾਡੇ ਨਾਲ ਮਿਲਦੇ ਹੋਣ, ਨਾਲ ਮੇਲ ਜੋਲ ਪੈਦਾ ਕਰਕੇ ਕਨੇਡਾ ਪੱਧਰ ਉੱਤੇ ਪੰਜਾਬੀ ਸਭਿਆਚਾਰਕ ਭਾਵਨਾਵਾਂ ਨੂੰ ਪ੍ਰਫੁੱਲਤ ਕਰਨਾ।
7. ਪੰਜਾਬੀ ਬੋਲੀ ਨੂੰ ਕਨੇਡਾ ਵਿੱਚ ਜਿਉਂਦਾ ਰੱਖਣਾ ਅਤੇ ਉਸ ਦੀ ਉਨਤੀ ਵਿੱਚ ਬਣਦਾ ਹਿੱਸਾ ਪਾਉਣਾ।

ਸਥਾਪਨਾ ਤੋਂ ਬਾਅਦ ਸਭਾ ਦੀ ਹਰ ਮਹੀਨੇ ਮੀਟਿੰਗ ਹੋਣ ਲੱਗੀ। ਇਨ੍ਹਾਂ ਮਾਸਿਕ ਮੀਟਿੰਗਾਂ ਵਿੱਚ ਪੰਜਾਬ ਅਤੇ ਕਨੇਡਾ ਦੇ ਸਿਆਸੀ, ਸਮਾਜਕ ਅਤੇ ਆਰਥਿਕ ਮਸਲਿਆਂ ਬਾਰੇ ਵਿਚਾਰ ਵਟਾਂਦਰਾ ਕੀਤਾ ਜਾਂਦਾ। ਸਭਾ ਨੇ ਆਪਣੀ ਪਹਿਲੀ ਪਬਲਿਕ ਮੀਟਿੰਗ ਸੰਨ 1982 ਵਿੱਚ ਕੀਤੀ। ਇਸ ਮੀਟਿੰਗ ਵਿੱਚ ਆਨੰਦ ਪਟਵਰਧਨ ਵਲੋਂ ਡਾਇਰੈਕਟ ਕੀਤੀ, ਡਾਕੂਮੈਂਟਰੀ ਫਿਲਮ 'ਉੱਠਣ ਦਾ ਵੇਲਾ' ਵਿਖਾਈ ਗਈ। ਇਹ ਫਿਲਮ ਬੀ ਸੀ ਦੇ ਖੇਤ ਮਜ਼ਦੂਰਾਂ (ਜਿਨ੍ਹਾਂ ਦੀ ਵੱਡੀ ਗਿਣਤੀ ਪੰਜਾਬੀ ਮੂਲ ਦੇ ਲੋਕਾਂ ਦੀ ਸੀ) ਦੀਆਂ ਕੰਮ ਦੀਆਂ ਹਾਲਤਾਂ ਅਤੇ ਉਨ੍ਹਾਂ ਹਾਲਤਾਂ ਨੂੰ ਸੁਧਾਰਨ ਲਈ ਖੇਤ ਮਜ਼ਦੂਰਾਂ ਵਲੋਂ ਲੜੇ ਜਾਂਦੇ ਘੋਲ ਨੂੰ ਦਰਸ਼ਕਾਂ ਦੇ ਸਾਹਮਣੇ ਪੇਸ਼ ਕਰਦੀ ਹੈ। ਇਹ ਫਿਲਮ ਦਿਖਾਉਣ ਪਿੱਛੇ ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਦਾ ਮਕਸਦ ਲੋਕਾਂ ਨੂੰ ਕੰਮਾਂ ਉੱਤੇ ਹੁੰਦੇ ਵਿਤਕਰਿਆਂ ਬਾਰੇ ਅਤੇ ਮਜ਼ਦੂਰ ਲਹਿਰ ਬਾਰੇ ਸੁਚੇਤ ਕਰਨਾ ਸੀ। ਸਭਾ ਦੇ ਇਸ ਯਤਨ ਨੂੰ ਲੋਕਾਂ ਵਲੋਂ ਭਰਵਾਂ ਹੁੰਗਾਰਾ ਮਿਲਿਆ। ਵੱਡੀ ਗਿਣਤੀ ਵਿੱਚ ਲੋਕ ਇਹ ਫਿਲਮ ਦੇਖਣ ਆਏ। ਬਾਅਦ ਵਿੱਚ ਸਭਾ ਵਲੋਂ ਇਹ ਫਿਲਮ ਵਿਨੀਪੈੱਗ ਸ਼ਹਿਰ ਵਿੱਚ ਕਈ ਵਾਰੀ ਦਿਖਾਈ ਗਈ।

ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਨੇ 1983 ਵਿੱਚ ਗੁਰਸ਼ਰਨ ਸਿੰਘ ਦਾ ਪ੍ਰੋਗਰਾਮ ਵਿਨੀਪੈੱਗ ਵਿੱਚ ਕਰਵਾਇਆ। ਗੁਰਸ਼ਰਨ ਸਿੰਘ ਉਸ ਸਮੇਂ ਆਪਣੀ ਟੀਮ ਨਾਲ ਪਹਿਲੀ ਵਾਰ ਇਪਾਨਾ ਦੇ ਸੱਦੇ ਉੱਤੇ ਕਨੇਡਾ ਆਏ ਸਨ। ਪ੍ਰੋਗਰਾਮ ਬਹੁਤ ਸਫਲ ਰਿਹਾ। ਇਸ ਪ੍ਰੋਗਰਾਮ ਨਾਲ ਸਭਾ ਆਪਣੇ ਸ਼ਹਿਰ ਵਿੱਚ ਅਗਾਂਹਵਧੂ ਸਭਿਆਚਾਰ ਪੇਸ਼ ਕਰਨ ਵਾਲੀ ਇਕ ਸੰਸਥਾ ਦੇ ਤੌਰ 'ਤੇ ਸਥਾਪਤ ਹੋ ਗਈ। ਇਸ ਤੋਂ ਬਾਅਦ ਸਭਾ ਨੇ ਤਕਰੀਬਨ ਹਰ ਸਾਲ ਕਮਿਊਨਿਟੀ ਵਿੱਚ ਚੰਗੀਆਂ ਫਿਲਮਾਂ/ਵੀਡੀਓਜ਼ ਦਿਖਾਉਣ ਅਤੇ ਸਭਿਆਚਾਰਕ ਪ੍ਰੋਗਰਾਮ ਕਰਨ ਜਾਂ ਕਰਵਾਉਣ ਦੀ ਪਿਰਤ ਜਾਰੀ ਰੱਖੀ। ਉਨ੍ਹਾਂ ਵਲੋਂ ਕਰਵਾਏ ਗਏ ਮੁੱਖ ਸਭਿਆਚਾਰਕ ਪ੍ਰੋਗਰਾਮ ਇਹ ਹਨ: ਗੁਰਸ਼ਰਨ ਸਿੰਘ ਦੇ ਨਾਟਕਾਂ ਦੇ ਪ੍ਰੋਗਰਾਮ (1983, 1985, 1995 ਅਤੇ 1997 ਵਿੱਚ)। ਐਡਮੰਟਨ ਦੀ ਨਾਟਕ ਟੀਮ ਦਾ ਪ੍ਰੋਗਰਾਮ (1985), ਐਡਮੰਟਨ ਦੀ ਨਾਟਕ ਟੀਮ, ਕੈਲਗਰੀ ਦੀ ਨਾਟਕ ਟੀਮ ਅਤੇ ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਦੇ ਮੈਂਬਰਾਂ ਵਲੋਂ ਤਿਆਰ ਕਰਕੇ ਪੇਸ਼ ਕੀਤਾ ਨਾਟਕਾਂ ਦਾ ਪ੍ਰੋਗਰਾਮ (1987), ਅਤੇ ਸ਼ਬਾਨਾ ਆਜ਼ਮੀ ਅਤੇ ਫਾਰੂਖ ਸ਼ੇਖ ਦੀਆਂ ਮੁੱਖ ਭੂਮਿਕਾਵਾਂ ਵਾਲੇ ਅਤੇ ਕਨੇਡਾ ਵਿੱਚ ਨਿਰਸਦ (ਐੱਨ ਆਰ ਆਈ ਐੱਸ ਏ ਡੀ) ਵਲੋਂ ਸਪਾਂਸਰ ਕੀਤੇ ਨਾਟਕ 'ਤੁਮਹਾਰੀ ਅਮ੍ਰਿਤਾ' ਦਾ ਪ੍ਰੋਗਰਾਮ (1996)। ਨਾਟਕਾਂ ਦੇ ਪ੍ਰੋਗਰਾਮਾਂ ਤੋਂ ਬਿਨਾਂ ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਨੇ ਹੇਠ ਲਿਖੀਆਂ ਚੰਗੀਆਂ ਫਿਲਮਾਂ/ਵੀਡੀਓਜ਼ ਦੇ ਸ਼ੋਆਂ ਦਾ ਪ੍ਰਬੰਧ ਵੀ ਕੀਤਾ: 'ਹਮਾਰਾ ਸ਼ਹਿਰ ਬੰਬੇ', 'ਰਾਮ ਕੇ ਨਾਮ', 'ਉਨ੍ਹਾਂ ਮਿੱਤਰਾਂ ਦੀ ਯਾਦ ਪਿਆਰੀ', 'ਦਾਸਤਾਨੇ ਪੰਜਾਬ', 'ਕਿਹਦਾ ਵਿਆਹ', 'ਬੋਤਲ ਦਾ ਟੁੱਟਣਾ', 'ਨਿੱਕੀ ਜਿਹੀ ਗੱਲ ਨਹੀਂ', 'ਉਹਲਾ' ਆਦਿ। ਸੰਨ 1989 ਵਿੱਚ ਕਨੇਡਾ ਭਰ ਵਿੱਚ ਭਾਰਤੀ ਕਮਿਊਨਿਟੀ ਨੇ ਕਾਮਾਗਾਟਾਮਾਰੂ ਦੀ ਘਟਨਾ ਦੀ 75ਵੀਂ ਵਰ੍ਹੇਗੰਢ ਮਨਾਈ। ਇਸ ਵਰ੍ਹੇਗੰਢ ਦੇ ਸੰਬੰਧ ਵਿੱਚ ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਨੇ ਵੈਨਕੂਵਰ ਸੱਥ ਵਲੋਂ ਕਾਮਾਗਾਟਾਮਾਰੂ ਬਾਰੇ ਤਿਆਰ ਕੀਤੀ ਫੋਟੋਆਂ ਦੀ ਪ੍ਰਦਰਸ਼ਨੀ ਵਿਨੀਪੈੱਗ ਵਿੱਚ ਦਿਖਾਈ। ਇਸ ਦੇ ਨਾਲ ਹੀ ਸਮੇਂ ਸਮੇਂ ਸਭਾ ਖੱਬੀ ਸੋਚ ਨਾਲ ਸੰਬੰਧ ਰੱਖਣ ਵਾਲੇ ਬਾਹਰੋਂ ਆਏ ਸਿਆਸਤਦਾਨਾਂ, ਪੱਤਰਕਾਰਾਂ, ਸਭਿਆਚਾਰਕ ਕਾਮਿਆਂ ਅਤੇ ਬੁੱਧੀਜੀਵੀਆਂ ਨਾਲ ਮੀਟਿੰਗਾਂ ਵੀ ਆਯੋਜਿਤ ਕਰਦੀ ਰਹੀ ਹੈ। ਉਦਾਹਰਨ ਲਈ ਸੰਨ 1991 ਵਿੱਚ ਪ੍ਰੋ: ਜਗਮੋਹਨ ਸਿੰਘ ਵਿਨੀਪੈੱਗ ਆਏ ਤਾਂ ਸਭਾ ਨੇ ਉਨ੍ਹਾਂ ਲਈ ਪਬਲਿਕ ਮੀਟਿੰਗ ਦਾ ਪ੍ਰਬੰਧ ਕੀਤਾ।

ਪੰਜਾਬੀ ਸਾਹਿਤਕ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਦਾ ਵਿਚਾਰ ਹੈ ਕਿ ਸਮਾਜ ਲਈ ਨਸਲਵਾਦ ਇਕ ਮਾਰੂ ਬਿਮਾਰੀ ਹੈ। ਕਾਮਾਗਾਟਾਮਾਰੂ ਦੇ ਦੁਖਾਂਤ ਦੀ 75ਵੀਂ ਵਰ੍ਹੇਗੰਢ ਸਮੇਂ ਕੱਢੇ ਇਕ ਇਸ਼ਤਿਹਾਰ ਵਿੱਚ ਸਭਾ ਨੇ ਨਸਲਵਾਦ ਬਾਰੇ ਇਸ ਤਰ੍ਹਾਂ ਲਿਖਿਆ ਹੈ, "ਨਸਲਵਾਦ ਇਕ ਅਜਿਹਾ ਸਮਾਜਕ ਕੋਹੜ ਹੈ ਜਿਸ ਦੀ ਜ਼ਹਿਰ ਸਾਡੇ ਆਲੇ ਦੁਆਲੇ ਦੇ ਸਮਾਜਕ ਮਾਹੌਲ ਨੂੰ ਜ਼ਹਿਰੀਲਾ ਬਣਾ ਦਿੰਦੀ ਹੈ। ਨਸਲਵਾਦ ਦੀ ਜ਼ਹਿਰ ਚੜ੍ਹਨ ਬਾਅਦ ਸਮਾਜ ਵਿੱਚ ਕੋਈ ਵੀ ਮਨੁੱਖ ਨਹੀਂ ਰਹਿੰਦਾ, ਸਭ ਲੋਕ ਗੋਰੇ, ਕਾਲੇ, ਹਿੰਦੂ, ਸਿੱਖ, ਮੁਸਲਮਾਨ ਜਾਂ ਇਸਾਈ ਬਣ ਬਹਿੰਦੇ ਹਨ। ਇਹ ਆਦਮੀ ਨੂੰ ਇਨਸਾਨ ਤੋਂ ਹੈਵਾਨ ਬਣਾ ਦਿੰਦਾ ਹੈ।" ਇਸ ਸਮਝ ਦੇ ਆਧਾਰ 'ਤੇ ਸਭਾ ਸਰਗਰਮੀ ਨਾਲ ਕਨੇਡਾ ਦੇ ਸਮਾਜ ਵਿੱਚ ਪ੍ਰਚੱਲਤ ਨਸਲਵਾਦ ਬਾਰੇ ਲੋਕਾਂ ਨੂੰ ਸੁਚੇਤ ਕਰਦੀ ਰਹੀ ਹੈ ਅਤੇ ਇਸ ਦੇ ਵਿਰੁੱਧ ਸਟੈਂਡ ਲੈਂਦੀ ਰਹੀ ਹੈ। ਸਭਾ ਦਾ ਇਹ ਵੀ ਵਿਚਾਰ ਹੈ ਕਿ ਨਸਲਵਾਦ ਵਰਗੇ ਮਸਲੇ ਨਾਲ ਨਜਿੱਠਣ ਲਈ ਸਭਾ ਨੂੰ ਕਨੇਡੀਅਨ ਭਾਰਤੀ ਕਮਿਊਨਿਟੀ ਤੋਂ ਬਾਹਰ ਦੀਆਂ ਜਥੇਬੰਦੀਆਂ ਨਾਲ ਮਿਲ ਕੇ ਕੰਮ ਕਰਨ ਦੀ ਲੋੜ ਹੈ ਅਤੇ ਨਸਲਵਾਦ ਨੂੰ ਮਜ਼ਦੂਰ ਜਮਾਤ ਦੇ ਪੈਂਤੜੇ ਤੋਂ ਸਮਝਣ ਅਤੇ ਘੋਖਣ ਦੀ ਜ਼ਰੂਰਤ ਹੈ। ਇਸ ਗੱਲ ਨੂੰ ਧਿਆਨ ਵਿੱਚ ਰੱਖਦਿਆਂ ਸਭਾ 'ਵਰਕਰਜ਼ ਆਫ ਕਲਰ' ਨਾਂ ਦੀ ਜਥੇਬੰਦੀ ਨਾਲ ਮਿਲ ਕੇ ਕੰਮ ਕਰਦੀ ਆ ਰਹੀ ਹੈ। ਉਦਾਹਰਨ ਲਈ, ਸੰਨ 1990 ਵਿੱਚ ਜਦੋਂ ਕੁਝ ਨਸਲਵਾਦੀਆਂ ਵਲੋਂ ਸਿੱਖਾਂ ਵਿਰੁੱਧ ਪੋਸਟਰ ਕੱਢਿਆ ਗਿਆ ਤਾਂ ਸਾਹਿਤ ਅਤੇ ਸਭਿਆਚਾਰਕ ਸਭਾ ਨੇ 'ਵਰਕਰਜ਼ ਆਫ ਕਲਰ' ਨਾਲ ਮਿਲ ਕੇ ਵਿਨੀਪੈੱਗ ਵਿੱਚ ਇਕ ਮੁਜ਼ਾਹਰਾ ਕੀਤਾ। ਨਸਲਵਾਦ ਵਿਰੁੱਧ ਲੜਨ ਵਾਲੀ ਜਥੇਬੰਦੀ 'ਵਰਕਰਜ਼ ਆਫ ਕਲਰ' ਦਾ ਮੁੱਖ ਮਕਸਦ ਕੰਮਾਂ ਕਾਰਾਂ ਉੱਤੇ ਹੁੰਦੇ ਨਸਲਵਾਦ ਨੂੰ ਖਤਮ ਕਰਨ ਲਈ ਜੱਦੋਜਹਿਦ ਕਰਨਾ ਹੈ। ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਨੇ 'ਵਰਕਰਜ਼ ਆਫ ਕਲਰ' ਵਲੋਂ ਕੀਤੀਆਂ ਗਈਆਂ ਕਈ ਕਾਨਫਰੰਸਾਂ ਦੇ ਪ੍ਰਬੰਧ ਵਿੱਚ ਆਪਣਾ ਯੋਗਦਾਨ ਪਾਇਆ ਹੈ। ਇਸ ਤਰ੍ਹਾਂ ਇਨ੍ਹਾਂ ਨੇ ਦੂਜੀਆਂ ਕਮਿਊਨਿਟੀਆਂ ਨਾਲ ਜਥੇਬੰਦਕ ਸਾਂਝ ਪਾਈ ਹੈ ਅਤੇ ਉਨ੍ਹਾਂ ਨੂੰ ਆਪਣੀਆਂ ਜੱਦੋਜਹਿਦਾਂ ਦੇ ਨਾਲ ਜੋੜਿਆ ਹੈ। ਨਸਲਵਾਦ ਦਾ ਵਿਰੋਧ ਕਰਦੇ ਸਮੇਂ ਸਭਾ ਨੇ ਆਪਣੇ ਆਪ ਨੂੰ ਕਨੇਡਾ ਦੀਆਂ ਹਾਲਤਾਂ ਤੱਕ ਹੀ ਸੀਮਤ ਨਹੀਂ ਰੱਖਿਆ ਸਗੋਂ ਸਾਊਥ ਅਫਰੀਕਾ ਦੇ ਸੰਬੰਧ ਵਿੱਚ ਚਲਦੀ ਐਂਟੀ ਅਪਾਰਥਾਈਡ ਲਹਿਰ ਵਿੱਚ ਵੀ ਆਪਣੀ ਸਮਰੱਥਾ ਅਨੁਸਾਰ ਸ਼ਮੂਲੀਅਤ ਕੀਤੀ।

ਕਨੇਡਾ ਇਕ ਬਹੁ-ਸਭਿਆਚਾਰਕ ਸਮਾਜ ਹੈ। ਅਜਿਹ ਸਮਾਜ ਦੇ ਬਰਕਰਾਰ ਰਹਿਣ ਲਈ ਇਹ ਜ਼ਰੂਰੀ ਹੈ ਕਿ ਕਨੇਡਾ ਵਿੱਚ ਘੱਟ-ਗਿਣਤੀ ਲੋਕਾਂ ਦੇ ਸਭਿਆਚਾਰ ਅਤੇ ਬੋਲੀ ਨੂੰ ਸੁਰੱਖਿਆ ਮਿਲੇ। ਆਪਣੀਆਂ ਸਰਗਰਮੀਆਂ ਦੌਰਾਨ ਪੰਜਾਬੀ ਸਾਹਿਤਕ ਅਤੇ ਸਭਿਆਚਾਰਕ ਸਭਾ ਨੇ ਕਨੇਡਾ ਦੀਆਂ ਘੱਟ-ਗਿਣਤੀਆਂ ਦੇ ਹੱਕ ਵਿੱਚ ਸਟੈਂਡ ਲਿਆ ਹੈ। ਉਦਾਹਰਨ ਲਈ ਸੰਨ 1983 ਵਿੱਚ ਮੈਨੀਟੋਬਾ ਦੀ ਸਰਕਾਰ ਨੇ ਮੈਨੀਟੋਬਾ ਵਿੱਚ ਫਰਾਂਸਸੀ ਬੋਲੀ ਦੀਆਂ ਸੇਵਾਵਾਂ ਉੱਪਰ ਕਟੌਤੀਆਂ ਲਾਉਣ ਲਈ ਰੈਫਰੈਂਡਮ ਕਰਵਾਇਆ ਤਾਂ ਸਭਾ ਨੇ ਮੈਨੀਟੋਬਾ ਐਸੋਸੀਏਸ਼ਨ ਫਾਰ ਦੀ ਦੀ ਪ੍ਰਮੋਸ਼ਨ ਆਫ ਐਨਸੈਸਟਰਲ ਲੈਂਗੂਏਜਜ਼

ਨਾਲ ਮਿਲ ਕੇ ਇਸ ਫੈਸਲੇ ਦੇ ਵਿਰੋਧ ਵਿੱਚ ਸਟੈਂਡ ਲਿਆ। ਸਭਾ ਨੇ ਮੈਨੀਟੋਬਾ ਦੀ ਭਾਰਤੀ ਕਮਿਊਨਿਟੀ ਨੂੰ ਅਪੀਲ ਕੀਤੀ ਕਿ ਉਹ ਰੈਫਰੈਂਡਮ ਦੌਰਾਨ ਇਸ ਫੈਸਲੇ ਦੇ ਵਿਰੁੱਧ ਵੋਟ ਪਾਉਣ। ਕਮਿਊਨਿਟੀ ਵਿੱਚ ਵੰਡੇ ਇਕ ਇਸ਼ਤਿਹਾਰ ਵਿੱਚ ਉਨ੍ਹਾਂ ਲਿਖਿਆ, "ਇਹ ਰੈਫਰੈਂਡਮ... ਕੇਵਲ ਫਰਾਂਸੀਸੀ ਬੋਲੀ ਲਈ ਹੀ ਨਹੀਂ ਹੈ, ਸਗੋਂ ਇਸ ਵੋਟ ਦੀ ਇਤਿਹਾਸਕ ਮਹੱਤਤਾ ਹੈ – ਇਹ ਆਉਣ ਵਾਲੇ ਵਰ੍ਹਿਆਂ ਵਿੱਚ ਕਨੇਡਾ ਦੀ ਨੁਹਾਰ ਤਹਿ ਕਰੇਗੀ। ਇਹ ਵੋਟ ਘੱਟ ਗਿਣਤੀ ਦੀਆਂ ਬੋਲੀਆਂ ਲਈ ਵੀ ਹੈ ਜਿਹੜੀਆਂ ਕਨੇਡੀਅਨ ਸੁਸਾਇਟੀ ਵਿੱਚ ਰਹਿੰਦੇ ਹੋਏ ਆਪਣੇ ਪਿੱਛੇ ਅਤੇ ਬੋਲੀ ਲਈ ਸਤਿਕਾਰ ਅਤੇ ਮਾਣ ਰੱਖਦੀਆਂ ਹਨ।"

ਪੰਜਾਬੀ ਸਾਹਿਤ ਅਤੇ ਸਭਿਆਚਾਰ ਸਭਾ ਵਿਨੀਪੈੱਗ ਦੀ ਹੋਂਦ ਵਿੱਚ ਆਉਣ ਤੋਂ ਬਾਅਦ ਛੇਤੀ ਹੀ ਪੰਜਾਬ ਵਿੱਚ ਖਾਲਿਸਤਾਨ ਦੀ ਲਹਿਰ ਜ਼ੋਰ ਫੜ ਗਈ। ਕਨੇਡਾ ਦੇ ਪੰਜਾਬੀ ਵੀ ਇਸ ਲਹਿਰ ਦੇ ਅਸਰਾਂ ਤੋਂ ਅਣਭਿੱਜੇ ਨਾ ਰਹਿ ਸਕੇ। ਪੰਜਾਬੀ ਸਾਹਿਤ ਅਤੇ ਸਭਿਆਚਾਰਕ ਨੇ ਵੀ ਇਸ ਮਸਲੇ ਬਾਰੇ ਸੰਤੁਲਤ ਅਤੇ ਨਿੱਗਰ ਸਟੈਂਡ ਲਿਆ। ਉਨ੍ਹਾਂ ਨੇ ਇਸ ਮਸਲੇ ਬਾਰੇ ਕਮਿਊਨਿਟੀ ਵਿੱਚ ਮੀਟਿੰਗਾਂ ਕੀਤੀਆਂ ਅਤੇ ਕਈ ਇਸ਼ਤਿਹਾਰ ਕੱਢ ਕੇ ਕਮਿਊਨਿਟੀ ਵਿੱਚ ਵੰਡੇ ਅਤੇ ਸਮੇਂ ਸਮੇਂ ਵਾਪਰਦੀਆਂ ਘਟਨਾਵਾਂ ਦੇ ਪ੍ਰਤੀਕਰਮ ਵਿੱਚ ਕਈ ਮਤੇ ਕਨੇਡਾ ਦੀਆਂ ਪੰਜਾਬੀ ਅਖਬਾਰਾਂ ਵਿੱਚ ਛਪਵਾਏ। ਸਭਾ ਨੇ ਪੰਜਾਬ ਵਿੱਚ ਚੱਲੀ ਫਿਰਕਾਪ੍ਰਸਤ ਲਹਿਰ ਲਈ ਕੇਂਦਰ ਅਤੇ ਸੂਬੇ ਦੀ ਸਰਕਾਰ ਅਤੇ ਖਾਲਿਸਤਾਨੀਆਂ ਨੂੰ ਜ਼ਿੰਮੇਵਾਰ ਠਹਿਰਾਇਆ। ਸਭਾ ਨੇ ਸਰਕਾਰੀ ਅਤੇ ਖਾਲਿਸਤਾਨੀ ਦਹਿਸ਼ਤਗਰਦੀ ਦਾ ਇਕੋ ਜਿੰਨਾ ਵਿਰੋਧ ਕੀਤਾ। ਉਦਾਹਰਨ ਲਈ, 'ਕਨੇਡਾ ਦਰਪਣ' ਦੇ 27 ਫਰਵਰੀ 1987 ਦੇ ਅੰਕ ਵਿੱਚ ਪੰਜਾਬੀ ਸਾਹਿਤ ਅਤੇ ਸਭਿਆਚਾਰ ਸਭਾ ਵਿਨੀਪੈੱਗ ਵਲੋਂ ਪਾਸ ਕੀਤੇ ਇਕ ਮਤੇ ਵਿੱਚ ਇਸ ਤਰ੍ਹਾਂ ਲਿਖਿਆ ਹੈ:

> ਪੰਜਾਬ ਮਸਲਾ ਉਵੇਂ ਸੁਲਗ ਰਿਹਾ ਹੈ... ਸਾਡੀ ਸਮਝ ਮੁਤਾਬਕ ਇਸ ਨੂੰ ਸੁਲਗਦਾ ਰੱਖਣਾ ਦੋਨਾਂ ਅਕਾਲੀ ਦਲਾਂ ਅਤੇ ਕਾਂਗਰਸ ਦੀ ਕੁਰਸੀ ਸਿਆਸਤ ਲਈ ਅਣਸਰਦੀ ਲੋੜ ਹੈ ਅਤੇ ਇਹ ਸਾਰੀਆਂ ਧਿਰਾਂ ਹਾਲਾਤ ਨੂੰ ਇਵੇਂ ਰੱਖਣਾ ਚਾਹੁੰਦੀਆਂ ਹਨ।
>
> ਸਾਧਾਰਣ ਪੰਜਾਬੀਆਂ ਦਾ ਇਨ੍ਹਾਂ ਸਿਆਸਤਦਾਨਾਂ ਦੀਆਂ ਗਲਤ ਨੀਤੀਆਂ ਨੇ ਕਚੂੰਮਰ ਕੱਢ ਰੱਖਿਆ ਹੈ – ਪੰਜਾਬ 'ਚ ਹਿੰਦੂ ਫਿਰਕੇ ਨਾਲ ਸੰਬੰਧਤ ਸ਼ਹਿਰੀਆਂ ਅਤੇ ਪੰਜਾਬੋਂ ਬਾਹਰ ਸਿੱਖ ਫਿਰਕੇ ਨਾਲ ਸੰਬੰਧਤ ਸ਼ਹਿਰੀਆਂ ਦੀ ਜਾਨ ਅਤੇ ਮਾਲ ਦੀ ਰਾਖੀ ਲਈ ਦੋਨੋਂ ਸਰਕਾਰਾਂ (ਸੂਬਾ ਅਤੇ ਕੇਂਦਰ) ਨਿਕੰਮੀਆਂ ਸਾਬਤ ਹੋਈਆਂ ਹਨ।
>
> ਸਰਕਾਰ ਵਲੋਂ ਪੰਜਾਬ ਮਸਲੇ ਨੂੰ ਅਮਨ -ਕਾਨੂੰਨ ਦੀ ਸਮੱਸਿਆ ਮੰਨ ਕੇ ਚੁੱਕਿਆ ਹਰ ਕਦਮ ਇਸ ਮਸਲੇ ਨੂੰ ਹੋਰ ਉਲਝਾ ਰਿਹਾ ਹੈ। ਸਿੱਖ ਦਹਿਸ਼ਤਗਰਦੀ ਨੂੰ ਰੋਕਣ ਲਈ ਖੁੱਲ੍ਹੀ ਛੱਡੀ ਸਰਕਾਰੀ ਦਹਿਸ਼ਤਗਰਦੀ ਇਕੱਲੀ ਫੇਲ੍ਹ ਹੀ ਨਹੀਂ ਹੋਈ ਸਗੋਂ ਫਿਰਕੂ ਦਹਿਸ਼ਤ ਲਈ ਖੁਰਾਕ ਮੁਹੱਈਆ ਕਰ ਰਹੀ ਹੈ – ਫਿਰਕੂ ਦਹਿਸ਼ਤ ਨੂੰ ਰੋਕਣ ਦੇ ਬਹਾਨੇ ਸਰਕਾਰ ਵਲੋਂ ਵੱਖੋ ਵੱਖਰੇ ਐਕਟਾਂ ਰਾਹੀਂ ਹਥਿਆਈਆਂ ਅਥਾਹ ਸ਼ਕਤੀਆਂ, ਸਿੱਖ ਦਹਿਸ਼ਤਗਰਦਾਂ ਖਿਲਾਫ ਵਰਤਣ ਦੀ ਬਜਾਏ ਜਮੂਹਰੀ ਸ਼ਕਤੀਆਂ ਅਤੇ ਸਾਧਾਰਣ ਲੋਕਾਂ ਦੇ ਖਿਲਾਫ ਵਰਤੀਆਂ ਜਾ ਰਹੀਆਂ ਹਨ। ਇਨ੍ਹਾਂ ਵੱਧ ਅਧਿਕਾਰਾਂ ਨਾਲ ਲੈਸ ਫੌਜੀ ਅਤੇ ਨੀਮ ਫੌਜੀ ਦਸਤੇ ਸਾਧਾਰਣ ਲੋਕਾਂ ਦੇ ਜਾਨ-ਮਾਲ ਦੀ ਰਾਖੀ ਲਈ ਨਹੀਂ, ਸਗੋਂ ਹਿੰਦੂ ਸਿੱਖ ਪਾੜੇ ਨੂੰ ਵਧਾਉਣ 'ਚ ਸਹਾਈ ਹੋ ਰਹੇ ਹਨ।....

ਸਮੇਂ ਸਮੇਂ ਸਭਾ ਨੇ ਸਿੱਖ ਦਹਿਸ਼ਤਗਰਦੀ ਦਾ ਵੀ ਡਟਵਾਂ ਵਿਰੋਧ ਕੀਤਾ। ਸਭਾ ਦਾ ਵਿਚਾਰ ਸੀ ਕਿ ਇਸ ਮਸਲੇ ਦਾ ਹੱਲ ਪੰਜਾਬੀ ਅਤੇ ਹਿੰਦੁਸਤਾਨੀ ਲੋਕ ਇਕੱਠੇ ਹੋ ਕੇ ਹੀ ਲਭ ਸਕਦੇ ਹਨ। ਜਿਵੇਂ 22 ਮਾਰਚ 1985 ਨੂੰ 'ਕਨੇਡਾ ਦਰਪਣ' ਵਿੱਚ ਛਪੀ ਪੰਜਾਬੀ ਸਾਹਿਤ ਸਭਾ ਦੀ ਪ੍ਰੈੱਸ ਰਿਲੀਜ਼ ਵਿੱਚ ਇੰਝ ਲਿਖਿਆ ਹੈ: "ਇਹ ਮਸਲਾ ਕਿਸੇ ਇਕ ਫਿਰਕੇ, ਧਰਮ ਜਾਂ ਸੂਬੇ ਦਾ ਨਹੀਂ, ਇਹ ਸਮੁੱਚੇ ਭਾਰਤ ਦੇ ਜਨਸਾਧਾਰਣ ਦਾ ਮਸਲਾ ਹੈ, ਜਿਸ ਨੂੰ ਸਾਰੇ ਭਾਰਤ ਦੇ ਲੋਕ ਇਕੱਠੇ ਹੋ ਕੇ ਹੀ ਹੱਲ ਕਰ ਸਕਦੇ ਹਨ।"

ਲੋਕਾਂ ਨੂੰ ਕਨੇਡਾ ਦੀ ਸਿਆਸਤ ਬਾਰੇ ਸੁਚੇਤ ਕਰਨ ਲਈ ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਸਮੇਂ ਸਮੇਂ ਇਸ਼ਤਿਹਾਰ ਜਾਰੀ ਕਰਦੀ ਰਹੀ ਹੈ। ਇਨ੍ਹਾਂ ਇਸ਼ਤਿਹਾਰਾਂ ਵਿੱਚ ਸਭਾ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਕਨੇਡਾ ਦੀ ਸਿਆਸਤ ਦੀਆਂ ਨਸਲੀ ਅਤੇ ਜਮਾਤੀ ਵਿਰੋਧਤਾਈਆਂ ਨੂੰ ਸਮਝਣ। ਉਦਾਹਰਨ ਲਈ, ਕਨੇਡਾ ਦੀ ਇਕ ਇਲੈਕਸ਼ਨ ਦੌਰਾਨ ਸਭਾ ਵਲੋਂ ਕੱਢੇ ਗਏ ਇਸ਼ਤਿਹਾਰ ਵਿੱਚ ਇਸ ਤਰ੍ਹਾਂ ਲਿਖਿਆ ਗਿਆ ਸੀ:

> ... ਵੋਟ ਪਾਉਣ ਵੇਲੇ ਕਿਹੜੀ ਕਸੌਟੀ ਵਰਤੀ ਜਾਵੇ? ਕੀ ਵੋਟ ਕਿਸੇ ਦੇ ਮਗਰ ਲੱਗ ਕੇ ਪਾਈ ਜਾਵੇ? ਜਾਂ ਫਿਰ ਆਪਦੀ ਆਜ਼ਾਦ ਪਹੁੰਚ ਅਤੇ ਸਮਝ ਅਨੁਸਾਰ ਵੱਖੋ ਵੱਖਰੀਆਂ ਪਾਰਟੀਆਂ ਦੇ ਚੋਣਾਂ ਵਿਚਲੇ ਭਖਦੇ ਮਸਲਿਆਂ ਅਤੇ ਆਪਣੀ ਕਮਿਊਨਿਟੀ ਦੇ ਮਸਲਿਆਂ ਪ੍ਰਤੀ ਸਟੈਂਡ ਨੂੰ, ਪਰਖਵੱਟੀ ਦੇ ਤੌਰ 'ਤੇ ਵਰਤਿਆ ਜਾਵੇ?
>
> ਸਾਡੀ ਕਮਿਊਨਿਟੀ ਦੇ ਲੋਕ ਕਨੇਡਾ ਵਿਚਲੇ ਹੋਰ ਰੰਗਦਾਰ ਲੋਕਾਂ ਵਾਂਗ ਨਸਲੀ ਵਿਤਕਰੇ ਦਾ ਸ਼ਿਕਾਰ ਹਨ। ਇਹ ਵਿਤਕਰਾ ਸਰਕਾਰੀ, ਅਰਧ ਸਰਕਾਰੀ ਅਤੇ ਗੈਰ-ਸਰਕਾਰੀ ਹਲਕਿਆਂ ਵਿੱਚ ਜਿਵੇਂ: ਇੰਮੀਗਰੇਸ਼ਨ ਡੀਪਾਰਟਮੈਂਟ, ਰੁਜ਼ਗਾਰ ਲੈਣ ਸਮੇਂ (ਖਾਸ ਕਰਕੇ ਪੁਲਿਸ,

> ਸਿਵਲ ਸਰਵਿਸ ਆਦਿ), ਵਿਦਿਅਕ ਸੰਸਥਾਂਵਾਂ 'ਚ ਦਾਖਲਾ ਲੈਣ ਸਮੇਂ ਅਤੇ ਰੁਜ਼ਗਾਰ ਕਰਦਿਆਂ ਤਰੱਕੀਆਂ ਲੈਣ ਸਮੇਂ ਬੜੇ ਵਿਉਂਤਵਧ ਢੰਗ ਨਾਲ ਹੁੰਦਾ ਹੈ। ਵੋਟਾਂ ਮੰਗਣ ਵਾਲਿਆਂ ਕੋਲੋਂ ਸਾਡੇ ਨਾਲ ਹੋ ਰਹੇ ਇਸ ਵਿਤਕਰੇ ਬਾਰੇ ਸੁਆਲ ਪੁੱਛਣੇ ਚਾਹੀਦੇ ਹਨ। ਉਨ੍ਹਾਂ ਤੋਂ ਇਹ ਵੀ ਪੁੱਛਣਾ ਚਾਹੀਦਾ ਹੈ ਕ ਉਨ੍ਹਾਂ ਦੀ ਪਾਰਟੀ ਨੇ ਇਸ ਬਾਰੇ ਹੁਣ ਤੱਕ ਕੀ ਕੀਤਾ ਹੈ ਅਤੇ ਅਗਾਂਹ ਨੂੰ ਕੀ ਕਰਨ ਦਾ ਵਾਅਦਾ ਕਰਦੀ ਹੈ...

ਇਸ ਤੋਂ ਬਿਨਾਂ ਇਸ ਇਸ਼ਤਿਹਾਰ ਵਿੱਚ ਭਾਰਤੀ ਕਮਿਊਨਿਟੀ ਦੇ ਲੋਕਾਂ ਨੂੰ ਇਹ ਵੀ ਕਿਹਾ ਗਿਆ ਹੈ ਕਿ ਕਨੇਡਾ ਦੀ ਸਿਆਸਤ ਦੇ ਭਖਦੇ ਮਸਲਿਆਂ ਜਿਵੇਂ ਕਿ ਫ੍ਰੀ ਟਰੇਡ, ਸੰਸਾਰ ਅਮਨ, ਵਾਯੂਮੰਡਲ ਦੀ ਸੁਰੱਖਿਆ ਆਦਿ ਬਾਰੇ ਵੀ ਸੁਚੇਤ ਹੋਣ।

ਕਮਿਊਨਿਟੀ ਵਿੱਚ ਕੰਮ ਕਰਨ ਲਈ ਸਭਾ ਦੀ ਪਹੁੰਚ ਇਕ ਗਰਾਸ ਰੂਟਸ ਵਾਲੀ ਜਥੇਬੰਦੀ ਦੀ ਪਹੁੰਚ ਰਹੀ ਹੈ। ਆਪਣੇ ਪ੍ਰੋਗਰਾਮਾਂ ਦੀ ਜਾਣਕਾਰੀ ਲੋਕਾਂ ਤੱਕ ਪਹੁੰਚਾਉਣ ਲਈ, ਟਿਕਟਾਂ ਵੇਚਣ ਲਈ ਅਤੇ ਲੋੜੀਂਦਾ ਫੰਡ ਇਕੱਠਾ ਕਰਨ ਲਈ ਸਭਾ ਦੇ ਮੈਂਬਰ ਲੋਕਾਂ ਦੇ ਘਰ ਘਰ ਜਾ ਕੇ ਗੱਲ ਕਰਦੇ ਰਹੇ ਹਨ। ਅਜਿਹਾ ਕਰਨ ਨਾਲ ਇਕ ਤਾਂ ਸਭਾ ਦਾ ਲੋਕਾਂ ਨਾਲ ਸਿੱਧਾ ਰਿਸ਼ਤਾ ਕਾਇਮ ਹੋਇਆ ਹੈ ਅਤੇ ਦੂਸਰਾ ਸਭਾ ਆਪਣੇ ਪ੍ਰੋਗਰਾਮਾਂ ਬਾਰੇ ਲੋਕਾਂ ਦਾ ਸਿੱਧਾ ਫੀਡ ਬੈਕ ਲੈਣ ਵਿੱਚ ਕਾਮਯਾਬ ਹੋਈ ਹੈ। ਖਾਸ ਪ੍ਰੋਗਰਾਮਾਂ ਦੀ ਲੋੜ ਮੁਤਾਬਕ ਸਭਾ ਕਮਿਊਨਿਟੀ ਵਿੱਚੋਂ ਵੱਧ ਪੈਸੇ ਵੀ ਇਕੱਠੇ ਕਰਦੀ ਰਹੀ ਹੈ ਪਰ ਆਮ ਤੌਰ 'ਤੇ ਸਭਾ ਦਾ ਸਾਲਾਨਾ ਬੱਜਟ ਇਕ ਹਜ਼ਾਰ ਡਾਲਰ ਦੇ ਨੇੜੇ ਤੇੜੇ ਹੀ ਰਿਹਾ ਹੈ।

ਪੰਜਾਬੀ ਸਾਹਿਤ ਸਭਾ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਕਨੇਡਾ ਦੇ ਦੂਜੇ ਸ਼ਹਿਰਾਂ ਵਿੱਚ ਕੰਮ ਕਰ ਰਹੀਆਂ ਅਗਾਂਹਵਧੂ ਜਥੇਬੰਦੀਆਂ ਨਾਲ ਮਿਲ ਕੇ ਕੰਮ ਕਰਨ ਵਲ ਵਿਸ਼ੇਸ਼ ਧਿਆਨ ਦਿੰਦੀ ਹੈ। ਉਦਾਹਰਨ ਲਈ, ਸਭਾ ਦੇ ਇਪਾਨਾ, ਵੈਨਕੂਵਰ ਸੱਥ, ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ, ਸੈਕੂਲਰ ਪੀਪਲਜ਼ ਆਰਗੇਨਾਈਜੇਸ਼ਨ ਐਡਮੰਟਨ ਅਤੇ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਟਰਾਂਟੋ ਨਾਲ ਨਿੱਘੇ ਭਰਾਤਰੀ ਸੰਬੰਧ ਹਨ। ਸੰਨ 1996 ਵਿੱਚ ਕਨੇਡਾ ਪੱਧਰ ਦੀ ਜਥੇਬੰਦੀ ਡੈਮੋਕਰੈਟਿਕ ਪੀਪਲਜ਼ ਆਰਗੇਨਾਈਜੇਸ਼ਨ ਦੀ ਸਥਾਪਨਾ ਵਿੱਚ ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਨੇ ਇਕ ਮਹੱਤਵਪੂਰਨ ਰੋਲ ਅਦਾ ਕੀਤਾ ਹੈ।

ਸਭਾ ਦੀ ਸਥਾਪਨਾ ਸਮੇਂ ਮਿੱਥੇ ਗਏ ਉਦੇਸ਼ਾਂ ਵਿੱਚੋਂ ਪ੍ਰਮੁੱਖ ਉਦੇਸ਼ ਪੰਜਾਬੀ ਸਾਹਿਤ ਅਤੇ ਸਭਿਆਚਾਰ ਨੂੰ ਪ੍ਰਫੁੱਲਤ ਕਰਨਾ ਸੀ। ਸਭਾ ਦੇ ਉੱਪਰ ਦੱਸੇ ਸੰਖੇਪ ਇਤਿਹਾਸ ਦੇ ਆਧਾਰ ਉੱਤੇ ਇਹ ਕਿਹਾ ਜਾ ਸਕਦਾ ਹੈ ਕਿ ਸਭਾ ਨੇ ਕਨੇਡਾ ਵਿੱਚ ਅਗਾਂਹਵਧੂ ਸਭਿਆਚਾਰ ਨੂੰ ਪ੍ਰਫੁੱਲਤ ਕਰਨ ਵਿੱਚ ਵਡਮੁੱਲਾ ਯੋਗਦਾਨ ਪਾਇਆ ਹੈ। ਦੂਸਰੇ ਪਾਸੇ ਸਾਹਿਤ ਦੇ ਖੇਤਰ ਵਿੱਚ ਸਭਾ ਉਨਾ ਕੰਮ ਨਹੀਂ ਕਰ ਸਕੀ ਜਿੰਨਾ ਉਹ ਕਰਨਾ ਚਾਹੁੰਦੀ ਸੀ। ਫਿਰ ਵੀ ਸਮੇਂ ਸਮੇਂ ਸਭਾ ਸਥਾਨਕ ਲੇਖਕਾਂ ਦੇ ਕੰਮ ਦੀ ਲੋਕਾਂ ਨਾਲ ਜਾਣ-ਪਛਾਣ ਕਰਵਾਉਣ ਦੇ ਯਤਨ ਕਰਦੀ ਰਹੀ ਹੈ। ਜਿਵੇਂ ਫਰਵਰੀ 1991 ਵਿੱਚ ਸਭਾ ਨੇ ਵਿਨੀਪੈੱਗ ਦੇ ਲੇਖਕ ਅਤੇ ਸਭਾ ਦੇ ਮੈਂਬਰ ਯੁਵਰਾਜ ਰਤਨ ਦਾ ਕਹਾਣੀ ਸੰਗ੍ਰਹਿ 'ਉਸ ਪਾਰ' ਰਿਲੀਜ਼ ਕੀਤਾ ਸੀ।

ਸਭਾ ਦੇ ਬਣਨ ਸਮੇਂ ਸਿਆਸੀ ਖੇਤਰ ਵਿੱਚ ਕੰਮ ਕਰਨਾ ਸਭਾ ਦੇ ਉਦੇਸ਼ਾਂ ਵਿੱਚ ਨਹੀਂ ਸੀ ਪਰ ਕਨੇਡਾ ਦੇ ਅਤੇ ਖਾਸ ਕਰਕੇ ਵਿਨੀਪੈੱਗ ਦੇ ਪੰਜਾਬੀਆਂ ਨੂੰ ਅਗਾਂਹਵਧੂ ਸਿਆਸਤ ਬਾਰੇ ਸੁਚੇਤ ਕਰਨ ਵਿੱਚ ਸਭਾ ਦਾ ਕੰਮ ਗੌਲਣਯੋਗ ਹੈ। ਭਵਿੱਖ ਵਿੱਚ ਆਪਣੇ ਕੰਮਾਂ ਨੂੰ ਹੋਰ ਜਥੇਬੰਦਕ ਢੰਗ ਨਾਲ ਕਰਨ ਅਤੇ ਆਪਣੇ ਕੰਮਾਂ ਲਈ ਕੇਂਦਰ ਸਥਾਪਤ ਕਰਨ ਦੇ ਮਨਸ਼ੇ ਨਾਲ ਸਭਾ ਵਿਨੀਪੈੱਗ ਸ਼ਹਿਰ ਵਿੱਚ ਕਮਿਊਨਿਟੀ ਸੈਂਟਰ ਉਸਾਰਨ ਬਾਰੇ ਗੰਭੀਰਤਾ ਨਾਲ ਸੋਚ ਰਹੀ ਹੈ। ਉਨ੍ਹਾਂ ਨੂੰ ਆਸ ਹੈ ਕਿ ਇਹ ਕਮਿਊਨਿਟੀ ਸੈਂਟਰ ਸਭਾ ਦੇ ਕੰਮਾਂ ਨੂੰ ਚਿਰ ਸਥਾਈ ਬਣਾਉਣ ਵਿੱਚ ਸਹਾਈ ਹੋਵੇਗਾ ਅਤੇ ਵਿਨੀਪੈੱਗ ਸ਼ਹਿਰ ਵਿੱਚ ਅਗਾਂਹਵਧੂ ਸਰਗਰਮੀਆਂ ਦੇ ਚਿੰਨ ਵਜੋਂ ਉਭਰੇਗਾ।

ਹੁਣ ਤੱਕ ਸਭਾ ਨਾਲ ਹੇਠ ਲਿਖੇ ਮੈਂਬਰਾਂ ਨੇ ਕੰਮ ਕੀਤਾ ਹੈ: ਮੁਖਤਿਆਰ ਸਿੰਘ, ਬਲਜੀਤ ਸਿੱਧੂ, ਸੁਖਦੇਵ ਗਿੱਲ, ਯੁਵਰਾਜ ਰਤਨ, ਸੁਰਿੰਦਰ ਬਰਾੜ, ਅਮਰਜੀਤ, ਕੰਵਲਦੀਪ, ਮਹਿੰਦਰ ਮਘੇੜਾ, ਸੁਖਦੇਵ ਸਿੰਘ ਬਰਾੜ, ਰਾਜ ਸਿੰਘ ਮਾਨ, ਦਲਜੀਤ ਧਨੋਆ, ਮਹਿੰਦਰ ਸਰਾਂ, ਹਰਨੇਕ ਧਾਲੀਵਾਲ, ਹਰਨੇਕ ਬਰਾੜ, ਰਾਜਿੰਦਰ ਸਿੰਘ ਧਾਲੀਵਾਲ, ਕੁਲਦੀਪ ਸਿੰਘ ਧਾਲੀਵਾਲ, ਸੁਖਬੀਰ ਸਿੰਘ ਕਾਲੀਕਟ, ਬਲਵਿੰਦਰ ਸਿੰਘ, ਜਸਵੰਤ ਸਿੰਘ ਬਰਾੜ, ਕੁਲਵੰਤ ਢਾਲਾ, ਜੋਗਿੰਦਰ ਸ਼ਮਸ਼ੇਰ, ਸੁਖਦੇਵ ਸਿੰਘ (ਸੁੱਖਾ), ਦਰਸ਼ਨ ਸਿੰਘ ਸੰਧੂ, ਹਰਵਿੰਦਰ ਸਿੰਘ ਬਰਾੜ, ਡਾ: ਅਮਰ ਸਿੰਘ ਧਾਲੀਵਾਲ, ਨਿਸ਼ਾਨ ਸਿੰਘ ਵੜੈਚ, ਅਮਰਜੀਤ ਸਿੰਘ ਸੰਧੂ, ਪ੍ਰਕਾਸ਼ ਸਿੰਘ ਮੁਹਾਰ ਅਤੇ ਰਾਣਾ ਚਾਨਾ।

*ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਦਾ ਇਹ ਰੇਖਾ-ਚਿੱਤਰ ਲਿਖਣ ਲਈ ਹੇਠ ਲਿਖੇ ਸੋਮਿਆਂ ਨੂੰ ਆਧਾਰ ਬਣਾਇਆ ਗਿਆ ਹੈ:*

1. ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਦੇ ਮੈਂਬਰਾਂ, ਹਰਨੇਕ ਧਾਲੀਵਾਲ, ਸੁਰਿੰਦਰ ਬਰਾੜ, ਬਲਜੀਤ ਸਿੱਧੂ, ਮਹਿੰਦਰ ਸਰਾਂ, ਪ੍ਰਕਾਸ਼ ਸਿੰਘ ਮੁਹਾਰ, ਹਰਨੇਕ ਬਰਾੜ, ਅਮਰਜੀਤ ਸਿੰਘ ਸਿੱਧੂ ਅਤੇ ਰਾਣਾ ਚਾਨਾ ਨਾਲ ਲੇਖਕਾਂ ਵਲੋਂ ਕੀਤੀ ਸਾਂਝੀ ਇੰਟਰਵਿਊ (ਵਿਨੀਪੈੱਗ, 29 ਅਪ੍ਰੈਲ 1997)

2. ਪੰਜਾਬੀ ਸਾਹਿਤ ਅਤੇ ਸਭਿਆਚਾਰ ਸਭਾ ਵਿਨੀਪੈੱਗ ਦੇ ਲੰਮੇ ਸਮੇਂ ਤੋਂ ਸਰਗਰਮ ਮੈਂਬਰ ਮੁਖਤਿਆਰ ਸਿੰਘ ਨਾਲ ਸਮੇਂ ਸਮੇਂ ਹੋਇਆ ਵਿਚਾਰ ਵਟਾਂਦਾਰਾ।

3. ਵਿਨੀਪੈੱਗ ਦੇ ਅਗਾਂਹਵਧੂ ਦੋਸਤ ਅਮਰਜੀਤ ਨਾਲ ਲੇਖਕਾਂ ਵਲੋਂ ਕੀਤੀ ਇੰਟਰਵਿਊ (ਵਿਨੀਪੈੱਗ 29 ਅਪ੍ਰੈਲ 1997)।

4. ਪੰਜਾਬੀ ਸਾਹਿਤ ਅਤੇ ਸਭਿਆਚਾਰਕ ਸਭਾ ਵਿਨੀਪੈੱਗ ਵਲੋਂ ਵੱਖ ਵੱਖ ਸਮੇਂ ਕੱਢੇ ਇਸ਼ਤਿਹਾਰ ਅਤੇ ਕਨੇਡਾ ਦੀਆਂ ਪੰਜਾਬੀ ਅਖਬਾਰਾਂ ਅਤੇ ਰਸਾਲਿਆਂ ਵਿੱਚ ਸਭਾ ਬਾਰੇ ਛਪੀਆਂ ਖਬਰਾਂ ਅਤੇ ਪ੍ਰੈੱਸ ਰਿਲੀਜ਼ਾਂ।

ਛੇ

# ਇੰਡੀਆ ਮਹਿਲਾ ਐਸੋਸੀਏਸ਼ਨ

ਇੰਡਿਆ ਮਹਿਲਾ ਐਸੋਸੀਏਸ਼ਨ ਵੈਨਕੂਵਰ ਵਿੱਚ ਵਸਦੀ ਪੰਜਾਬੀ/ਭਾਰਤੀ ਕਮਿਊਨਿਟੀ ਅੰਦਰ ਸਥਾਪਤ ਹੋਈ ਆਪਣੀ ਕਿਸਮ ਦੀ ਪਹਿਲੀ ਜਥੇਬੰਦੀ ਸੀ। ਨਿਰੋਲ ਔਰਤਾਂ ਦੇ ਮਸਲਿਆਂ ਨਾਲ ਸੰਬੰਧਤ ਇਹ ਜਥੇਬੰਦੀ 1972 ਦੌਰਾਨ ਹੋਂਦ ਵਿੱਚ ਆਈ। ਕਨੇਡਾ ਵਿੱਚ ਪੰਜਾਬੀਆਂ ਦੇ ਦਾਖਲੇ ਸਮੇਂ ਤੋਂ ਲੈ ਕੇ ਪਹਿਲੀਆਂ ਜਥੇਬੰਦੀਆਂ ਮੁੱਖ ਤੌਰ 'ਤੇ ਧਾਰਮਿਕ ਜਾਂ ਸਿਆਸੀ ਸਨ। ਇਨ੍ਹਾਂ ਵਿੱਚ ਔਰਤਾਂ ਦੀ ਸ਼ਮੂਲੀਅਤ ਨਾ ਹੋਣ ਬਰਾਬਰ ਸੀ। ਇਸ ਦੇ ਦੋ ਵੱਡੇ ਕਾਰਨ ਜਾਪਦੇ ਹਨ: ਇਕ, ਪਹਿਲੇ ਸਮੇਂ ਦੌਰਾਨ ਇਮੀਗਰੇਸ਼ਨ ਦੀਆਂ ਪਾਬੰਦੀਆਂ ਕਾਰਨ ਬਹੁਤ ਥੋੜ੍ਹੀਆਂ ਔਰਤਾਂ ਕਨੇਡਾ ਵਿੱਚ ਦਾਖਲ ਹੋ ਸਕੀਆਂ; ਦੋ, ਮਰਦਾ ਪ੍ਰਧਾਨਗੀ ਵਾਲੇ ਸਮਾਜ ਵਿੱਚ ਔਰਤ ਦਾ ਥੱਲੇ ਦਾ ਦਰਜਾ ਹੈ।

ਉਪ੍ਰੋਕਤ ਸਥਿਤੀ ਉੱਤੇ ਦੋ ਗੱਲਾਂ ਨੇ ਅਸਰ ਪਾਉਣਾ ਸ਼ੁਰੂ ਕੀਤਾ: ਇਕ, ਵੀਹਵੀਂ ਸਦੀ ਦੇ ਸੱਤਵੇਂ ਦਹਾਕੇ ਦੌਰਾਨ ਅਤੇ ਖਾਸ ਕਰਕੇ ਅੱਠਵੇਂ ਦਹਾਕੇ ਦੇ ਪਹਿਲੇ ਕੁਝ ਸਾਲਾਂ ਦੌਰਾਨ ਆਏ ਅਵਾਸੀਆਂ ਵਿੱਚ ਔਰਤਾਂ ਦੀ ਵੀ ਵੱਡੀ ਗਿਣਤੀ ਸੀ; ਦੋ, ਕਨੇਡਾ ਵਿੱਚ ਔਰਤਾਂ ਦੇ ਹੱਕਾਂ ਵਾਸਤੇ ਚੱਲ ਰਹੀਆਂ ਜੱਦੋਜਹਿਦਾਂ ਨੇ ਭਾਰਤੀ ਅੰਦਰ ਔਰਤਾਂ ਦੇ ਮਨਾਂ ਦੇ ਅੰਦਰ ਵੀ ਉਨ੍ਹਾਂ ਦੀ ਆਪਣੀ ਸਥਿਤੀ ਬਾਰੇ ਕਿੰਤੂ ਖੜ੍ਹੇ ਕਰਨੇ ਸ਼ੁਰੂ ਕਰ ਦਿੱਤੇ। ਨਵੇਂ ਸਮਾਜ ਤੇ ਆਰਥਿਕ ਢਾਂਚੇ ਨੇ ਭਾਰਤੀ ਕਮਿਊਨਿਟੀ ਦੀਆਂ ਔਰਤਾਂ ਨੂੰ ਆਪਣੇ ਆਲੇ ਦੁਆਲੇ ਦੇ ਸਮਾਜਕ ਵਤੀਰੇ ਨੂੰ ਵੱਖਰੀ ਨਜ਼ਰ ਨਾਲ ਦੇਖਣ ਲਈ ਮਜ਼ਬੂਰ ਕੀਤਾ। ਉਨ੍ਹਾਂ ਨੂੰ ਇਸ ਅਸਲੀਅਤ "ਭਾਰਤੀ ਮੂਲ ਦੀ ਕਿਸੇ ਵੀ ਜਥੇਬੰਦੀ ਵਿੱਚ ਔਰਤਾਂ ਦੇ ਮਸਲਿਆਂ ਦੀ ਸੁਣਵਾਈ ਦੀ ਘਾਟ ਅਤੇ ਉਸ ਸਮੇਂ ਦੀਆਂ ਜਥੇਬੰਦੀਆਂ ਵਿੱਚ ਔਰਤਾਂ ਦੀ ਸ਼ਮੂਲੀਅਤ ਦੀ ਅਣਹੋਂਦ" ਦਾ ਸ਼ਿੱਦਤ ਨਾਲ ਅਹਿਸਾਸ ਹੋਇਆ।

ਅਜਿਹੇ ਸਵਾਲਾਂ ਨਾਲ ਜੂਝਦੀਆਂ ਵੈਨਕੂਵਰ ਰਹਿ ਰਹੀਆਂ ਕੁਝ ਔਰਤਾਂ- ਹਰਜੀਤ ਢਿੱਲੋਂ, ਪ੍ਰੇਮ ਚਿੱਤ, ਸ੍ਰੀ ਪਾਵਾ, ਰਮਿੰਦਰ ਦੁਸਾਂਝ, ਰੋਡਾ ਪਾਵਰੀ ਅਤੇ ਬਲਜਿੰਦਰ ਸਿੱਧੂ ਜੋ ਔਰਤਾਂ ਦੇ ਮਸਲਿਆਂ ਬਾਰੇ ਸੁਚੇਤ ਸਨ- ਵਲੋਂ ਵਿਚਾਰ ਕਰਨ ਵਾਸਤੇ ਕੁਝ ਮੀਟਿੰਗਾਂ ਕੀਤੀਆਂ ਗਈਆਂ। ਨਤੀਜੇ ਵਜੋਂ 1972 ਵਿੱਚ ਇੰਡੀਆ ਮਹਿਲਾ ਐਸੋਸੀਏਸ਼ਨ (ਆਈ ਐੱਮ ਏ) ਨਾਮ ਦੀ ਜਥੇਬੰਦੀ ਕਾਇਮ ਕੀਤੀ ਗਈ।

ਜਥੇਬੰਦੀ ਦੇ ਆਸ਼ਿਆਂ ਅਤੇ ਸਰਗਰਮੀਆਂ ਦਾ ਆਧਾਰ ਦੱਖਣੀ ਏਸ਼ੀਆਈ (ਸਾਊਥ ਏਸ਼ੀਅਨ) ਪਿਛੋਕੜ ਦੀਆਂ ਕਨੇਡੀਅਨ ਔਰਤਾਂ ਸਨ।

ਆਈ ਐੱਮ ਏ ਵਲੋਂ ਜਥੇਬੰਦਕ ਢਾਂਚੇ ਵਿੱਚ ਪ੍ਰਧਾਨ, ਉੱਪ ਪ੍ਰਧਾਨ ਆਦਿ ਅਹੁਦਿਆਂ ਦੀ ਬਜਾਏ ਬੋਰਡ ਦੇ ਡਾਇਰੈਕਟਰਜ਼, ਸਪੋਕਸ ਪਰਸਨ, ਸੈਕਟਰੀ ਅਤੇ ਖਜ਼ਾਨਚੀ ਦੇ ਅਹੁਦੇ ਨੀਯਤ ਕੀਤੇ ਗਏ। ਇਸ ਢਾਂਚੇ ਪਿੱਛੇ ਇਹ ਸੋਚ ਕੰਮ ਕਰਦੀ ਸੀ ਕਿ ਜਥੇਬੰਦੀ ਦੀਆਂ ਸਾਰੀਆਂ ਮੈਂਬਰਾਂ ਵਲੋਂ ਵੱਧ ਤੋਂ ਵੱਧ ਯੋਗਦਾਨ ਪਾਉਣ ਲਈ ਇਕ ਵਧੀਆ ਬਰਾਬਰਤਾ ਵਾਲਾ ਮਾਹੌਲ ਪੈਦਾ ਕੀਤਾ ਜਾ ਸਕੇ ਅਤੇ ਸਾਰੇ ਫੈਸਲੇ ਰਲ ਮਿਲ ਕੇ ਲਏ ਜਾਣ। ਇਸ ਪਹੁੰਚ ਸਦਕਾ ਆਈ ਐੱਮ ਏ ਹੁਣ ਤੱਕ ਜਥੇਬੰਦੀ ਵਿੱਚ ਬਰਾਬਰਤਾ ਰੱਖਣ ਵਿੱਚ ਅਤੇ ਮੈਂਬਰਾਂ ਦੀ ਵਚਨਬੱਧਤਾ ਅਤੇ ਰੁਚੀਆਂ ਦੇ ਆਧਾਰ 'ਤੇ ਫੈਸਲੇ ਲੈਣ ਵਿੱਚ ਕਾਮਯਾਬ ਰਹੀ ਹੈ।

ਆਈ ਐੱਮ ਏ ਵਲੋਂ ਮਿਲੀ ਲਿਖਤੀ ਜਾਣਕਾਰੀ ਅਨੁਸਾਰ ਜਥੇਬੰਦੀ ਦੀ ਮੈਂਬਰਸ਼ਿੱਪ "ਹਰ ਉਮਰ, ਧਰਮ ਅਤੇ ਰਾਜਨੀਤਕ ਵਿਚਾਰਾਂ ਵਾਲੀਆਂ ਔਰਤਾਂ ਵਾਸਤੇ ਖੁੱਲ੍ਹੀ ਹੈ। ਇਸ ਜਥੇਬੰਦੀ ਦੀਆਂ ਮੈਂਬਰ ਔਰਤਾਂ ਇਕੱਲੀਆਂ (ਸਿੰਗਲ), ਤਲਾਕਸ਼ੁਦਾ, ਵਿਆਹੀਆਂ ਹੋਈਆਂ ਜਾਂ ਕੁਆਰੀਆਂ ਹੋ ਸਕਦੀਆਂ ਹਨ। ਇਹ ਔਰਤਾਂ ਪੜ੍ਹੀਆਂ ਲਿਖੀਆਂ, ਅਨਪੜ੍ਹ, ਵਪਾਰੀ (ਬਿਜ਼ਨੈੱਸ ਵਿਮਨ), ਘਰਾਂ ਵਿੱਚ ਪਰਿਵਾਰਾਂ ਦੀ ਦੇਖ ਕਰਨ ਵਾਲੀਆਂ, ਪੇਸ਼ਾਵਰ (ਪ੍ਰੋਫੈਸ਼ਨਲ), ਖੇਤ-ਮਜ਼ਦੂਰ ਜਾਂ ਵਿਦਿਆਰਥਣਾਂ ਹੋ ਸਕਦੀਆਂ ਹਨ। ਇਨ੍ਹਾਂ ਵਿੱਚ ਕੁਝ ਉਹ ਔਰਤਾਂ ਵੀ ਸ਼ਾਮਲ ਹਨ ਜਿਨ੍ਹਾਂ ਨੇ ਆਪਣੇ ਖੇਤਰ ਵਿੱਚ ਹੁਨਰ (ਸਕਿੱਲਜ਼) ਪ੍ਰਾਪਤ ਕੀਤੇ ਹੋਏ ਹਨ ਅਤੇ ਉਹ ਵੀ ਜੋ ਹੁਨਰ-ਰਹਿਤ (ਅਨਸਕਿੱਲਡ) ਕੰਮ ਕਰਦੀਆਂ ਹਨ। ਜਥੇਬੰਦੀ ਦੇ ਮੈਂਬਰਾਂ ਦੀ ਉਮਰ ਦਸ ਸਾਲ ਤੋਂ ਲੈ ਕੇ ਵਡੇਰੀ ਉਮਰ ਤੱਕ ਦੀ ਰਹੀ ਹੈ।..."

ਇੰਡੀਆ ਮਹਿਲਾ ਐਸੋਸੀਏਸ਼ਨ ਨੂੰ ਜਥੇਬੰਦ ਕਰਨ ਵਾਲੀਆਂ ਔਰਤਾਂ ਦਾ ਵਿਚਾਰ ਸੀ ਕਿ ਸਾਡਾ ਸਮਾਜ ਇਕ ਮਰਦ ਪ੍ਰਧਾਨ ਜਗੀਰਦਾਰੀ ਕਦਰਾਂ ਕੀਮਤਾਂ ਵਾਲਾ ਸਮਾਜ ਹੈ ਜਿਸ ਵਿੱਚ ਮਰਦਾਂ ਅਤੇ ਔਰਤਾਂ ਦੇ ਹੱਕਾਂ ਅਤੇ ਤਾਕਤਾਂ ਵਿੱਚ ਅਸਾਂਵਾਂਪਨ ਹੈ।

ਸਮਾਜ ਦੇ ਉਪਰੋਕਤ ਵਿਸ਼ਲੇਸ਼ਣ ਦੇ ਆਧਾਰ 'ਤੇ ਆਈ ਐੱਮ ਏ ਵਲੋਂ ਮੁੱਖ ਤੇ ਲੰਮੇ ਸਮੇਂ ਦਾ ਆਸ਼ਾ ਇਹ ਮਿੱਥਿਆ ਗਿਆ: "ਔਰਤਾਂ ਨੂੰ ਉਨ੍ਹਾਂ ਦੇ ਹੱਕਾਂ ਦਾ ਅਹਿਸਾਸ ਕਰਵਾ ਕੇ, ਉਨ੍ਹਾਂ ਹੱਕਾਂ ਨੂੰ ਪ੍ਰਾਪਤ ਕਰਨ ਲਈ ਜੱਦੋਜਹਿਦ ਕਰਕੇ ਸਮਾਜ ਵਿੱਚ ਔਰਤ ਦੇ ਦਰਜੇ ਨੂੰ ਉੱਚਾ ਉਠਾਉਣਾ।"

ਪਰ ਆਵਾਸੀ ਔਰਤਾਂ ਨੂੰ ਨਵੇਂ ਦੇਸ਼ ਵਿੱਚ ਆਉਣ ਨਾਲ ਆ ਰਹੀਆਂ ਨਿਤ ਦਿਨ ਦੀਆਂ ਅਨੇਕਾਂ ਮੁਸ਼ਕਿਲਾਂ ਵੱਲ ਆਈ ਐੱਮ ਏ ਵਲੋਂ ਫੌਰੀ ਤੌਰ 'ਤੇ ਧਿਆਨ ਦੇਣ ਦਾ ਵੀ ਨਿਸ਼ਾਨਾ ਮਿੱਥਿਆ ਗਿਆ। ਅੰਗਰੇਜ਼ੀ ਭਾਸ਼ਾ ਦੀ ਘਾਟ ਕਾਰਨ ਔਰਤਾਂ ਨੂੰ ਬਹੁਤ ਸਾਰੀਆਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈਂਦਾ ਸੀ, ਜਿਵੇਂ ਕਿ ਰੁਜ਼ਗਾਰ ਦੀ ਭਾਲ ਵਿੱਚ, ਨਵੇਂ ਹੁਨਰ ਵਾਸਤੇ ਸਿੱਖਿਆ ਲੈਣ ਵਿੱਚ ਰੁਕਾਵਟ, ਘਰ ਵਿੱਚ ਵਰਤੋਂ ਦੀਆਂ ਵਸਤਾਂ ਦੀ ਖ੍ਰੀਦਦਾਰੀ ਵਿੱਚ, ਬੱਚਿਆਂ ਦੀ ਪੜ੍ਹਾਈ ਲਿਖਾਈ ਸੰਬੰਧੀ ਮਸਲਿਆਂ ਵਿੱਚ ਆਦਿ। ਇਸ ਕਰਕੇ ਅੰਗਰੇਜ਼ੀ ਭਾਸ਼ਾ ਦੀ ਸਿਖਲਾਈ ਵਲ ਫੌਰੀ ਤੌਰ 'ਤੇ ਧਿਆਨ ਦੇਣ ਦਾ ਫੈਸਲਾ ਕੀਤਾ ਗਿਆ। ਇਸ ਦੇ ਨਾਲ ਹੀ ਘਰ ਦੀ ਚਾਰ ਦੀਵਾਰੀ ਵਿੱਚ ਰਹਿਣ ਨਾਲ ਪੈਦਾ ਹੁੰਦੀ ਇਕੱਲਤਾ ਅਤੇ ਸਖੀਆਂ ਸਹੇਲੀਆਂ ਨਾਲ ਮੇਲ ਮਿਲਾਪ ਦੇ ਮੌਕਿਆਂ ਦੀ ਘਾਟ ਆਦਿ ਵੀ ਮਸਲੇ ਸਨ। ਪਰ ਇਨ੍ਹਾਂ ਨਾਲੋਂ ਕਈ ਗੰਭੀਰ ਮਸਲੇ ਵੀ ਫੌਰੀ ਧਿਆਨ ਦੀ ਮੰਗ ਕਰਦੇ ਸਨ ਜਿਵੇਂ ਕਿ ਔਰਤਾਂ ਪ੍ਰਤੀ ਤਸ਼ੱਦਦ।

ਉੱਪਰ ਦੱਸੇ ਇਨ੍ਹਾਂ ਲੰਮੇ ਸਮੇਂ ਵਾਲੇ ਅਤੇ ਫੌਰੀ ਨਿਸ਼ਾਨਿਆਂ ਤੱਕ ਪਹੁੰਚਣ ਲਈ ਜਥੇਬੰਦੀ ਵਲੋਂ ਹੇਠ ਲਿਖੀਆਂ ਸਰਗਰਮੀਆਂ ਵਿਉਂਤੀਆਂ ਗਈਆਂ:

1. ਆਪਣੇ ਹੱਕਾਂ ਬਾਰੇ ਸੁਚੇਤ ਹੋਣਾ।
2. ਆਪਣੇ ਆਪ ਨੂੰ ਤਸ਼ੱਦਦ ਤੋਂ ਬਚਾਉਣਾ।
3. ਲੋੜ ਸਮੇਂ ਜਜ਼ਬਾਤੀ ਸਹਾਰਾ ਪ੍ਰਦਾਨ ਕਰਨਾ।
4. ਯੋਗਤਾਵਾਂ ਅਤੇ ਹੁਨਰ ਸਾਂਝੇ ਕਰਨਾ।
5. ਲੋੜਵੰਦ ਔਰਤਾਂ ਦੀ ਸਮਾਜ ਸੇਵਕ ਏਜੰਸੀਆਂ ਨਾਲ ਤਾਲ-ਮੇਲ ਕਰਵਾ ਕੇ ਮਦਦ ਕਰਨੀ।
6. ਆਪਣੇ ਸਭਿਆਚਾਰ ਦੇ ਗੌਰਵਮਈ ਪੱਖਾਂ ਨੂੰ ਉਸਾਰਨਾ ਅਤੇ ਮੁੜ ਸੁਰਜੀਤ ਕਰਨਾ।
7. ਔਰਤਾਂ ਨੂੰ ਬਰਾਬਰ ਦੇ ਹੱਕ ਹਾਸਲ ਕਰਨ ਲਈ ਪ੍ਰੇਰਦੇ ਹੋਏ ਪਰਿਵਾਰਾਂ ਨੂੰ ਸ਼ਕਤੀਸ਼ਾਲੀ ਬਣਾਉਣਾ।
8. ਜਿਨ੍ਹਾਂ ਵਿਅਕਤੀਆਂ ਜਾਂ ਜਥੇਬੰਦੀਆਂ ਦੇ ਉਦੇਸ਼ ਮਿਲਦੇ ਜੁਲਦੇ ਹੋਣ ਉਨ੍ਹਾਂ ਨਾਲ ਤਾਲਮੇਲ ਅਤੇ ਸਾਂਝ ਰੱਖਣੀ।
9. ਸਮਾਜ ਆਧਾਰਤ ਖੋਜ ਦਾ ਮੁੱਢ ਬੰਨਣਾ ਅਤੇ ਉਸ ਦੀ ਅਗਵਾਈ ਕਰਨੀ।

ਆਈ ਐੱਮ ਏ ਵਲੋਂ ਆਪਣੀਆਂ ਨਿੱਤ ਦੀਆਂ ਸਰਗਰਮੀਆਂ ਕਰਨ ਵਾਸਤੇ ਕੋਈ ਫੰਡਿੰਗ ਨਹੀਂ ਲਈ ਜਾਂਦੀ। ਫੰਡ ਦੇ ਸਾਧਨ ਮੈਂਬਰਸ਼ਿੱਪ ਫੀਸ (ਪੰਜ ਡਾਲਰ ਸਲਾਨਾ), ਦਾਨ ਜਾਂ ਕਿਸੇ ਡਿਨਰ ਆਦਿ ਵਿੱਚ ਬਚੇ ਹੋਏ ਪੈਸੇ ਹਨ। ਕਿਸੇ ਵਿਸ਼ੇਸ਼ ਪ੍ਰੋਜੈਕਟ ਵਾਸਤੇ ਬਾਹਰੋਂ ਗਰਾਂਟ ਆਦਿ ਵੀ ਲੈ ਲਈ ਜਾਂਦੀ ਹੈ।

ਆਈ ਐੱਮ ਏ ਵਲੋਂ ਆਪਣੇ ਕੰਮਾਂ ਨੂੰ ਨੇਪਰੇ ਚਾੜ੍ਹਨ ਵਾਸਤੇ ਸਮੇਂ ਸਮੇਂ ਵੱਖਰੀਆਂ ਵੱਖਰੀਆਂ ਕਮੇਟੀਆਂ ਸਥਾਪਤ ਕੀਤੀਆਂ ਜਾਂਦੀਆਂ ਹਨ। ਇਹ ਕਮੇਟੀਆਂ ਸਰਗਰਮੀਆਂ ਉਲੀਕਦੀਆਂ ਅਤੇ ਨੇਪਰੇ ਚਾੜ੍ਹਦੀਆਂ ਹਨ। ਉਦਾਹਰਨ ਵਜੋਂ ਵਿਦਿਅਕ ਕਮੇਟੀ ਦਾ ਕੰਮ ਐਸੇ ਪ੍ਰੋਗਰਾਮ ਉਲੀਕਣਾ ਹੈ ਜੋ ਔਰਤਾਂ ਦੇ ਮਸਲਿਆਂ ਬਾਰੇ ਚੇਤਨਾ ਪੈਦਾ ਕਰਨ। ਆਈ ਐੱਮ ਏ ਵਲੋਂ ਔਰਤਾਂ ਪ੍ਰਤੀ ਤਸ਼ੱਦਦ ਅਤੇ ਦਾਜ ਦਹੇਜ ਦੇ ਵਿਰੋਧ ਵਿੱਚ ਲੋਕਾਂ ਨੂੰ ਚੇਤਨ ਕਰਨ ਲਈ ਪ੍ਰੋਗਰਾਮ ਕੀਤੇ ਗਏ ਹਨ। ਆਈ ਐੱਮ ਏ ਵਲੋਂ ਕਈ ਵਾਰ ਉਨ੍ਹਾਂ ਲੋਕਾਂ ਵਿਰੁੱਧ ਰੋਸ ਮੁਜ਼ਾਹਰੇ ਵੀ ਕੀਤੇ ਗਏ ਜੋ ਔਰਤਾਂ ਉੱਤੇ ਤਸ਼ੱਦਦ ਕਰਦੇ ਸਨ। ਜਿਵੇਂ ਕਿ ਜਦੋਂ ਅੱਸੀਵਿਆਂ ਦੇ ਸ਼ੁਰੂ ਵਿੱਚ ਵੈਨਕੂਵਰ ਦੇ ਇਕ ਪੰਜਾਬੀ ਨੇ ਆਪਣੀ ਪਤਨੀ ਨੂੰ ਕਾਰ ਥੱਲੇ ਦੇ ਕੇ ਮਾਰ ਦਿੱਤਾ ਤਾਂ ਆਈ ਐੱਮ ਏ ਉਸ ਦੇ ਘਰ ਅੱਗੇ ਜ਼ੋਰਦਾਰ ਮੁਜ਼ਾਹਰਾ ਕੀਤਾ। ਇਸੇ ਤਰ੍ਹਾਂ ਗਰਭ ਵਿਚਲੇ ਭਰੂਣ (ਫੀਟਸ) ਦੇ ਲੜਕੀ ਹੋਣ ਪਤਾ ਲੱਗਣ ਉੱਤੇ ਗਰਭਪਾਤ ਕਰਾਉਣ ਦੇ ਵਿਰੋਧ ਵਿੱਚ ਆਈ ਐੱਮ ਏ ਵਲੋਂ ਜ਼ੋਰਦਾਰ ਆਵਾਜ਼ ਉਠਾਈ ਗਈ। ਇਸੇ ਤਰ੍ਹਾਂ ਹੋਰ ਲਿੰਗ ਆਧਾਰਤ ਵਿਤਕਰੇ ਅਤੇ ਕੰਮਾਂ ਕਾਰਾਂ ਦੀ ਵੰਡ ਦੇ ਮਸਲਿਆਂ ਬਾਰੇ ਚੇਤਨਾ ਲਿਆਉਣ ਲਈ ਵੀ ਸਰਗਰਮੀਆਂ ਕੀਤੀਆਂ ਜਾਂਦੀਆਂ ਰਹੀਆਂ ਹਨ। ਦੋ ਸਭਿਆਤਾਵਾਂ ਵਿੱਚ ਪਲਣ ਵਾਲੀਆਂ ਲੜਕੀਆਂ ਦੇ ਮਾਮਲਿਆਂ ਵੱਲ ਵੀ ਧਿਆਨ ਦਿੱਤਾ ਗਿਆ ਹੈ। ਆਈ ਐੱਮ ਏ ਵਲੋਂ ਕਨੇਡੀਅਨ ਸਮਾਜ ਵਿੱਚ ਘੁਲ ਮਿਲ ਕੇ ਅਭੇਦ (ਅਸੀਮੀਲੇਟ) ਹੋ ਜਾਣ ਦੀ ਥਾਂ ਆਪਣੀ ਪਛਾਣ ਕਾਇਮ ਰੱਖਦੇ ਹੋਏ ਰਲ ਮਿਲ ਕੇ (ਇੰਟੈਗਰੇਸ਼ਨ) ਜਿਉਣ ਦੀ ਚੇਤਨਾ ਲਈ ਵੀ ਕੰਮ ਕੀਤਾ ਗਿਆ ਹੈ।

ਆਈ ਐੱਮ ਏ ਵਲੋਂ ਸਮੇਂ ਸਮੇਂ ਭਾਰਤ ਜਾਂ ਸਾਊਥ ਏਸ਼ੀਆ ਦੇ ਦੂਜੇ ਮੁਲਕਾਂ ਤੋਂ ਆਉਣ ਵਾਲੇ ਉਨ੍ਹਾਂ ਲੋਕਾਂ ਲਈ ਜੋ ਸਾਊਥ ਏਸ਼ੀਆ ਵਿੱਚ ਔਰਤਾਂ ਦੇ ਜੀਵਨ ਨਾਲ ਸੰਬੰਧਤ ਮਸਲਿਆਂ ਉੱਪਰ ਕੰਮ ਕਰਦੇ ਹੋਣ, ਵਾਸਤੇ ਪਬਲਿਕ ਮੀਟਿੰਗਾਂ ਦਾ ਪ੍ਰਬੰਧ ਕੀਤਾ ਜਾਂਦਾ ਰਿਹਾ ਹੈ।

ਆਈ ਐੱਮ ਏ ਦੀ ਔਰਤਾਂ ਉੱਪਰ ਹੁੰਦੇ ਤਸ਼ੱਦਦ ਵੇਲੇ ਸਹਾਰਾ ਦੇਣ ਵਾਲੀ ਕਮੇਟੀ ਉਨ੍ਹਾਂ ਨੂੰ ਜਜ਼ਬਾਤੀ ਸਹਾਰਾ ਦਿੰਦੀ ਹੈ ਅਤੇ ਹੋਰ ਸੰਬੰਧਤ ਸਹਾਇਤਾ ਪ੍ਰਦਾਨ ਕਰਦੀ ਹੋਈ ਸਮਾਜ ਸੇਵਕ ਏਜੰਸੀਆਂ ਨਾਲ ਉਨ੍ਹਾਂ ਦਾ ਤਾਲਮੇਲ ਕਰਵਾਉਂਦੀ ਹੈ।

ਨੌਜਵਾਨ ਲੜਕੀਆਂ ਦੀ ਕਮੇਟੀ ਆਪਣੀਆਂ ਹਮ-ਉਮਰ ਸਾਊਥ ਏਸ਼ੀਅਨ ਲੜਕੀਆਂ ਦੀ ਦੋਹ ਸਭਿਆਤਾਵਾਂ ਵਿੱਚ ਪਲਣ ਸਮੇਂ ਆ ਰਹੀਆਂ ਔਕੜਾਂ ਨਾਲ ਨਿਪਟਣ ਲਈ ਮਦਦ ਕਰਦੀ ਹੈ।

ਆਈ ਐੱਮ ਏ ਦੀ ਸਭਿਆਚਾਰਕ ਕਮੇਟੀ ਸਾਊਥ ਏਸ਼ੀਅਨ ਸਭਿਆਚਾਰ ਦੇ ਗੌਰਵਮਈ ਅਤੇ ਮੇਲ ਮਿਲਾਪ ਵਧਾਉਣ ਵਾਲੇ ਪੱਖਾਂ ਦੇ ਦਰਜੇ ਨੂੰ ਉੱਨਤ ਕਰਦੀ ਹੈ ਅਤੇ ਸਭਿਆਚਾਰ ਦੇ ਉਹ ਪੱਖ ਜੋ ਔਰਤ ਨੂੰ ਘਟੀਆ ਦਿਖਾਉਣ, ਉਨ੍ਹਾਂ ਦੀ ਨਿਖੇਧੀ ਕਰਨ ਵਾਲੀਆਂ ਸਰਗਰਮੀਆਂ ਕਰਦੀ ਹੈ।

ਆਈ ਐੱਮ ਏ ਦੇ ਲੋਕ-ਨਾਚ ਗਰੁੱਪ ਨੇ 1974 ਤੋਂ ਲੈ ਕੇ ਇਸ ਇਲਾਕੇ ਵਿੱਚ ਹੋਏ ਵੱਖ ਵੱਖ ਸਭਿਆਚਾਰਕ ਪ੍ਰੋਗਰਾਮਾਂ ਵਿੱਚ ਹਿੱਸਾ ਲਿਆ ਹੈ। ਸਾਊਥ ਏਸ਼ੀਅਨ ਕਲਾ ਅਤੇ ਸ਼ਿਲਪਕਾਰੀ ਦੀਆਂ ਨੁਮਾਇਸ਼ਾਂ ਲਾਈਆਂ ਗਈਆਂ ਹਨ। ਆਈ ਐੱਮ ਏ ਦੇ ਸਲਾਨਾ ਡਿਨਰਾਂ ਸਮੇਂ ਔਰਤਾਂ ਦੇ ਜੀਵਨ ਨਾਲ ਸੰਬੰਧਤ ਮਸਲਿਆਂ ਬਾਰੇ ਜਾਣਕਾਰੀ ਦੇਣ ਵਾਲੇ ਡਰਾਮੇ ਕੀਤੇ ਜਾਂਦੇ ਰਹੇ ਹਨ ਅਤੇ ਗਿੱਧੇ ਵਿੱਚ ਨਵੀਂਆਂ ਸਥਿਤੀਆਂ ਬਾਰੇ ਮੌਲਿਕ ਬੋਲੀਆਂ ਪਾਈਆਂ ਜਾਂਦੀਆਂ ਰਹੀਆਂ ਹਨ।

ਆਈ ਐੱਮ ਏ ਵਲੋਂ ਔਰਤਾਂ ਦੇ ਮਸਲਿਆਂ ਸੰਬੰਧੀ ਲੋਕਾਂ ਵਿੱਚ ਚੇਤਨਾ ਲਿਆਉਣ ਦੇ ਨਾਲ ਨਾਲ ਮਸਲਿਆਂ ਨੂੰ ਬਦਲਦੀਆਂ ਸਥਿਤੀਆਂ ਵਿੱਚ ਸਮਝਣ ਦੀ ਕੋਸ਼ਿਸ਼ ਕੀਤੀ ਜਾਂਦੀ ਰਹੀ ਹੈ। ਮਿਸਾਲ ਵਜੋਂ, ਆਈ ਐੱਮ ਏ ਵਲੋਂ ਤਿੰਨ ਵਿਸ਼ੇਸ਼ ਖੋਜ ਪ੍ਰਾਜੈਕਟ ਕਰਵਾਏ ਗਏ ਹਨ:

1. ਬੀ ਸੀ ਦੀ ਲੋਅਰ ਮੇਨਲੈਂਡ ਵਿੱਚ ਸਾਊਥ ਏਸ਼ੀਅਨ ਔਰਤਾਂ ਦੀਆਂ ਲੋੜਾਂ ਅਤੇ ਸੇਵਾਵਾਂ ਦੀ ਜਾਂਚ ਪੜਤਾਲ।
2. ਪਤੀ ਵਲੋਂ ਕੀਤਾ ਗਿਆ ਦੁਰਵਿਵਹਾਰ - 15 ਸਾਊਥ ਏਸ਼ੀਅਨ ਔਰਤਾਂ ਦੇ ਅਨੁਭਵਾਂ ਨੂੰ ਰੀਕਾਰਡ ਕਰਨਾ।
3. ਨੌਜਵਾਨ ਮੁੰਡੇ ਕੁੜੀਆਂ ਦੇ ਮੇਲ ਮਿਲਾਪ ਦੌਰਾਨ ਦੁਰਵਿਵਹਾਰ (ਡੇਟ ਰੇਪ) ਦੀ ਸਮੱਸਿਆ ਦੀ ਜਾਂਚ ਪੜਤਾਲ।

ਆਈ ਐੱਮ ਏ ਵਲੋਂ ਕੀਤੀਆਂ ਗਈਆਂ ਬਹੁਤੀਆਂ ਸਰਗਰਮੀਆਂ ਕਨੇਡਾ ਵਿੱਚ ਔਰਤਾਂ ਦੇ ਮਸਲਿਆਂ ਨਾਲ ਸੰਬੰਧਤ ਹਨ। ਪਰ ਜਥੇਬੰਦੀ ਵਲੋਂ ਇਸ ਗੱਲ ਵਿੱਚ ਹਮੇਸ਼ਾਂ ਦਿਲਚਸਪੀ ਲਈ ਜਾਂਦੀ ਰਹੀ ਹੈ ਕਿ ਭਾਰਤ ਅਤੇ ਸਾਊਥ ਏਸ਼ੀਆਂ ਦੇ ਦੇਸ਼ਾਂ ਦੂਜੇ ਮੁਲਕਾਂ ਵਿੱਚ ਔਰਤਾਂ ਦੀ ਜੱਦੋਜਹਿਦ ਦੀ ਜਾਣਕਾਰੀ ਰੱਖੀ ਜਾਵੇ। ਇਸ ਮਕਸਦ ਵਾਸਤੇ ਆਈ ਐੱਮ ਏ ਹਮੇਸ਼ਾਂ ਭਾਰਤ ਅਤੇ ਦੂਜੇ ਦੇਸ਼ਾਂ ਤੋਂ ਆਉਣ ਵਾਲੇ ਉਨ੍ਹਾਂ ਚਿੰਤਕਾਂ ਅਤੇ ਸਰਗਰਮ ਲੋਕਾਂ ਨਾਲ ਸੰਵਾਦ ਰਚਾਇਆ ਹੈ ਜੋ ਉੱਥੇ ਔਰਤਾਂ ਦੇ ਮਸਲਿਆਂ ਉੱਪਰ ਕੰਮ ਕਰਦੇ ਹਨ।

ਆਈ ਐੱਮ ਏ ਨੇ ਕਮਿਊਨਿਟੀ ਵਿਚਲੀਆਂ ਹੋਰ ਜਥੇਬੰਦੀਆਂ ਨਾਲ ਮਿਲ ਕੇ ਕੰਮ ਕੀਤਾ ਹੈ। ਜਿਵੇਂ ਕਿ: ਪੰਜਾਬੀ ਵਿਮਨਜ਼ ਐਸੋਸੀਏਸ਼ਨ, ਇੰਡੋ-ਕਨੇਡੀਅਨ ਵਿਮਨਜ਼ ਐਸੋਸੀਏਸ਼ਨ, ਇੰਡੋ-ਕਨੇਡੀਅਨ ਵਿਮਨਜ਼ ਆਰਗੇਨਾਈਜੇਸ਼ਨ, ਸਾਊਥ ਏਸ਼ੀਅਨ ਵਿਮਨਜ਼ ਸੈਂਟਰ, ਸਾਊਥ ਏਸ਼ੀਅਨ ਵਿਮਨ ਐਕਸ਼ਨ ਨੈੱਟਵਰਕ, ਰੇਡਿਉ ਰਿਮਝਿਮ ਅਤੇ ਆਈ ਟੀ ਪ੍ਰੋਡਕਸ਼ਨਜ਼, ਕੈਨੇਡੀਅਨ ਫਾਰਮ ਵਰਕਰਜ਼ ਯੂਨੀਅਨ, ਵੈਨਕੂਵਰ ਸੱਥ, ਬੀ ਸੀ ਐੱਫ ਓ ਆਰ, ਕੋਲੀਸ਼ਨ ਆਫ ਮਾਇਨੌਰਟੀ ਵਿਮਨ ਆਫ ਬੀ ਸੀ ਅਤੇ ਕਾਮਾਗਾਟਾਮਾਰੂ ਫਾਊਂਡੇਸ਼ਨ ਆਫ ਕਨੇਡਾ।

ਆਈ ਐੱਮ ਏ ਨੇ ਚੇਤਨ ਤੌਰ ’ਤੇ ਉਨ੍ਹਾਂ ਜਥੇਬੰਦੀਆਂ ਨਾਲ ਕੰਮ ਨਹੀਂ ਕੀਤਾ ਜੋ: ਔਰਤਾਂ ਨੂੰ ਘਟੀਆ ਸਮਝਣ; ਸਪਸ਼ਟ ਜਾਂ ਟੇਢੇ ਢੰਗ ਨਾਲ ਔਰਤਾਂ ਪ੍ਰਤੀ ਤਸ਼ੱਦਦ ਨੂੰ ਸ਼ਹਿ ਦੇਣ; ਲੋਕਾਂ ਵਿੱਚ ਇਲਾਕਿਆਂ, ਭਾਸ਼ਾਵਾਂ, ਜਾਤਾਂ ਜਾਂ ਧਰਮਾਂ ਦੇ ਵੱਖਰੇਵੇਂ ਦੇ ਆਧਾਰ ’ਤੇ ਵੰਡ ਪਾਉਣ।

ਆਪਣੀ ਕਮਿਊਨਿਟੀ ਤੋਂ ਬਾਹਰ ਦੀਆਂ ਜਥੇਬੰਦੀਆਂ ਨਾਲ ਮਿਲ ਕੇ ਵੀ ਆਈ ਐੱਮ ਏ ਨੇ ਸਮੇਂ ਸਮੇਂ ਕੰਮ ਕੀਤਾ ਹੈ। ਇਨ੍ਹਾਂ ਦੇ ਨਾਂ ਹਨ: ਸ਼ਰਨ ਘਰ (ਟ੍ਰਾਂਜੀਸ਼ਨ ਹਾਊਸਜ਼/ਵਿਮਨਜ਼ ਸ਼ੈਲਟਰਜ਼), ਔਰਤਾਂ ਦੇ ਸੈਂਟਰ, ਵੈਨਕੂਵਰ ਬਲਾਤਕਾਰ ਸੰਕਟ ਕੇਂਦਰ (ਵੈਨਕੂਵਰ ਰੇਪ ਰਿਲੀਫ), ਵੇਵਾ (ਵਿਮਨਜ਼ ਅਗੇਂਸਟ ਵਾਇਲੈਂਸ ਅਗੇਂਸਟ ਵਿਮਨ), ਗਰਭਪਾਤ ਕਲਿਨਕਾਂ ਦਾ ਸੰਗਠਨ (ਕੋਆਲੀਸ਼ਨ ਆਫ ਅਬੌਰਸ਼ਨ ਕਲਿਨਿਕਸ), ਅੰਤਰਰਾਸ਼ਟਰੀ ਇਸਤਰੀ ਦਿਵਸ ਮਨਾਉਣ ਵਾਲੀ ਕਮੇਟੀ, ਕਨੇਡੀਅਨ ਫੋਕ ਸੁਸਾਇਟ ਅਤੇ ਵੈਨਕੂਵਰ ਫੋਕ ਫੇਸਟ, ਵੈਨਕੂਵਰ ਸੁਸਾਇਟੀ ਆਫ ਇਮੀਗਰੈਂਟ ਵਿਮਨ, ਫਰੀਡਾ (ਫੈਮਿਨਿਸਟ ਰੀਸਰਚ ਐਜੂਕੇਸ਼ਨ ਡਿਵੈਲਪਮੈਂਟ ਐਂਡ ਐਕਸ਼ਨ ਸੈਂਟਰ), ਲੰਗਾਰਾ ਕਾਲਜ ਦਾ ਵਿਮਨ ਸਟੱਡੀਜ਼ ਪ੍ਰੋਗਰਾਮ, ਵਿਮਨਜ਼ ਸਟੱਡੀਜ਼- ਯੂ ਬੀ ਸੀ, ਬੀ ਸੀ ਇੰਮੀਗਰੈਂਟ ਐਂਡ ਵਿਜ਼ੀਬਲ ਮਾਇਨੌਰਟੀ ਵਿਮਨ, ਬੀ ਸੀ ਕਾਊਂਸਲ ਫਾਰ ਦਾ ਫੈਮਲੀ, ਬੀ ਸੀ ਦਾ ਔਰਤਾਂ ਦਾ ਹਸਪਤਾਲ ਅਤੇ ਹੈਲਥ ਸੈਂਟਰ, ਨੋਆਇਵਮ (ਨੈਸ਼ਨਲ ਆਰਗੇਨਾਈਜੇਸ਼ਨ ਆਫ ਇੰਮੀਗਰੈਂਟ ਐਂਡ ਵਿਜ਼ੀਬਲ ਮਾਇਨੌਰਟੀ ਵਿਮਨ ਆਫ ਕੈਨੇਡਾ), ਨੈਕ (ਨੈਸ਼ਨਲ ਐਕਸ਼ਨ ਕਮੇਟੀ ਆਨ ਸਟੈਟਸ ਆਫ ਵਿਮਨ)।

ਇੰਡੀਆ ਮਹਿਲਾ ਐਸੋਸੀਏਸ਼ਨ ਦੀਆਂ ਮੈਂਬਰ ਔਰਤਾਂ ਕਮਿਊਨਿਟੀ ਵਿਚਲੀਆਂ ਸਥਾਨਕ, ਸੂਬਾਈ ਅਤੇ ਫੈਡਰਲ ਪੱਧਰ ਤੱਕ ਦੀਆਂ ਜਥੇਬੰਦੀਆਂ ਦੀਆਂ ਸਲਾਹਕਾਰ ਕਮੇਟੀਆਂ ਅਤੇ ਬੋਰਡਾਂ ਉੱਤੇ ਬੈਠ ਕੇ ਆਪਣਾ ਯੋਗਦਾਨ ਪਾਉਂਦੀਆਂ ਰਹੀਆਂ ਹਨ। ਕਮਿਊਨਿਟੀ ਦੇ ਪ੍ਰੋਗਰਾਮਾਂ ਵਿੱਚ ਹਿੱਸਾ ਲੈ ਕੇ ਅਤੇ ਮੀਡੀਏ ਰਾਹੀਂ ਇਸ ਨਾ-ਬਰਾਬਰੀ ਬਾਰੇ ਜਾਗਰਤੀ ਪੈਦਾ ਕਰਦੀਆਂ ਹਨ। ਇਨ੍ਹਾਂ ਸਰਗਰਮੀਆਂ ਨਾਲ ਆਈ ਐੱਮ ਏ ਸਾਊਥ ਏਸ਼ੀਅਨ ਔਰਤਾਂ ਦੀਆਂ ਸਮੱਸਿਆਵਾਂ ਨੂੰ ਵੱਡੀ ਕਮਿਊਨਿਟੀ ਦੇ ਲੋਕਾਂ ਨਾਲ ਜੋੜਨ ਅਤੇ ਉਨ੍ਹਾਂ ਨੂੰ ਕਨੇਡੀਅਨ ਸਮਾਜ ਦਾ ਅੰਗ ਬਣਾਉਣ ਵਿੱਚ ਵੀ ਸਹਾਈ ਹੁੰਦੀ ਹੈ।

ਆਈ ਐੱਮ ਏ ਨੇ ਲੋਕਾਂ ਤੱਕ ਆਪਣਾ ਸੁਨੇਹਾ ਪਹੁੰਚਾਉਣ ਵਾਸਤੇ ਸਥਾਨਕ ਮੀਡੀਏ ਦੀ ਵਰਤੋਂ ਦੇ ਨਾਲ ਨਾਲ ਜਥੇਬੰਦੀ ਵਲੋਂ ਵੀ ਸਮੇਂ ਸਮੇਂ ਬਰੋਸ਼ਰ ਤਿਆਰ ਕਰਕੇ ਵੰਡੇ ਹਨ। ਸਮੇਂ ਸਮੇਂ ਵਰਕਸ਼ਾਪਾਂ ਅਤੇ ਕਾਨਫਰੰਸਾਂ ਦਾ ਪ੍ਰਬੰਧ ਕੀਤਾ ਜਾਂਦਾ ਰਿਹਾ ਹੈ। ਆਈ ਐੱਮ ਏ ਅਨੁਸਾਰ:

> ਜਨ ਸਾਧਾਰਣ ਪੱਧਰ ਉੱਤੇ ਅਸੀਂ ਸਾਊਥ ਏਸ਼ੀਅਨ ਔਰਤਾਂ ਲਈ ਜੋ ਵਸੀਲੇ ਕਮਿਊਨਿਟੀ ਵਿੱਚ ਮੌਜੂਦ ਹਨ, ਉਨ੍ਹਾਂ ਬਾਰੇ ਸਿੱਖਿਆ ਦੇਣ ਵਿੱਚ ਬਹੁਤ ਸਾਰੀ ਕਾਮਯਾਬੀ ਪ੍ਰਾਪਤ ਕੀਤੀ ਹੈ ਜਿਵੇਂ ਕਿ ਬਹੁ-ਭਾਸ਼ੀ ਸੇਵਾ ਏਜੰਸੀਆਂ ਦੀਆਂ ਸੇਵਾਵਾਂ ਅਤੇ ਉਨ੍ਹਾਂ ਦੀਆਂ ਜ਼ਿੰਮੇਵਾਰੀਆਂ, ਪੁਲਿਸ, ਲੀਗਲ ਏਡ ਅਤੇ ਸ਼ਰਨ ਘਰ ਆਦਿ। ਇਹ ਜਾਣਕਾਰੀ ਪ੍ਰਾਪਤ ਕਰਨ ਨਾਲ ਔਰਤਾਂ ਦਾ ਆਤਮ ਵਿਸ਼ਵਾਸ ਵਧਿਆ ਹੈ।

ਆਈ ਐੱਮ ਏ ਦੀ ਸੋਚ ਅਨੁਸਾਰ ਔਰਤ ਦੇ ਹੱਕਾਂ ਦੀ ਜੱਦੋਜਹਿਦ ਲਗਾਤਾਰ ਚਲਦੀ ਰਹਿਣ ਵਾਲੀ ਕਾਰਵਾਈ ਹੈ। ਆਪਣੇ ਸੀਮਤ ਵਸੀਲਿਆਂ ਅਤੇ ਮੁੱਖ ਤੌਰ 'ਤੇ ਵਲੰਟੀਅਰਾਂ ਦੀ ਜਥੇਬੰਦੀ ਹੋਣ ਦੇ ਬਾਵਜੂਦ ਇਸ ਨਿਸ਼ਾਨੇ ਨੂੰ ਪ੍ਰਾਪਤ ਕਰਨ ਵਾਸਤੇ ਇੰਡੀਆ ਮਹਿਲਾ ਐਸੋਸੀਏਸ਼ਨ ਅਤੇ ਇਸ ਦੀਆਂ ਮੈਂਬਰ ਸਰਗਰਮ ਰਹਿਣ ਲਈ ਵਚਨਬੱਧ ਹਨ।

*ਇੰਡੀਆ ਮਹਿਲਾ ਐਸੋਸੀਏਸ਼ਨ (ਆਈ ਐੱਮ ਏ) ਦਾ ਇਹ ਰੇਖਾ-ਚਿੱਤਰ ਲਿਖਣ ਲਈ ਹੇਠ ਲਿਖੇ ਸੋਮਿਆਂ ਨੂੰ ਆਧਾਰ ਬਣਾਇਆ ਗਿਆ ਹੈ:*

1. ਸਾਡੇ ਪ੍ਰਸ਼ਨ-ਪੱਤਰ ਵਿੱਚ ਪੁੱਛੇ ਗਏ ਸਵਾਲਾਂ ਦੇ ਜਥੇਬੰਦੀ ਵਲੋਂ ਦਿੱਤੇ ਗਏ ਲਿਖਤੀ ਜਵਾਬ।
2. ਸਥਾਨਕ ਅਖਬਾਰਾਂ ਅਤੇ ਮੈਗਜ਼ੀਨਾਂ ਵਿੱਚੋਂ ਪ੍ਰਾਪਤ ਜਾਣਕਾਰੀ।
3. ਜਥੇਬੰਦੀ ਦੀਆਂ ਮੈਂਬਰ ਔਰਤਾਂ - ਰਮਿੰਦਰ ਦੋਸਾਂਝ, ਹਰਮਿੰਦਰ ਸੰਘੇੜਾ ਅਤੇ ਹੋਰਨਾਂ ਨਾਲ ਸਮੇਂ ਸਮੇਂ ਹੋਏ ਵਿਚਾਰ ਵਟਾਂਦਰੇ।

ਸੱਤ

# ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਸੀ ਐੱਫ ਯੂ

## ਪਿਛੋਕੜ

ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਬ੍ਰਿਟਿਸ਼ ਕੋਲੰਬੀਆ ਦੇ ਫਰੇਜ਼ਰ ਵੈਲੀ ਇਲਾਕੇ ਵਿੱਚ ਕੰਮ ਕਰਨ ਵਾਲੇ ਪੰਜਾਬੀ ਖੇਤ ਮਜ਼ਦੂਰਾਂ ਵਲੋਂ ਆਪਣੇ ਹੱਕਾਂ ਲਈ ਸੰਘਰਸ਼ ਕਰਨ ਵਾਸਤੇ ਅੱਠਵੇਂ ਦਹਾਕੇ ਦੇ ਅਖੀਰ ਵਿੱਚ ਖੜ੍ਹੀ ਕੀਤੀ ਗਈ। ਪੰਜਾਬੀ ਲੋਕਾਂ ਵਲੋਂ ਆਪਣੇ ਹੱਕਾਂ ਵਾਸਤੇ ਬਣਾਈ ਗਈ ਇਹ ਪਹਿਲੀ ਜਥੇਬੰਦੀ ਸੀ ਜਿਹੜੀ ਸਮੁੱਚੀ ਕਨੇਡੀਅਨ ਮਜ਼ਦੂਰ ਲਹਿਰ ਦਾ ਹਿੱਸਾ ਬਣੀ। ਇਸ ਜਥੇਬੰਦੀ ਦੇ ਬਣਨ ਅਤੇ ਵਿਕਾਸ ਦੇ ਦੌਰਾਨ ਪੰਜਾਬੀ ਲੋਕਾਂ ਦੇ ਇਸ ਮੁਲਕ ਦੀ ਮਜ਼ਦੂਰ ਲਹਿਰ ਅਤੇ ਦੂਜੀਆਂ ਅਗਾਂਹਵਧੂ ਸ਼ਕਤੀਆਂ ਨਾਲ ਉਸਰੇ ਨੇੜੇ ਦੇ ਰਿਸ਼ਤੇ ਵਿੱਚ ਵੱਡਾ ਯੋਗਦਾਨ ਪਾਉਣ ਕਰਕੇ ਇਹ ਜਥੇਬੰਦੀ ਕਨੇਡਾ ਵਿੱਚ ਪੰਜਾਬੀਆਂ ਦੇ ਇਤਿਹਾਸ ਵਿੱਚ ਵਿਸ਼ੇਸ਼ ਮਹੱਤਵ ਰੱਖਦੀ ਹੈ। ਉੱਨੀ ਸੌ ਚਾਲੀਵਿਆਂ ਦੌਰਾਨ ਦਰਸ਼ਨ ਸਿੰਘ ਕਨੇਡੀਅਨ ਵਲੋਂ ਆਈ ਡਬਲਿਊ ਏ (ਇੰਟਰਨੈਸ਼ਨਲ ਵੁੱਡਵਰਕਰਜ਼ ਆਫ ਅਮਰੀਕਾ) ਦੀ ਸਥਾਪਤੀ ਸਮੇਂ ਮਜ਼ਦੂਰ ਲਹਿਰ ਵਿੱਚ ਪਾਏ ਯੋਗਦਾਨ ਅਤੇ ਭਾਰਤੀ ਮਜ਼ਦੂਰਾਂ ਅਤੇ ਕਨੇਡੀਅਨ ਮਜ਼ਦੂਰ ਲਹਿਰ ਵਿਚਲੇ ਰਿਸ਼ਤੇ ਦੇ ਵਿਕਾਸ ਨੂੰ ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਨੇ ਮੁੜ ਸੁਰਜੀਤ ਕੀਤਾ ਅਤੇ ਕਈ ਕਦਮ ਅੱਗੇ ਤੋਰਿਆ।

ਬੀ ਸੀ ਵਿੱਚ ਵੈਨਕੂਵਰ ਦੇ ਆਲੇ ਦੁਆਲੇ ਅਤੇ ਫਰੇਜ਼ਰ ਵੈਲੀ ਦੇ ਖੇਤਾਂ ਵਿੱਚ ਪੰਜਾਬੀਆਂ ਵਲੋਂ ਮਜ਼ਦੂਰੀ ਕਰਨ ਦਾ ਇਤਿਹਾਸ ਕਾਫੀ ਪੁਰਾਣਾ ਹੈ। ਜਦੋਂ ਵੀਹਵੀਂ ਸਦੀ ਦੇ ਸ਼ੁਰੂ ਵਿੱਚ ਪੰਜਾਬੀਆਂ ਨੇ ਇੱਥੇ ਆਉਣਾ ਸ਼ੁਰੂ ਕੀਤਾ ਤਾਂ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਮਜ਼ਦੂਰੀ ਇੱਥੇ ਦੇ ਫਾਰਮਾਂ ਵਿੱਚ ਹੀ ਮਿਲੀ। ਇਸੇ ਤਰ੍ਹਾਂ ਜਦੋਂ ਸੱਠਵਿਆਂ ਦੇ ਅਖੀਰ ਅਤੇ ਸੱਤਰਵਿਆਂ ਦੇ ਸ਼ੁਰੂ ਵਿੱਚ ਵੱਡੀ ਗਿਣਤੀ ਵਿੱਚ ਪੰਜਾਬੀ ਕਨੇਡਾ ਆਏ ਤਾਂ ਉਨ੍ਹਾਂ ਵਿੱਚੋਂ ਵੀ ਬਹੁਗਿਣਤੀ ਨੇ ਆਉਂਦਿਆਂ ਪਹਿਲਾਂ ਇਨ੍ਹਾਂ ਫਾਰਮਾਂ ਵਿੱਚ ਹੀ ਮਜ਼ਦੂਰੀ ਕੀਤੀ। ਉਨ੍ਹਾਂ ਤੋਂ ਬਾਅਦ ਵਿੱਚ ਬੀ ਸੀ ਵਿੱਚ ਆਉਣ ਵਾਲੇ ਪੰਜਾਬੀ ਅਵਾਸੀਆਂ ਵਿੱਚੋਂ ਵੀ ਬਹੁਗਿਣਤੀ ਨੇ ਆਪਣੇ ਕੰਮ ਦੀ ਸ਼ੁਰੂਆਤ ਇਨ੍ਹਾਂ ਖੇਤਾਂ ਵਿੱਚ ਕੰਮ ਕਰਕੇ ਹੀ ਕੀਤੀ।

ਬੀ ਸੀ ਦੇ ਖੇਤਾਂ ਜਾਂ ਫਾਰਮਾਂ ਵਿੱਚ ਕੰਮ ਮੌਸਮੀ ਹੁੰਦਾ ਹੈ। ਫਸਲਾਂ ਦੀ ਕਟਾਈ ਵਢਾਈ ਦਾ ਜ਼ਿਆਦਾ ਕੰਮ ਗਰਮੀਆਂ ਦੇ ਮੌਸਮ ਵਿੱਚ ਹੀ ਹੁੰਦਾ ਹੈ ਅਤੇ ਇਨ੍ਹਾਂ ਦਿਨਾਂ ਵਿੱਚ ਵੱਡੀ ਗਿਣਤੀ ਵਿੱਚ ਮਜ਼ਦੂਰਾਂ ਦੀ ਲੋੜ ਪੈਂਦੀ ਹੈ। ਬਾਕੀ ਦਾ ਸਾਲ ਮੁਕਾਬਲਤਨ ਬਹੁਤ ਥੋੜ੍ਹੇ ਮਜ਼ਦੂਰਾਂ ਦੀ ਲੋੜ ਪੈਂਦੀ ਹੈ। ਗਰਮੀਆਂ ਵਿੱਚ ਵੱਡੀ ਗਿਣਤੀ ਵਿੱਚ ਮਜ਼ਦੂਰ ਇਕੱਠੇ ਕਰਨ ਦਾ ਕੰਮ ਖੇਤ ਮਾਲਕ ਤਿੰਨ ਤਰੀਕਿਆਂ ਨਾਲ ਕਰਦੇ ਹਨ: 1) ਹਰ ਫਾਰਮ ਵਿੱਚ ਕੁਝ ਕਾਮਿਆਂ ਦੇ ਰਹਿਣ ਵਾਸਤੇ ਜਗ੍ਹਾ ਹੁੰਦੀ ਹੈ ਜਿਸ ਨੂੰ ਕੈਬਿਨਾਂ ਜਾਂ ਸ਼ੈਕਾਂ ਕਿਹਾ ਜਾਂਦਾ ਹੈ। ਕੁਝ ਲੋਕ ਇਨ੍ਹਾਂ ਕੈਬਿਨਾਂ ਜਾਂ ਸ਼ੈਕਾਂ ਵਿੱਚ ਰਹਿੰਦੇ ਹਨ। 2) ਕੁਝ ਲੋਕ ਵੈਨਕੂਵਰ ਜਾਂ ਆਲੇ ਦੁਆਲੇ ਦੇ ਇਲਾਕਿਆਂ ਤੋਂ ਆਪਣੀਆਂ ਕਾਰਾਂ ਵਿੱਚ ਜਾ ਕੇ ਕੰਮ ਕਰਦੇ ਹਨ। 3) ਬਹੁਗਿਣਤੀ ਕਾਮੇ ਠੇਕੇਦਾਰਾਂ ਰਾਹੀਂ ਕੰਮ 'ਤੇ ਪਹੁੰਚਦੇ ਹਨ। ਜਿੱਥੇ ਸੱਠਵਿਆਂ ਦੌਰਾਨ ਇਕ ਅੱਧ ਪੰਜਾਬੀ ਠੇਕੇਦਾਰ ਹੁੰਦਾ ਸੀ ਉੱਥੇ ਸੱਤਰਵਿਆਂ ਦੇ ਅੱਧ ਤੱਕ ਇਨ੍ਹਾਂ ਦੀ ਗਿਣਤੀ ਕਈ ਦਰਜਨਾਂ ਹੋ ਗਈ ਸੀ ਤੇ ਹੁਣ ਇਹ ਗਿਣਤੀ ਸੈਂਕੜਿਆਂ ਵਿੱਚ ਹੈ। ਪਹਿਲੀਆਂ ਵਿੱਚ ਬਣੇ ਬਹੁਤੇ ਠੇਕੇਦਾਰ ਖੁਦ ਖੇਤ-ਮਾਲਕ ਬਣ ਗਏ ਹਨ ਅਤੇ ਉਨ੍ਹਾਂ ਦੀ ਜਗ੍ਹਾ ਨਵੇਂ ਠੇਕੇਦਾਰਾਂ ਨੇ ਲੈ ਲਈ ਹੈ।

ਇਸ ਸਾਰੀ ਤਸਵੀਰ ਵਿੱਚ ਬਾਹਰੋਂ ਦੇਖਿਆਂ ਪੰਜਾਬੀ ਕਮਿਊਨਿਟੀ ਕਾਫੀ ਤਰੱਕੀ ਕਰਦੀ ਜਾਪਦੀ ਸੀ ਕਿਉਂਕਿ ਫਰੇਜ਼ਰ ਵੈਲੀ ਦੀ ਜ਼ਮੀਨ ਪੰਜਾਬੀਆਂ ਦੀ ਮਾਲਕੀ ਅਧੀਨ ਆ ਰਹੀ ਸੀ। ਸੈਂਕੜੇ ਦੇ ਨੇੜੇ ਤੇੜੇ ਪੰਜਾਬੀ ਫਰੇਜ਼ਰ ਵੈਲੀ ਵਿੱਚ ਜ਼ਮੀਨ ਦੇ ਮਾਲਕ ਬਣ ਰਹੇ ਸਨ। ਪਰ ਧਿਆਨ ਨਾਲ ਦੇਖਿਆਂ ਇਹ ਵੀ ਸਾਫ ਦਿਖਾਈ ਦਿੰਦਾ ਸੀ ਕਿ ਇੱਥੇ ਕੰਮ ਕਰਦੇ ਹਜ਼ਾਰਾਂ ਪੰਜਾਬੀ ਮਜ਼ਦੂਰ ਗੋਰੇ ਅਤੇ ਪੰਜਾਬੀ ਫਾਰਮਰਾਂ ਅਤੇ ਪੰਜਾਬੀ ਠੇਕੇਦਾਰਾਂ ਵਲੋਂ ਕੀਤੀ ਜਾਂਦੀ ਲੁੱਟ ਦਾ ਸ਼ਿਕਾਰ ਹੋ ਰਹੇ ਸਨ। ਖੇਤ ਮਜ਼ਦੂਰ ਬੀ ਸੀ ਦੇ ਮਜ਼ਦੂਰੀ ਸੰਬੰਧੀ ਕਾਨੂੰਨਾਂ ਅਧੀਨ ਨਾ ਆਉਣ ਕਰਕੇ ਅਤੇ ਇੱਥੋਂ ਦੀ ਜਥੇਬੰਦ ਮਜ਼ਦੂਰ ਲਹਿਰ ਦਾ ਹਿੱਸਾ ਨਾ ਹੋਣ ਕਾਰਨ ਗੁਲਾਮੀ ਵਾਲੀਆਂ ਹਾਲਤਾਂ ਵਿੱਚ ਕੰਮ ਕਰ ਰਹੇ ਸਨ। ਸਭ ਤੋਂ ਪਹਿਲਾਂ ਤਾਂ ਇਨ੍ਹਾਂ ਖੇਤ ਮਜ਼ਦੂਰਾਂ ਨੂੰ ਬਹੁਤ ਹੀ ਘੱਟ ਤਨਖਾਹ ਮਿਲਦੀ ਸੀ। ਕਈ ਹਾਲਤਾਂ ਵਿੱਚ ਤਨਖਾਹ ਮਿਲਦੀ ਹੀ ਨਹੀਂ ਸੀ ਕਿਉਂਕਿ ਪੂਰਾ ਪੂਰਾ ਸਾਲ ਕੰਮ

ਕਰਵਾ ਕੇ ਖੇਤ-ਮਾਲਕ ਜਾਂ ਠੇਕੇਦਾਰ ਕਈ ਮਜ਼ਦੂਰਾਂ ਦੇ ਪੈਸੇ ਦੇਣ ਤੋਂ ਬਿਲਕੁਲ ਮੁੱਕਰ ਜਾਂਦੇ ਸਨ। ਅਜਿਹੀ ਹਾਲਤ ਵਿੱਚ ਉਨ੍ਹਾਂ ਕੋਲ ਆਪਣੀ ਕਿਸਮਤ ਨੂੰ ਕੋਸਣ ਬਿਨਾਂ ਕੋਈ ਚਾਰਾ ਨਹੀਂ ਸੀ ਹੁੰਦਾ।

ਕੰਮ ਕਰਨ ਦੀਆਂ ਹਾਲਤਾਂ ਕਨੇਡਾ ਵਰਗੇ ਦੇਸ਼ ਦੀਆਂ ਨਹੀਂ ਸਗੋਂ ਕਿਸੇ ਪਿਛੜੇ ਹੋਏ ਦੇਸ਼ ਵਰਗੀਆਂ ਸਨ। ਉਦਾਹਰਨ ਵਜੋਂ, ਖੇਤ ਮਜ਼ਦੂਰਾਂ ਲਈ ਪੀਣ ਦੇ ਪਾਣੀ ਦਾ ਕੋਈ ਪ੍ਰਬੰਧ ਨਹੀਂ ਸੀ; ਵਾਸ਼ਰੂਮ ਦਾ ਕੋਈ ਪ੍ਰਬੰਧ ਨਹੀਂ ਸੀ। ਖੇਤਾਂ ਵਿੱਚ ਬਣੇ ਕੈਬਿਨਾਂ ਜਾਂ ਸ਼ੈਕਾਂ ਦੀ ਹਾਲਤ ਬਹੁਤ ਹੀ ਨੀਵੀਂ ਪੱਧਰ ਦੀ ਸੀ। ਸ਼ੈਕਾਂ ਦੇ ਆਲੇ ਦੁਆਲੇ ਗੰਦਾ ਪਾਣੀ ਖੜ੍ਹਾ ਰਹਿੰਦਾ। ਪੰਜਾਬੀ ਖੇਤ-ਮਾਲਕਾਂ ਅਤੇ ਠੇਕੇਦਾਰਾਂ ਵਲੋਂ ਖੇਤ ਮਜ਼ਦੂਰਾਂ ਨਾਲ ਵਿਹਾਰ ਵੀ ਚੰਗਾ ਨਹੀਂ ਸੀ ਕੀਤਾ ਜਾਂਦਾ। ਕਈ ਹਾਲਤਾਂ ਵਿੱਚ ਖੇਤਾਂ ਵਿੱਚ ਕੰਮ ਕਰਦੀਆਂ ਔਰਤਾਂ ਨੂੰ ਖੇਤ-ਮਾਲਕਾਂ ਅਤੇ ਠੇਕੇਦਾਰਾਂ ਦੀ ਜਿਨਸੀ ਛੇੜਛਾੜ ਅਤੇ ਹਵਸ ਦਾ ਸ਼ਿਕਾਰ ਹੋਣਾ ਪੈਂਦਾ ਸੀ। ਇਸ ਲੁੱਟ-ਖਸੁੱਟ ਖਿਲਾਫ ਲੜਨ ਅਤੇ ਇਸ ਲੁੱਟ-ਖਸੁੱਟ ਕਰ ਰਹੇ ਖੇਤ-ਮਾਲਕਾਂ ਅਤੇ ਠੇਕੇਦਾਰਾਂ ਨੂੰ ਰੋਕਣ ਵਾਲਾ ਕੋਈ ਨਹੀਂ ਸੀ।

## ਫਾਰਮ ਵਰਕਰਜ਼ ਆਰਗੇਨਾਈਜੇਸ਼ਨ ਕਮੇਟੀ ਦਾ ਸੰਗਠਨ

ਖੇਤ ਮਜ਼ਦੂਰਾਂ ਦੀ ਲੁੱਟ ਬਾਰੇ ਭਾਵੇਂ ਸਥਾਨਕ ਮੀਡੀਏ ਵਿੱਚ ਖਬਰਾਂ ਛਪਣੀਆਂ 1973 ਤੋਂ ਸ਼ੁਰੂ ਹੋ ਗਈਆਂ ਸਨ, ਜਦੋਂ ਸਮੇਂ ਦੀ ਐਨ ਡੀ ਪੀ ਸਰਕਾਰ ਨੇ ਖੇਤੀਬਾੜੀ ਅਤੇ ਘਰਾਂ ਵਿੱਚ ਕੰਮ ਕਰਨ ਵਾਲੇ ਮਜ਼ਦਰੂਾਂ ਦੀਆਂ ਮੁਸ਼ਕਿਲਾਂ ਦੀ ਜਾਣਕਾਰੀ ਲੈਣ ਵਾਸਤੇ ਇਕ ਸਿਲੈਕਟ ਸਟੈਂਡਿੰਗ ਕਮੇਟੀ ਦੀ ਸਥਾਪਨਾ ਕੀਤੀ ਸੀ। ਅਕਤੂਬਰ 1974 ਵਿੱਚ ਕਮੇਟੀ ਆਫ ਯੰਗ ਕਨੇਡੀਅਨ ਨਾਂ ਦੀ ਇਕ ਜਥੇਬੰਦੀ ਵਲੋਂ ਇਸ ਕਮੇਟੀ ਨੂੰ ਇਕ ਬਰੀਫ ਪੇਸ਼ ਕੀਤੀ ਗਈ। ਇਕ ਪੰਜਾਬੀ ਨੌਜਵਾਨ ਰਾਮ ਸਰੂਪ ਜਾਖੂ ਵਲੋਂ ਪੇਸ਼ ਕੀਤੀ ਗਈ ਇਸ ਬਰੀਫ ਵਿੱਚ ਖੇਤ ਮਜ਼ਦੂਰਾਂ ਦੀਆਂ ਕੰਮ ਦੀਆਂ ਹਾਲਤਾਂ, ਰਹਿਣ ਦੀਆਂ ਹਾਲਤਾਂ ਅਤੇ ਠੇਕੇਦਾਰਾਂ ਵਲੋਂ ਮਜ਼ਦੂਰਾਂ ਨੂੰ ਟਰੱਕਾਂ ਜਾਂ ਵੈਨਾਂ ਵਿੱਚ ਖੇਤ ਲਿਆਉਣ ਦਾ ਵਿਸਥਾਰ ਵਿੱਚ ਵਰਨਣ ਕੀਤਾ ਗਿਆ ਸੀ। ਇਸ ਬਰੀਫ ਅਨੁਸਾਰ:

> ਠੇਕੇਦਾਰਾਂ ਵਲੋਂ ਪ੍ਰਦਾਨ ਕੀਤੇ ਆਵਾਜਾਈ ਦੇ ਸਾਧਨ ਅਸਲੋਂ ਹੀ ਹਾਸੋਹੀਣੀ ਪੱਧਰ ਦੇ ਹਨ। ਜਿੱਥੇ ਠੇਕੇਦਾਰਾਂ ਵਾਸਤੇ ਸੌਖ ਹੁੰਦੀ ਹੈ ਉਨ੍ਹਾਂ ਕੁਝ ਥਾਂਵਾਂ ਤੋਂ ਕਾਮਿਆਂ ਨੂੰ ਚੁੱਕ ਕੇ ਟਰੱਕਾਂ ਵਿੱਚ ਤੁੰਨ ਲਿਆ ਜਾਂਦਾ ਹੈ। ਇਨ੍ਹਾਂ ਟਰੱਕਾਂ ਵਿੱਚ ਕਿਸੇ ਕਿਸਮ ਦੇ ਕੋਈ ਰੋਸ਼ਨਦਾਨ ਜਾਂ ਤਾਕੀਆਂ ਨਹੀਂ ਹਨ ਜਿਸ ਦੀ ਵਜ੍ਹਾ ਨਾਲ ਕਾਮਿਆਂ ਨੂੰ ਉਲਟੀਆਂ ਆਉਣ ਲਗਦੀਆਂ ਹਨ ਤੇ ਸਾਹ ਘੁੱਟ ਹੋਣ ਲਗਦਾ ਹੈ। ਕਾਮਿਆਂ ਨੂੰ ਹਰ ਵੇਲੇ ਇਸ ਗੱਲ ਦਾ ਡਰ ਲੱਗਾ ਰਹਿੰਦਾ ਹੈ ਕਿ ਪੂਰੀ ਤਰ੍ਹਾਂ ਘਸੇ ਟਾਇਰਾਂ ਵਿੱਚੋਂ ਇਕ ਅੱਧਾ ਪਾਟ ਜਾਵੇਗਾ ਅਤੇ ਉਨ੍ਹਾਂ ਨੂੰ ਗੰਭੀਰ ਸੱਟਾਂ ਲੱਗ ਜਾਣਗੀਆਂ। ਅਜਿਹਾ ਪਿਛਲੇ ਸਾਲ ਇਕ ਵਾਰੀ ਹੋ ਚੁੱਕਾ ਹੈ। ਇਸ ਹਾਦਸੇ ਵਿੱਚ ਇਕ ਔਰਤ ਖੇਤ ਮਜ਼ਦੂਰ, ਮਹਿੰਦਰ ਕੌਰ ਮਾਰੀ ਗਈ ਸੀ।
> (ਰਾਮ ਸਰੂਪ ਜਾਖੂ ਦਾ 'ਵਰਕਿੰਗ ਕੰਡੀਸ਼ਨਜ਼ ਆਫ ਫਾਰਮਵਰਕਰਜ਼ ਐਂਡ ਡੂਮੈਸਟਿਕ ਵਰਕਰਜ਼' ਬਰੀਫ, ਵੈਨਕੂਵਰ 1974, ਸਫਾ 3)

ਬੀ ਸੀ ਲਾਅ ਯੂਨੀਅਨ ਵਲੋਂ 1978 ਵਿੱਚ ਖੇਤ ਮਜ਼ਦੂਰਾਂ ਅਤੇ ਘਰਾਂ ਵਿੱਚ ਕੰਮ ਕਰਨ ਵਾਲੇ ਕਾਮਿਆਂ (ਡੂਮਿਸਟਕ ਵਰਕਰਜ਼) ਦੀ ਮਦਦ ਲਈ ਵੈਨਕੂਵਰ ਵਿੱਚ ਲੇਬਰ ਐਡਵੋਕੇਸੀ ਰੀਸਰਚ ਐਸੋਸੀਏਸ਼ਨ (ਲਾਰਾ) ਸਥਾਪਤ ਕੀਤੀ ਗਈ। ਇਹ ਐਸੋਸੀਏਸ਼ਨ ਖੇਤ ਮਜ਼ਦੂਰਾਂ ਨੂੰ ਉਨ੍ਹਾਂ ਦੇ ਹੱਕਾਂ ਬਾਰੇ ਕਾਨੂੰਨੀ ਜਾਣਕਾਰੀ ਦਿੰਦੀ ਸੀ। ਇਸ ਦੇ ਨਾਲ ਨਾਲ ਠੇਕੇਦਾਰਾਂ ਅਤੇ ਖੇਤ-ਮਾਲਕਾਂ ਵਲੋਂ ਖੇਤ ਮਜ਼ਦੂਰਾਂ ਦੇ ਪੈਸੇ ਨਾ ਦੇਣ ਦੇ ਸੰਬੰਧ ਵਿੱਚ ਖੇਤ ਮਜ਼ਦੂਰਾਂ ਦੀਆਂ ਸ਼ਿਕਾਇਤਾਂ ਸੁਣਦੀ ਸੀ। ਲੇਬਰ ਐਡਵੋਕੇਸੀ ਰੀਸਰਚ ਐਸੋਸੀਏਸ਼ਨ ਦੇ ਕੋਆਰਡੀਨੇਟਰ ਸਨ ਜੌਹਨ ਬੋਰਸਟ। ਇਸ ਪ੍ਰਾਜੈਕਟ ਵਿੱਚ ਉਸ ਦੇ ਨਾਲ ਉੱਜਲ ਦੁਸਾਂਝ ਕੰਮ ਕਰਦੇ ਸਨ।

ਇਸ ਤਰ੍ਹਾਂ ਦੀਆਂ ਗਤੀਵਿਧੀਆਂ ਨਾਲ ਖੇਤ ਮਜ਼ਦੂਰਾਂ ਦੀਆਂ ਹਾਲਤਾਂ ਬਾਰੇ ਗੱਲਬਾਤ ਹੋਣੀ ਸ਼ੁਰੂ ਹੋ ਗਈ। ਪਰ ਇਹ ਗੱਲਬਾਤ ਇਕ ਸੀਮਤ ਦਾਇਰੇ ਤੱਕ ਹੀ ਰਹੀ। ਮਸਲੇ ਨੂੰ ਵੱਡੀ ਪੱਧਰ ਉੱਤੇ ਲਿਜਾਣ ਲਈ ਪਹਿਲੀ ਮੀਟਿੰਗ ਆਈ ਡਬਲਿਊ ਏ (ਇੰਟਰਨੈਸ਼ਨਲ ਵੁੱਡ ਵਰਕਰਜ਼ ਆਫ ਅਮਰੀਕਾ) ਵਿੱਚ ਸਰਗਰਮ ਪੰਜਾਬੀਆਂ ਦੇ ਸਹਿਯੋਗ ਨਾਲ 15 ਸਤੰਬਰ 1978 ਨੂੰ ਸਰੀ ਵਿੱਚ ਕੀਤੀ ਗਈ। ਇਸ ਤੋਂ ਅਗਲੀ ਇਕ ਮੀਟਿੰਗ 16 ਨਵੰਬਰ ਨੂੰ ਨਿਊ ਵੈਸਟਮਿਨਸਟਰ ਵਿੱਚ ਆਈ ਡਬਲਿਊ ਏ ਦੇ ਹਾਲ ਵਿੱਚ ਕੀਤੀ ਗਈ ਜਿੱਥੇ 50-60 ਲੋਕ ਸ਼ਾਮਲ ਹੋਏ। ਇਸ ਸਮੇਂ ਆਈ ਡਬਲਿਊ ਏ ਨਿਊ ਵੈਸਟਮਿਨਸਟਰ ਦੇ ਪ੍ਰੈਜ਼ੀਡੈਂਟ ਜੈਰੀ ਸਟੋਨੀ ਨੇ ਮੀਟਿੰਗ ਨੂੰ ਸੰਬੋਧਨ ਕੀਤਾ। ਇਨ੍ਹਾਂ ਮੀਟਿੰਗਾਂ ਨੇ ਖੇਤ ਮਜ਼ਦੂਰਾਂ ਦੇ ਮਸਲੇ ਨੂੰ ਮੀਡੀਏ ਰਾਹੀਂ ਵੱਡੀ ਪੱਧਰ ਉੱਤੇ ਉਠਾਇਆ।

ਇਨ੍ਹਾਂ ਕੋਸ਼ਿਸ਼ਾਂ ਨੂੰ ਸ਼ੁਰੂ ਕਰਨ ਵਿੱਚ ਇਪਾਨਾ (ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮਰੀਕਾ) ਨਾਂ ਦੀ ਜਥੇਬੰਦੀ ਵਲੋਂ ਵੱਡਾ ਯੋਗਦਾਨ ਪਾਇਆ ਗਿਆ। ਇਸ ਜਥੇਬੰਦੀ ਦੇ ਮੈਂਬਰ ਕਨੇਡੀਅਨ ਸਮਾਜ ਦੇ ਵੱਖਰੇ ਵੱਖਰੇ ਖਿੱਤਿਆਂ

ਵਿੱਚ ਸਰਗਰਮ ਸਨ ਜਿਸ ਨਾਲ ਉਹ ਖੇਤ ਮਜ਼ਦੂਰਾਂ ਦੀ ਸਮੱਸਿਆ ਨੂੰ ਕਨੇਡਾ ਦੀ ਮਜ਼ਦੂਰ ਲਹਿਰ ਦੇ ਸੰਦਰਭ ਵਿੱਚ ਸਮਝਣ ਅਤੇ ਦੇਖਣ ਵਿੱਚ ਕਾਮਯਾਬ ਹੋਏ। ਉਦਾਹਰਨ ਵਜੋਂ ਇਸ ਜਥੇਬੰਦੀ ਦੇ ਮੈਂਬਰ ਹਰਿੰਦਰ ਮਾਹਲ ਕਨੇਡਾ ਦੀਆਂ ਤਾਕਤਵਰ ਯੂਨੀਅਨਾਂ ਵਿੱਚੋਂ ਇਕ ਯੂਨੀਅਨ ਆਈ ਡਬਲਿਊ ਏ ਦੀ ਨਿਊ ਵੈਸਟਮਿਨਸਟਰ ਲੋਕਲ ਦੇ ਪੇਪਰ 'ਚਿੱਪਰ' ਦੇ ਐਡੀਟਰ ਸਨ। ਉਨ੍ਹਾਂ ਨੇ ਆਈ ਡਬਲਿਊ ਏ ਦਾ ਖੇਤ ਮਜ਼ਦੂਰਾਂ ਦੀ ਸਮੱਸਿਆ ਵੱਲ ਧਿਆਨ ਕੇਂਦਰਿਤ ਕਰਵਾਉਣ ਵਿੱਚ ਮੁਢਲੀ ਭੂਮਿਕਾ ਨਿਭਾਈ। ਇਸੇ ਤਰ੍ਹਾਂ ਇਪਾਨਾ ਦੇ ਸਰਗਰਮ ਮੈਂਬਰ ਡਾ: ਹਰੀ ਸ਼ਰਮਾ, ਜੋ ਸਾਈਮਨ ਫਰੇਜ਼ਰ ਯੂਨੀਵਰਸਿਟੀ ਵਿੱਚ ਸਮਾਜਕ ਵਿਗਿਆਨ ਪੜ੍ਹਾ ਰਹੇ ਸਨ, ਨੇ ਖੇਤ ਮਜ਼ਦੂਰਾਂ ਦੀ ਸਮੱਸਿਆ ਨੂੰ ਕਨੇਡੀਅਨ ਮਜ਼ਦੂਰ ਜਮਾਤ ਦੇ ਘੋਲ ਦੇ ਸੰਦਰਭ ਵਿੱਚ ਰੱਖ ਕੇ ਇਸ ਦਾ ਸਹੀ ਵਿਸ਼ਲੇਸ਼ਣ ਕਰਨ ਵਿੱਚ ਵਡਮੁੱਲਾ ਹਿੱਸਾ ਪਾਇਆ। ਇਪਾਨਾ ਵਲੋਂ ਪਾਇਆ ਇਹ ਯੋਗਦਾਨ ਆਪਣੇ ਆਪ ਵਿੱਚ ਬਹੁਤ ਮਹੱਤਵ ਰੱਖਦਾ ਹੈ ਕਿਉਂਕਿ ਸਮੱਸਿਆ ਨੂੰ ਇਸ ਸੰਦਰਭ ਵਿੱਚ ਸਮਝਣ ਕਾਰਨ ਹੀ ਖੇਤ ਮਜ਼ਦੂਰਾਂ ਦੇ ਘੋਲ ਨੂੰ ਏਨੀ ਵੱਡੀ ਪੱਧਰ ਉੱਤੇ ਮਾਨਤਾ ਮਿਲੀ। ਇਸ ਦੀ ਅਣਹੋਂਦ ਵਿੱਚ ਸੰਭਵ ਹੈ ਕਿ ਕਨੇਡਾ ਵਿੱਚ ਭਾਰਤੀ ਖੇਤ ਮਜ਼ਦੂਰਾਂ ਦਾ ਘੋਲ ਇਕ ਘੱਟ ਗਿਣਤੀ ਦੇ ਨਿੱਕੇ ਜਿਹੇ ਹਿੱਸੇ ਵਲੋਂ ਕੀਤੀਆਂ ਕੋਸ਼ਿਸ਼ਾਂ ਸਮਝ ਕੇ ਬਿਲਕੁਲ ਅੱਖੋਂ ਉਹਲੇ ਕਰ ਦਿੱਤਾ ਜਾਂਦਾ।

ਇਨ੍ਹਾਂ ਮੁਢਲੀਆਂ ਕੋਸ਼ਿਸ਼ਾਂ ਦੇ ਨਤੀਜੇ ਵਜੋਂ 25 ਫਰਵਰੀ 1979 ਨੂੰ ਫਾਰਮ ਵਰਕਰਜ਼ ਆਰਗੇਨਾਈਜ਼ਿੰਗ ਕਮੇਟੀ ਸਥਾਪਤ ਕੀਤੀ ਗਈ। ਫਾਰਮ ਵਰਕਰਜ਼ ਕਮੇਟੀ ਦੀ ਸਥਾਪਨਾ ਸਮੇਂ ਰਾਜ ਚੌਹਾਨ ਇਸ ਦੇ ਪ੍ਰਧਾਨ, ਪ੍ਰੀਤਮ ਸਿੰਘ ਸਕੱਤਰ ਅਤੇ ਅੰਮ੍ਰਿਤ ਮਾਨ ਐਗਜ਼ੈਕਟਿਵ ਮੈਂਬਰ ਚੁਣੇ ਗਏ। ਇਸ ਵੇਲੇ ਇਕ 12 ਮੈਂਬਰਾਂ ਦੀ ਸਲਾਹਕਾਰ ਕਮੇਟੀ ਚੁਣੀ ਗਈ ਜਿਸ ਵਿੱਚ ਦੂਜੇ ਲੋਕਾਂ ਦੇ ਨਾਲ ਹਰਿੰਦਰ ਮਾਹਲ, ਜਵਾਲਾ ਸਿੰਘ ਗਰੇਵਾਲ, ਪ੍ਰੀਤਮ ਸਿੰਘ ਲਿੱਧੜ, ਗੁਰਨਾਮ ਸਹੋਤਾ, ਨਛੱਤਰ ਕੌਰ ਮਾਨ ਅਤੇ ਸੁਰਜੀਤ ਕੌਰ ਸ਼ਾਮਲ ਸਨ।

ਫਾਰਮ ਵਰਕਰਜ਼ ਆਰਗੇਨਾਈਜ਼ਿੰਗ ਕਮੇਟੀ ਨੇ ਖੇਤ ਮਜ਼ਦੂਰਾਂ ਦੀਆਂ ਮੁਸ਼ਕਿਲਾਂ ਨੂੰ ਬੜੀ ਸ਼ਿੱਦਤ ਨਾਲ ਸਮੁੱਚੀ ਕਮਿਊਨਿਟੀ ਦੇ ਸਾਹਮਣੇ ਲਿਆਂਦਾ। ਕਮੇਟੀ ਨੇ ਬਹੁਤ ਥੋੜ੍ਹੇ ਸਮੇਂ ਵਿੱਚ ਖੇਤ ਮਜ਼ਦੂਰਾਂ ਦੇ ਮਸਲੇ ਨੂੰ ਏਥੋਂ ਦੀ ਸਿਆਸਤ ਅਤੇ ਜਥੇਬੰਦ ਮਜ਼ਦੂਰ ਜਮਾਤ ਦਾ ਸਭ ਤੋਂ ਭਖਵਾਂ ਮਸਲਾ ਬਣਾ ਦਿੱਤਾ। ਉਸ ਸਮੇਂ ਦੇ ਮੀਡੀਏ ਉੱਪਰ ਸਰਸਰੀ ਨਜ਼ਰ ਵੀ ਇਸ ਗੱਲ ਦਾ ਅਹਿਸਾਸ ਕਰਵਾ ਦਿੰਦੀ ਹੈ ਕਿ ਖੇਤ ਮਜ਼ਦੂਰਾਂ ਦੀ ਹਾਲਤ ਸੰਬੰਧੀ ਨਿੱਤ ਕੁਝ ਨਾ ਕੁਝ ਆਮ ਜਨਤਾ ਨੂੰ ਜਾਣਕਾਰੀ ਦੇਣ ਵਾਲਾ ਹੁੰਦਾ ਸੀ। ਪੰਜਾਬੀ ਕਮਿਊਨਿਟੀ ਵਾਸਤੇ ਭਾਵੇਂ ਇਸ ਜਾਣਕਾਰੀ ਵਿੱਚ ਬਹੁਤਾ ਕੁਝ ਨਵਾਂ ਨਹੀਂ ਸੀ ਪਰ ਵੱਡੀ ਕਨੇਡੀਅਨ ਕਮਿਊਨਿਟੀ ਵਲੋਂ ਇਨ੍ਹਾਂ ਹਾਲਤਾਂ ਪ੍ਰਤੀ ਘੋਰ ਹੈਰਾਨੀ ਤੇ ਦੁੱਖ ਦਾ ਪ੍ਰਗਟਾਵਾ ਕੀਤਾ ਗਿਆ ਅਤੇ ਮਜ਼ਦੂਰਾਂ ਦੇ ਹੱਕ ਵਿੱਚ ਵੱਡੀ ਪੱਧਰ 'ਤੇ ਅਵਾਜ਼ ਉੱਠੀ। ਫਾਰਮਵਰਕਰਜ਼ ਆਰਗੇਨਾਈਜ਼ਿੰਗ ਕਮੇਟੀ ਨੂੰ ਟਰੇਡ ਯੂਨੀਅਨਾਂ ਵਲੋਂ ਹੀ ਨਹੀਂ ਬਲਕਿ ਹੋਰ ਵੀ ਬਹੁਤ ਸਾਰੇ ਖੇਤਰਾਂ ਵਿੱਚੋਂ ਹਮਾਇਤ ਹਾਸਿਲ ਹੋਈ। ਆਰਗੇਨਾਈਜ਼ਿੰਗ ਕਮੇਟੀ ਦੀ ਸਹਾਇਤਾ ਕਰਨ ਵਾਲੇ ਲੋਕਾਂ ਵਿੱਚ ਵਿਸ਼ੇਸ਼ ਤੌਰ 'ਤੇ ਵਰਨਣਯੋਗ ਹਨ: ਵਕੀਲ, ਵਿਦਿਆਰਥੀ, ਨਸਲਵਾਦ ਦੇ ਮਸਲੇ ਉੱਪਰ ਕਰਨ ਵਾਲੇ ਲੋਕ, ਔਰਤਾਂ ਦੀਆਂ ਜਥੇਬੰਦੀਆਂ ਆਦਿ।

ਸ਼ੁਰੂ ਵਿੱਚ ਕਮੇਟੀ ਦਾ ਸਰਗਰਮੀ ਨਾਲ ਕੰਮ ਕਰਨ ਵਾਲੇ ਮੈਂਬਰਾਂ ਵਿੱਚ ਰਾਜ ਚੌਹਾਨ ਅਤੇ ਹਰਿੰਦਰ ਮਾਹਲ ਸ਼ਾਮਲ ਸਨ। ਛੇਤੀ ਹੀ ਚਰਨਪਾਲ ਗਿੱਲ ਅਤੇ ਜੂਡੀ ਕੈਵਨਾਅ ਇਸ ਵਿੱਚ ਸ਼ਾਮਲ ਹੋ ਗਏ। ਅਕਤੂਬਰ 1979 ਵਿੱਚ ਸਰਵਣ ਬੋਲ ਵੀ ਕਮੇਟੀ ਨਾਲ ਕੰਮ ਕਰਨ ਲਗ ਪਿਆ। ਇਸ ਟੀਮ ਵਲੋਂ ਖੇਤ ਮਜ਼ਦੂਰਾਂ ਨੂੰ ਕਮੇਟੀ ਦੇ ਮੈਂਬਰ ਬਣਾਉਣ ਲਈ ਸਰਗਰਮ ਮੁਹਿੰਮ ਚਲਾਈ ਗਈ। ਲੋਕਾਂ ਵਿੱਚ ਇਸ ਘੋਲ ਦੀ ਹਮਾਇਤ ਪੈਦਾ ਕਰਨ ਵਾਸਤੇ ਪਬਲਿਕ ਰੈਲੀਆਂ ਕੀਤੀਆਂ ਗਈਆਂ। ਇਕ ਵੱਡੀ ਰੈਲੀ 8 ਅਪ੍ਰੈਲ 1979 ਨੂੰ ਕੀਤੀ ਗਈ ਜਿਸ ਵਿੱਚ ਚਾਰ ਸੌ ਦੇ ਕਰੀਬ ਲੋਕਾਂ ਨੇ ਭਾਗ ਲਿਆ। ਇਨ੍ਹਾਂ ਗਤੀਵਿਧੀਆਂ ਦੇ ਪ੍ਰਤੀਕਰਮ ਵਜੋਂ ਕਮੇਟੀ ਦੇ ਆਗੂਆਂ ਨੂੰ ਫੋਨ ਉੱਪਰ ਧਮਕੀਆਂ ਮਿਲਣੀਆਂ ਸ਼ੁਰੂ ਹੋ ਗਈਆਂ। ਇਨ੍ਹਾਂ ਧਮਕੀਆਂ ਦਾ ਜਵਾਬ ਦੇਣ ਵਾਸਤੇ ਅਤੇ ਠੇਕੇਦਾਰਾਂ ਤੇ ਫਾਰਮਰਾਂ ਨੂੰ ਇਹ ਦਰਸਾਉਣ ਵਾਸਤੇ ਕਿ ਖੇਤ ਮਜ਼ਦੂਰਾਂ ਨੂੰ ਡਰਾ ਕੇ ਹੱਕ ਮੰਗਣ ਤੋਂ ਹਟਾਇਆ ਨਹੀਂ ਜਾ ਸਕਦਾ, 27 ਅਗਸਤ 1979 ਵਾਲੇ ਦਿਨ ਐਬਟਸਫੋਰਡ ਦੇ ਫਾਰਮਾਂ ਵਿੱਚ ਇਕ ਮਾਰਚ ਜਥੇਬੰਦ ਕੀਤਾ ਗਿਆ। ਇਸ ਮਾਰਚ ਵਿੱਚ ਵੱਡੀ ਗਿਣਤੀ ਖੇਤ ਮਜ਼ਦੂਰਾਂ ਅਤੇ ਹਮਾਇਤੀਆਂ ਨੇ ਹਿੱਸਾ ਲਿਆ। ਇਸ ਸਮੇਂ ਪੰਜਾਬ ਤੋਂ ਇਪਾਨਾ ਦੇ ਸੱਦੇ ਉੱਤੇ ਆਏ ਹੋਏ ਇਨਕਲਾਬੀ ਕਵੀ ਸੰਤ ਰਾਮ ਉਦਾਸੀ ਨੇ ਇਕ ਪਿੱਕ-ਅੱਪ ਟਰੱਕ ਵਿੱਚ ਚੜ੍ਹ ਕੇ ਮਾਰਚ ਵਿੱਚ ਚੱਲ ਰਹੇ ਲੋਕਾਂ ਲਈ ਆਪਣੇ ਗੀਤ ਗਾਏ।

ਇਸ ਸਮੇਂ ਦੌਰਾਨ ਹੀ ਕਮੇਟੀ ਕੋਲ ਖੇਤ ਮਜ਼ਦੂਰ ਆਪਣੀਆਂ ਸ਼ਿਕਾਇਤਾਂ ਲੈ ਕੇ ਆਉਣ ਲੱਗੇ। ਇਨ੍ਹਾਂ ਸ਼ਿਕਾਇਤਾਂ ਵਿੱਚੋਂ ਸਭ ਤੋਂ ਵੱਡੀ ਸ਼ਿਕਾਇਤ ਖੇਤ ਮਾਲਕਾਂ ਅਤੇ ਲੇਬਰ ਠੇਕੇਦਾਰਾਂ ਵਲੋਂ ਖੇਤ ਮਜ਼ਦੂਰਾਂ ਦੇ ਪੈਸੇ ਨਾ ਦੇਣ ਦੀ ਹੁੰਦੀ ਸੀ। ਫਾਰਮਵਰਕਰਜ਼ ਆਰਗੇਨਾਈਜ਼ਿੰਗ ਕਮੇਟੀ ਨੇ ਇਨ੍ਹਾਂ ਸ਼ਿਕਾਇਤਾਂ ਉੱਤੇ ਗੌਰ ਕਰਨਾ ਸ਼ੁਰੂ ਕੀਤਾ ਅਤੇ ਖੇਤ ਮਾਲਕਾਂ ਅਤੇ ਠੇਕੇਦਾਰਾਂ ਉੱਤੇ ਖੇਤ ਮਜ਼ਦੂਰਾਂ ਦੇ ਪੈਸੇ ਦੇਣ ਲਈ ਦਬਾਅ ਪਾਉਣਾ ਸ਼ੁਰੂ ਕੀਤਾ। ਇਸ ਸੰਬੰਧ ਵਿੱਚ ਕਮੇਟੀ ਨੂੰ ਸਭ ਤੋਂ

ਵੱਡੀ ਕਾਮਯਾਬੀ 17 ਜੁਲਾਈ 1979 ਨੂੰ ਮਿਲੀ ਜਦੋਂ ਕਮੇਟੀ ਨੇ ਦਬਾਅ ਪਾ ਕੇ ਐਬਟਸਫੋਰਡ ਦੇ ਇਕ ਖੇਤ ਮਾਲਕ ਦੀ ਕੰਪਨੀ ਮੁਖਤਿਆਰ ਗਰੋਅਰਜ਼ ਲਿਮਟਿਡ ਵੱਲ ਰਹਿੰਦੀ ਤਨਖਾਹ ਦੇ 80,000 ਡਾਲਰ ਖੇਤ ਮਜ਼ਦੂਰਾਂ ਨੂੰ ਲੈ ਕੇ ਦਿੱਤੇ। ਆਪਣੀਆਂ ਸਰਗਰਮੀਆਂ ਦੇ ਸਿਰ ਉੱਤੇ ਫਾਰਮ ਵਰਕਰਜ਼ ਆਰਗੇਨਾਈਜ਼ਿੰਗ ਕਮੇਟੀ ਇਕ ਸਾਲ ਦੇ ਵਿੱਚ ਵਿੱਚ ਖੇਤ ਮਜ਼ਦੂਰਾਂ ਦੀ ਇਕ ਜਾਣੀ ਪਹਿਚਾਣੀ ਜਥੇਬੰਦੀ ਬਣ ਗਈ। ਖੇਤ ਮਜ਼ਦੂਰਾਂ, ਟਰੇਡ ਯੂਨੀਅਨ ਅਤੇ ਲੋਕਾਂ ਵਲੋਂ ਮਿਲੇ ਭਰਵੇਂ ਹੁੰਗਾਰੇ ਨੂੰ ਦੇਖਦਿਆਂ ਹੋਇਆਂ ਕਮੇਟੀ ਨੇ ਨਵੰਬਰ 1979 ਵਿੱਚ ਫੈਸਲਾ ਕੀਤਾ ਕਿ ਖੇਤ ਮਜ਼ਦੂਰਾਂ ਨੂੰ ਪੱਕੇ ਤੌਰ ’ਤੇ ਜਥੇਬੰਦ ਕਰਨ ਲਈ ਯੂਨੀਅਨ ਦਾ ਹੋਣਾ ਜ਼ਰੂਰੀ ਹੈ।

## ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ (ਸੀ ਐੱਫ ਯੂ) ਦਾ ਸੰਗਠਨ

ਇਸ ਸਭ ਦੇ ਨਤੀਜੇ ਵਜੋਂ ਅਪ੍ਰੈਲ 6, 1980 ਵਾਲੇ ਦਿਨ ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ ਸੰਗਠਤ ਕਰ ਦਿੱਤੀ ਗਈ। ਇਸ ਵੇਲੇ ਯੂਨੀਅਨ ਦੇ ਅਹੁਦੇਦਾਰਾਂ ਵਜੋਂ ਰਾਜ ਚੌਹਾਨ, ਪ੍ਰਧਾਨ; ਜਵਾਲਾ ਸਿੰਘ ਗਰੇਵਾਲ, ਉੱਪ ਪ੍ਰਧਾਨ; ਚਰਨਪਾਲ ਗਿੱਲ, ਸਕੱਤਰ, ਅਤੇ ਸਰਵਣ ਬੋਲ; ਖਜ਼ਾਨਚੀ ਚੁਣੇ ਗਏ। ਯੂਨੀਅਨ ਦਾ ਬਣਨਾ ਕਨੇਡਾ ਦੇ ਇਤਿਹਾਸ ਵਿੱਚ ਇਕ ਮਹੱਤਵਪੂਰਨ ਘਟਨਾ ਸੀ। ਕਨੇਡਾ ਦੇ ਮੀਡੀਏ ਨੇ ਸੀ ਐੱਫ ਯੂ ਦੇ ਬਣਨ ਦਾ ਭਰਵਾਂ ਨੋਟਿਸ ਲਿਆ। ਰਾਜ ਚੌਹਾਨ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿੱਚ ਖੇਤ ਮਜ਼ਦੂਰਾਂ ਵਾਸਤੇ ਯੂਨੀਅਨ ਦੀ ਮਹੱਤਤਾ ਦਾ ਜ਼ਿਕਰ ਕਰਦਿਆਂ ਕਿਹਾ:

> ਖੇਤ ਮਜ਼ਦੂਰਾਂ ਵਾਸਤੇ ਯੂਨੀਅਨ ਦੀ ਪ੍ਰਾਪਤੀ ਦਾ ਮਤਲਬ ਹੋਵੇਗਾ ਉਸ ਲੰਮੇ ਇਤਿਹਾਸ ਦਾ ਖਾਤਮਾ, ਜਿਸ ਵਿੱਚ ਉਹ ਕਨੇਡੀਅਨ ਮਜ਼ਦੂਰ ਜਮਾਤ ਵਿੱਚ ਸਭ ਤੋਂ ਘੱਟ ਤਨਖਾਹ ਉੱਤੇ ਕੰਮ ਕਰਨ ਵਾਲੇ ਅਤੇ ਲੁੱਟੇ ਜਾਣ ਵਾਲੇ ਮਜ਼ਦੂਰ ਸਨ, ਜਿੱਥੇ ਉਨ੍ਹਾਂ ਨੂੰ ਦੂਜਿਆਂ ਦੇ ਬਰਾਬਰ ਦੇ ਮਜ਼ਦੂਰ ਵੀ ਨਹੀਂ ਸੀ ਸਮਝਿਆ ਜਾਂਦਾ, ਜਿੱਥੇ ਉਨ੍ਹਾਂ ਨੂੰ ਮਨੁੱਖੀ ਸਨਮਾਨ ਵੀ ਨਹੀਂ ਸੀ ਦਿੱਤਾ ਜਾਂਦਾ ਅਤੇ ਜਿੱਥੇ ਉਹ ਆਪਣੇ ਹੱਕਾਂ ਵਾਸਤੇ ਜਥੇਬੰਦ ਹੋ ਕੇ ਘੋਲ ਨਹੀਂ ਸੀ ਕਰ ਸਕਦੇ। (ਵੈਨਕੂਵਰ ਸਨ, 7 ਅਪ੍ਰੈਲ 1980: 4)

ਖੇਤ ਮਜ਼ਦੂਰਾਂ ਦੀਆਂ ਮੁਸ਼ਕਿਲਾਂ ਨੂੰ ਵੱਧ ਤੋਂ ਵੱਧ ਲੋਕਾਂ ਵਿੱਚ ਲਿਜਾਣ ਅਤੇ ਯੂਨੀਅਨ ਦੇ ਸੰਗਠਨ ਦਾ ਜਸ਼ਨ ਮਨਾਉਣ ਵਾਸਤੇ ਯੂਨੀਅਨ ਵਲੋਂ ਵੈਨਕੂਵਰ ਵਿੱਚ ਇਕ ਰੈਲੀ ਕੀਤੀ ਗਈ ਜਿਸ ਵਿੱਚ ਛੇ ਸੌ ਤੋਂ ਉੱਪਰ ਲੋਕਾਂ ਨੇ ਹਿੱਸਾ ਲਿਆ। ਇਸ ਸਮੇਂ ਕਨੇਡਾ ਦੇ ਖੇਤ ਮਜ਼ਦੂਰਾਂ ਨਾਲ ਆਪਣੀ ਨੇੜਤਾ ਦਿਖਾਉਣ ਅਤੇ ਆਪਣਾ ਸਹਿਯੋਗ ਦੇਣ ਵਾਸਤੇ ਯੂਨਾਈਟਡ ਫਾਰਮਵਰਕਰਜ਼ ਆਫ ਅਮਰੀਕਾ ਦੇ ਪ੍ਰਧਾਨ ਅਤੇ ਸੰਸਾਰ ਪ੍ਰਸਿੱਧ ਮਜ਼ਦੂਰ ਨੇਤਾ ਸੀਜ਼ਰ ਸ਼ਾਵੇਜ ਨੇ ਵੀ ਇਸ ਰੈਲੀ ਵਿੱਚ ਹਿੱਸਾ ਲਿਆ। ਉਸ ਨੇ ਕੈਲੇਫੋਰਨੀਆ ਦੇ ਤਜਰਬਿਆਂ ਉੱਤੇ ਆਧਾਰਿਤ ਬੀ ਸੀ ਦੇ ਖੇਤ-ਮਾਲਕਾਂ ਨੂੰ ਸੁਝਾਅ ਦਿੱਤਾ ਕਿ ਉਹ ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ ਨਾਲ ਮਜ਼ਦੂਰਾਂ ਦੇ ਹੱਕਾਂ ਸੰਬੰਧੀ ਗਲਬਾਤ ਕਰਨੀ ਸ਼ੁਰੂ ਕਰ ਦੇਣ ਅਤੇ ਉਹ ਵੀ ਉਹੀ ਗਲਤੀ ਨਾ ਕਰਨ ਜਿਹੜੀ ਕੈਲੇਫੋਰਨੀਆਂ ਦੇ ਖੇਤ ਮਾਲਕਾਂ ਨੇ ਕੀਤੀ ਸੀ। (ਦੀ ਕੋਲੰਬੀਅਨ, 28 ਅਪਰੈਲ, 1980:23)

ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਦੀ ਸ਼ੁਰੂਆਤ ਸਮੇਂ ਕਨੇਡਾ ਦੀ ਜਥੇਬੰਦ ਮਜ਼ਦੂਰ ਲਹਿਰ ਦੀ ਕੇਂਦਰੀ ਜਥੇਬੰਦੀ ਕਨੇਡੀਅਨ ਲੇਬਰ ਕਾਂਗਰਸ (ਸੀ ਐੱਲ ਸੀ) ਨੇ ਯੂਨੀਅਨ ਨੂੰ ਇਕ ਸਾਲ ਲਈ ਇਮਦਾਦ ਲਈ ਚਾਲੀ ਹਜ਼ਾਰ ਡਾਲਰ ਦੇਣ ਦਾ ਐਲਾਨ ਕੀਤਾ। ਕਨੇਡੀਅਨ ਮਜ਼ਦੂਰ ਲਹਿਰ ਦੇ ਹੋਰ ਹਿੱਸਿਆਂ ਵਲੋਂ ਵੀ ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਨੂੰ ਭਰਵਾਂ ਹੁੰਗਾਰਾ ਮਿਲਿਆ। ਉਦਾਹਰਨ ਵਜੋਂ ਬੀ ਸੀ ਫੈਡਰੇਸ਼ਨ ਆਫ ਲੇਬਰ ਦੇ ਪ੍ਰਧਾਨ ਆਰਟ ਕੂਬੇ ਨੇ ਯੂਨੀਅਨ ਨੂੰ ਹਰ ਤਰ੍ਹਾਂ ਦੀ ਸਹਾਇਤਾ ਦਾ ਯਕੀਨ ਦੁਆਇਆ। ਇਸੇ ਤਰ੍ਹਾਂ ਕਨੇਡੀਅਨ ਯੂਨੀਅਨ ਆਫ ਪੋਸਟਲ ਵਰਕਰਜ਼ ਦੇ ਪ੍ਰਧਾਨ ਤੇ ਕਨੇਡਾ ਦੇ ਮਸ਼ਹੂਰ ਮਜ਼ਦੂਰ ਨੇਤਾ ਕਲਾਡ ਪੈਰੋ ਅਤੇ ਕੌਮੀ ਪੱਧਰ ’ਤੇ ਜਾਣੇ ਜਾਂਦੇ ਹੋਰ ਅਨੇਕਾਂ ਮਜ਼ਦੂਰ ਨੇਤਾਵਾਂ ਵਲੋਂ ਯੂਨੀਅਨ ਦੀ ਹਮਾਇਤ ਕੀਤੀ ਗਈ। ਖੇਤ ਮਜ਼ਦੂਰਾਂ ਦੇ ਮਸਲੇ ਨੂੰ ਮਿਲ ਰਹੇ ਧਿਆਨ ਅਤੇ ਇਮਦਾਦ ਨੇ ਠੇਕੇਦਾਰਾਂ ਅਤੇ ਫਾਰਮਰਾਂ ਨੂੰ ਫਿਕਰ ਲਾ ਦਿੱਤਾ। ਜਿੱਥੇ ਉਹ ਆਰਗੇਨਾਈਜ਼ਿੰਗ ਕਮੇਟੀ ਦੀਆਂ ਸਰਗਰਮੀਆਂ ਦੌਰਾਨ ਇਸ ਮਸਲੇ ਵਲ ਕੋਈ ਧਿਆਨ ਨਹੀਂ ਸਨ ਦੇ ਰਹੇ ਯੂਨੀਅਨ ਬਣਨ ਉਪਰੰਤ ਇਸ ਦੀ ਵਿਰੋਧਤਾ ਵਿੱਚ ਉਨ੍ਹਾਂ ਵਲੋਂ ਵੀ ਮੀਡੀਏ ਵਿੱਚ ਧੜਾਧੜ ਬਿਆਨ ਆਉਣੇ ਸ਼ੁਰੂ ਹੋ ਗਏ। ਇਸ ਦਾ ਅਸਰ ਇਹ ਹੋਇਆ ਕਿ ਖੇਤ ਮਜ਼ਦੂਰਾਂ ਦਾ ਮਸਲਾ ਇਕ ਵੱਡੀ ਪੱਧਰ ’ਤੇ ਵਿਚਾਰਿਆ ਤੇ ਦੇਖਿਆ ਜਾਣ ਲੱਗਾ।

ਇਕ ਯੂਨੀਅਨ ਵਜੋਂ ਸਥਾਪਤ ਹੋ ਕੇ ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਨੇ ਖੇਤ ਮਜ਼ਦੂਰਾਂ ਨੂੰ ਜਥੇਬੰਦ ਕਰਨ ਲਈ ਪਹਿਲਾਂ ਤੋਂ ਵੀ ਵੱਧ ਸਰਗਰਮੀ ਨਾਲ ਮੁਹਿੰਮ ਸ਼ੁਰੂ ਕੀਤੀ। ਸੀਜ਼ਨਲ ਖੇਤ ਮਜ਼ਦੂਰਾਂ (ਉਹ ਮਜ਼ਦੂਰ ਜੋ ਗਰਮੀਆਂ ਵਿੱਚ ਹੀ ਖੇਤਾਂ ਵਿੱਚ ਕੰਮ ਕਰਦੇ ਸਨ) ਤੱਕ ਆਪਣਾ ਸੁਨੇਹਾ ਪਹੁੰਚਾਉਣ ਲਈ ਯੂਨੀਅਨ ਨੇ ਗਰਮੀਆਂ ਦੇ ਮੌਸਮ ਵਿੱਚ ਖੇਤਾਂ ਦੁਆਲੇ ਰੈਲੀਆਂ ਅਤੇ ਮਾਰਚਾਂ ਦਾ ਪ੍ਰਬੰਧ ਕੀਤਾ। ਉਦਾਹਰਨ ਲਈ, 28 ਜੂਨ 1980 ਨੂੰ ਲੈਂਗਲੀ ਵਿੱਚ ਬਲੂਬੇਰੀ ਦੇ ਡਰੈਡਗਰ ਨਾਂ ਦੇ ਫਾਰਮ ਅੱਗੇ ਮੁਜ਼ਾਹਰਾ ਕੀਤਾ ਗਿਆ ਜਿਸ ਵਿੱਚ 400 ਤੋਂ ਵੱਧ ਲੋਕਾਂ ਨੇ ਭਾਗ ਲਿਆ। ਇਸ ਹੀ ਤਰ੍ਹਾਂ

12 ਜੁਲਾਈ 1980 ਨੂੰ ਕਲੀਅਰਬਰੁੱਕ ਦੇ ਇਲਾਕੇ ਵਿੱਚ ਖੇਤ ਮਜ਼ਦੂਰਾਂ ਅਤੇ ਉਨ੍ਹਾਂ ਦੇ ਹਮਾਇਤੀਆਂ ਵਲੋਂ ਇਕ ਵੱਡਾ ਰੋਸ ਮਾਰਚ ਕੀਤਾ ਗਿਆ। ਇਨ੍ਹਾਂ ਮੁਜ਼ਾਹਰਿਆਂ ਅਤੇ ਰੋਸ ਮਾਰਚਾਂ ਦੀ ਮੁੱਖ ਮੰਗ ਬੀ ਸੀ ਦੇ ਖੇਤਾਂ ਵਿੱਚ ਠੇਕੇਦਾਰੀ ਪ੍ਰਬੰਧ ਨੂੰ ਖਤਮ ਕਰਨ ਦੀ ਸੀ ਕਿਉਂਕਿ ਠੇਕਦਾਰ ਖੇਤ ਮਜ਼ਦੂਰਾਂ ਨੂੰ ਮਿਲ ਦੀ ਤਨਖਾਹ ਦਾ ਵੱਡਾ ਹਿੱਸਾ (25% ਤੋਂ 40%) ਆਪਣੇ ਕਮਿਸ਼ਨ ਦੇ ਤੌਰ 'ਤੇ ਰੱਖ ਲੈਂਦੇ ਸਨ। ਮੁਜ਼ਾਹਰਿਆਂ ਅਤੇ ਰੈਲੀਆਂ ਤੋਂ ਬਿਨਾਂ ਯੂਨੀਅਨ ਦੇ ਕਾਰਕੁਨ ਅਤੇ ਹਮਾਇਤੀ ਖੇਤਾਂ ਵਿੱਚ ਜਾ ਕੇ ਖੇਤ ਮਜ਼ਦੂਰਾਂ ਨਾਲ ਗੱਲ ਕਰਦੇ ਸਨ ਅਤੇ ਖੇਤ ਮਜ਼ਦੂਰਾਂ ਨੂੰ ਉਨ੍ਹਾਂ ਦੇ ਹੱਕਾਂ ਬਾਰੇ ਲਿਖਤੀ ਜਾਣਕਾਰੀ ਦਿੰਦੇ ਸਨ।

ਖੇਤਾਂ ਵਿੱਚ ਪੂਰਾ ਸਾਲ ਕੰਮ ਕਰਨ ਵਾਲੇ ਮਜ਼ਦੂਰਾਂ ਨੂੰ ਜਥੇਬੰਦ ਕਰਨ ਲਈ ਯੂਨੀਅਨ ਨੇ ਮੱਸ਼ਰੂਮ ਫਾਰਮਾਂ ਅਤੇ ਨਰਸਰੀਆਂ ਆਦਿ ਵੱਲ ਧਿਆਨ ਦੇਣਾ ਸ਼ੁਰੂ ਕੀਤਾ। ਇਸ ਖੇਤਰ ਵਿੱਚ ਯੂਨੀਅਨ ਨੂੰ ਪਹਿਲੀ ਕਾਮਯਾਬੀ 19 ਜੁਲਾਈ 1980 ਨੂੰ ਮਿਲੀ ਜਦੋਂ ਲੈਂਗਲੀ ਦੇ ਜੈਨਸਨ ਮੱਸ਼ਰੂਮ ਫਾਰਮ ਵਿੱਚ ਯੂਨੀਅਨ ਨੂੰ ਸਰਟੀਫਿਕੇਸ਼ਨ ਮਿਲ ਗਈ। ਇਸ ਹੀ ਸਾਲ ਦੇ ਅਗਲੇ ਦੋ ਮਹੀਨਿਆਂ ਦੌਰਾਨ ਯੂਨੀਅਨ ਨੇ ਰਿਚਮੰਡ ਦੇ ਦੋ ਫਾਰਮਾਂ - ਨੈਚੁਰਲ ਫੂਡਜ਼ ਕੰਟਰੀ ਫਾਰਮ ਅਤੇ ਬੈੱਲ ਫਾਰਮ - ਵਿੱਚ ਸਰਟੀਫਿਕੇਸ਼ਨ ਮਿਲ ਗਈ। ਰਿਚਮੰਡ ਦੇ ਬੈੱਲ ਫਾਰਮ ਵਿੱਚ ਛੇਤੀ ਹੀ ਯੂਨੀਅਨ ਨੂੰ ਪਹਿਲਾ ਇਕਰਾਰਨਾਮਾ (ਐਗਰੀਮੈਂਟ) ਮਿਲ ਗਿਆ ਜਿਸ ਅਧੀਨ ਇਸ ਫਾਰਮ ਵਿੱਚ ਕੰਮ ਕਰਨ ਵਾਲੇ ਕਾਮਿਆਂ ਦੀਆਂ ਤਨਖਾਹਾਂ ਅਤੇ ਹੋਰ ਸਹੂਲਤਾਂ ਵਿੱਚ ਕਾਫੀ ਸੁਧਾਰ ਆਇਆ। ਉਦਾਹਰਨ ਲਈ, ਇਕਰਾਰਨਾਮੇ ਤੋਂ ਬਾਅਦ ਇਸ ਫਾਰਮ ਵਿੱਚ ਕੰਮ ਕਰਨ ਵਾਲੇ ਕਾਮਿਆਂ ਦੀਆਂ ਤਨਖਾਹਾਂ 4-5 ਡਾਲਰ ਤੋਂ ਵੱਧ ਕੇ 7-9 ਡਾਲਰ ਹੋ ਗਈ। ਜੈਨਸਨ ਮੱਸ਼ਰੂਮ ਫਾਰਮ ਅਤੇ ਨੈਚੁਰਲ ਫੂਡਜ਼ ਕੰਟਰੀ ਫਾਰਮ ਵਿੱਚ ਇਕਰਾਰਨਾਮੇ ਲੈਣ ਲਈ ਯੂਨੀਅਨ ਨੂੰ ਲੰਮੀਆਂ ਹੜਤਾਲਾਂ ਕਰਨੀਆਂ ਪਈਆਂ। ਜੈਨਸਨ ਮੱਸ਼ਰੂਮ ਫਾਰਮ ਵਿੱਚ 9 ਅਪ੍ਰੈਲ 1981 ਨੂੰ ਸ਼ੁਰੂ ਹੋ ਕੇ 15 ਮਹੀਨੇ ਦੀ ਲੰਮੀ ਹੜਤਾਲ ਚੱਲੀ। ਏਨੀ ਲੰਮੀ ਹੜਤਾਲ ਲੜਨ ਤੋਂ ਬਾਅਦ ਯੂਨੀਅਨ ਇਸ ਫਾਰਮ ਵਿੱਚ ਆਪਣਾ ਪਹਿਲਾ ਇਕਰਾਰਨਾਮਾ ਹਾਸਲ ਕਰਨ ਵਿੱਚ ਕਾਮਯਾਬ ਹੋਈ। ਇਹ ਹੜਤਾਲ ਜੈਨਸਨ ਮੱਸ਼ਰੂਮ ਫਾਰਮ ਵਿੱਚ ਕੰਮ ਕਰਨ ਵਾਲੇ ਕਾਮਿਆਂ ਨੇ ਬੜੇ ਹੌਸਲੇ ਅਤੇ ਸਿਰੜ ਨਾਲ ਲੜੀ। ਇਸ ਹੜਤਾਲ ਨੂੰ ਅੱਗੇ ਹੋ ਕੇ ਲੜਨ ਵਾਲੇ ਕਾਮਿਆਂ ਵਿੱਚ ਬਹੁਗਿਣਤੀ ਪੰਜਾਬੀ ਔਰਤਾਂ ਸਨ ਜਿਨ੍ਹਾਂ ਵਿੱਚ ਸ਼ਾਮਲ ਸਨ: ਕਰਮਜੀਤ ਕੌਰ ਸਿੱਧੂ, ਸੁਖਵੰਤ ਕੌਰ ਸਿੱਧੂ, ਰਾਜਿੰਦਰ ਕੌਰ ਅਤੇ ਸਾਥਣਾਂ। ਇਨ੍ਹਾਂ ਕਾਮਿਆਂ ਦੀ ਮਦਦ ਲਈ ਵੈਨਕੂਵਰ ਦੀ ਭਾਰਤੀ ਕਮਿਊਨਿਟੀ ਦੇ ਅਗਾਂਹਵਧੂ ਲੋਕ, ਬੀ ਸੀ ਦੇ ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਵਿਦਿਆਰਥੀ ਅਤੇ ਪ੍ਰੋਫੈਸਰ ਅਤੇ ਬੀ ਸੀ ਦੀ ਸਮੁੱਚੀ ਮਜ਼ਦੂਰ ਲਹਿਰ ਨਾਲ ਸੰਬੰਧਤ ਲੋਕ ਪਿਕਟ ਲਾਈਨ 'ਤੇ ਆਉਂਦੇ ਰਹੇ। ਅਗਲੇ ਕੁਝ ਸਾਲਾਂ ਦੌਰਾਨ ਯੂਨੀਅਨ ਕੁਝ ਹੋਰ ਫਾਰਮਾਂ -ਜਿਵੇਂ ਚੁਆਏ ਮੱਸ਼ਰੂਮ ਫਾਰਮ ਲੈਂਗਲੀ, ਫਰੇਜ਼ਰ ਵੈਲੀ ਫੂਡਜ਼, ਅਤੇ ਹਾਸ ਫਾਰਮ ਲੈਂਗਲੀ - ਵਿੱਚ ਸਰਟੀਫਿਕੇਸ਼ਨ ਜਿੱਤਣ ਵਿੱਚ ਕਾਮਯਾਬ ਹੋ ਗਈ।

ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਦੀ ਜੱਦੋਜਹਿਦ ਦਾ ਇਕ ਹੋਰ ਪੱਖ ਸੀ ਖੇਤ ਮਜ਼ਦੂਰਾਂ ਨਾਲ ਬੀ ਸੀ ਵਿੱਚ ਹੁੰਦੇ ਕਾਨੂੰਨੀ ਵਿਤਕਰੇ ਵਿਰੁੱਧ ਲੜਨਾ। ਉਦਾਹਰਨ ਲਈ, ਉਸ ਸਮੇਂ ਬੀ ਸੀ ਵਿੱਚ ਖੇਤ ਮਜ਼ਦੂਰ ਬੀ ਸੀ ਦੇ ਮਜ਼ਦੂਰਾਂ ਸੰਬੰਧੀ ਕਾਨੂੰਨ ਅਧੀਨ ਨਹੀਂ ਆਉਂਦੇ ਸਨ। ਹੋਰ ਕਈ ਕਾਰਨਾਂ ਵਿੱਚੋਂ ਇਹ ਇਕ ਕਾਰਨ ਸੀ ਕਿ ਬੀ ਸੀ ਦੇ ਖੇਤ ਮਾਲਕ ਅਤੇ ਠੇਕੇਦਾਰ ਮਜ਼ਦੂਰਾਂ ਦੀ ਮਨਮਰਜ਼ੀ ਨਾਲ ਲੁੱਟ ਕਰਦੇ ਸਨ। ਯੂਨੀਅਨ ਨੇ ਬੀ ਸੀ ਦੀ ਸਰਕਾਰ ਤੋਂ ਮੰਗ ਕਰਨੀ ਸ਼ੁਰੂ ਕਰ ਦਿੱਤੀ ਕਿ ਉਹ ਖੇਤ ਮਜ਼ਦੂਰਾਂ ਨੂੰ ਵੀ ਦੂਜੇ ਮਜ਼ਦੂਰਾਂ ਵਾਂਗ ਇੰਪਲਾਇਮੈਂਟ ਸਟੈਂਡਰਡਜ਼ ਐਕਟ ਅਧੀਨ ਲਿਆਏ। ਇਸ ਸੰਬੰਧ ਵਿੱਚ ਯੂਨੀਅਨ ਨੇ ਉਸ ਸਮੇਂ ਦੇ ਐਗਰੀਕਲਚਰਲ ਮਨਿਸਟਰ ਜੈਕ ਹੈਨਰਿਕ ਨਾਲ 18 ਜੂਨ 1980 ਨੂੰ ਮੀਟਿੰਗ ਕੀਤੀ। ਯੂਨੀਅਨ ਦੀਆਂ ਇਸ ਤਰ੍ਹਾਂ ਦੀਆਂ ਕੋਸ਼ਿਸ਼ਾਂ ਸਦਕਾ ਅਗਸਤ 1980 ਨੂੰ ਬੀ ਸੀ ਦੀ ਸਰਕਾਰ ਨੇ ਕਾਨੂੰਨ ਪਾਸ ਕਰਕੇ ਖੇਤ ਮਜ਼ਦੂਰਾਂ ਨੂੰ ਬੀ ਸੀ ਦੇ ਇੰਪਲਾਇਮੈਂਟ ਸਟੈਂਡਰਡਜ਼ ਐਕਟ ਅਧੀਨ ਲੈ ਆਂਦਾ। ਉਸ ਸਮੇਂ ਅਜਿਹਾ ਹੋਣਾ ਖੇਤ ਮਜ਼ਦੂਰਾਂ ਦੇ ਘੋਲ ਦੀ ਕਾਫੀ ਵੱਡੀ ਜਿੱਤ ਸੀ।

ਵਿਤਕਰੇ ਭਰੇ ਕਾਨੂੰਨਾਂ ਵਿੱਚ ਤਬਦੀਲੀਆਂ ਕਰਾਉਣ ਦੀ ਅਗਲੀ ਉਦਾਹਰਨ ਅਨਇੰਪਲਾਇਮੈਂਟ ਇੰਸ਼ੋਰੈਂਸ (ਬੇਰੁਜ਼ਗਾਰੀ ਭੱਤੇ) ਦੇ ਕਾਨੂੰਨ ਨਾਲ ਸੰਬੰਧਤ ਹੈ। ਉਸ ਸਮੇਂ ਦਾ ਬੇਰੁਜ਼ਗਾਰੀ ਭੱਤੇ ਦਾ ਕਾਨੂੰਨ ਖੇਤ ਮਜ਼ਦੂਰਾਂ ਲਈ ਬਹੁਤ ਹੀ ਵਿਤਕਰੇ ਭਰਿਆ ਸੀ। ਉਸ ਕਾਨੂੰਨ ਮੁਤਾਬਕ ਅਨਇੰਪਲਾਇਮੈਂਟ ਦੀਆਂ ਸਟੈਂਪਾਂ ਲੈਣ ਲਈ ਖੇਤਾਂ ਵਿੱਚ ਕੰਮ ਕਰਨ ਵਾਲੇ ਨੂੰ ਇਕ ਮਾਲਕ ਨਾਲ 25 ਦਿਨ ਕੰਮ ਕਰਨਾ ਪੈਂਦਾ ਸੀ ਜਦੋਂ ਕਿ ਦੂਜੇ ਕਾਮੇ ਜੇ ਇਕ ਮਾਲਕ ਨਾਲ ਇਕ ਹਫਤੇ ਵਿੱਚ 15 ਘੰਟੇ ਕੰਮ ਕਰਦੇ ਸਨ ਜਾਂ 77 ਡਾਲਰ ਤੋਂ ਉੱਪਰ ਕਮਾਉਂਦੇ ਸਨ ਤਾਂ ਉਹ ਇਕ ਸਟੈਂਪ ਦੇ ਹੱਕਦਾਰ ਬਣ ਜਾਂਦੇ ਸਨ। ਇਸ ਕਾਨੂੰਨੀ ਵਿਤਕਰੇ ਕਾਰਨ ਖੇਤ ਮਜ਼ਦੂਰ ਸਿੱਧੇ ਖੇਤ ਮਾਲਕ ਕੋਲ ਕੰਮ ਕਰਨ ਦੀ ਬਜਾਇ ਠੇਕੇਦਾਰਾਂ ਕੋਲ ਮਜ਼ਦੂਰੀ ਕਰਦੇ। ਭਾਵੇਂ ਉਹ ਕਿਸੇ ਵੀ ਫਾਰਮ ਵਿੱਚ ਕੰਮ ਕਰਦੇ ਹੁੰਦੇ, ਮਾਲਕ ਉਨ੍ਹਾਂ ਦਾ ਠੇਕੇਦਾਰ ਹੀ ਰਹਿੰਦਾ। ਠੇਕੇਦਾਰੀ ਸਿਸਟਮ ਨੂੰ ਕਾਇਮ ਰੱਖਣ ਲਈ ਇਸ ਕਾਨੂੰਨ ਦਾ ਵੱਡਾ ਹੱਥ ਸੀ। ਯੂਨੀਅਨ ਨੇ ਇਸ ਕਾਨੂੰਨ ਵਿਰੁੱਧ ਸਰਗਰਮੀ ਨਾਲ ਲੜਾਈ ਕਰਨੀ ਸ਼ੁਰੂ ਕਰ ਦਿੱਤੀ। ਜਿਸ ਦੇ ਨਤੀਜੇ ਵਜੋਂ ਫੈਡਰਲ ਸਰਕਾਰ ਇਸ ਕਾਨੂੰਨ ਵਿੱਚ ਤਬਦੀਲੀ ਕਰਨ ਲਈ ਰਾਜ਼ੀ ਹੋ ਗਈ। ਫੈਡਰਲ

ਸਰਕਾਰ ਨੇ ਖੇਤ ਮਜ਼ਦੂਰਾਂ ਲਈ ਇਕ ਖਾਸ ਕਾਨੂੰਨ ਬਣਾ ਦਿੱਤਾ ਜਿਸ ਮੁਤਾਬਕ ਇਕ ਖੇਤ ਮਜ਼ਦੂਰ ਨੂੰ ਅਨਇੰਪਲਾਇਮੈਂਟ ਸਟੈਪਾਂ ਲੈਣ ਲਈ ਇਕ ਮਾਲਕ ਨਾਲ ਘੱਟੋ ਘੱਟ 7 ਦਿਨ ਲਗਾਤਾਰ ਕੰਮ ਕਰਨਾ ਪੈਣਾ ਸੀ। ਭਾਵੇਂ ਕਿ ਇਹ ਤਬਦੀਲੀ ਇਸ ਸੰਬੰਧ ਵਿੱਚ ਖੇਤ ਮਜ਼ਦੂਰਾਂ ਦੀ ਪੂਰਨ ਜਿੱਤ ਨਹੀਂ ਸੀ ਪਰ ਫਿਰ ਵੀ ਕੰਮ ਕਰਨ ਦੀ ਸ਼ਰਤ ਦਾ 25 ਦਿਨਾਂ ਤੋਂ ਘੱਟ ਕੇ 7 ਦਿਨਾਂ ਤੱਕ ਆ ਜਾਣਾ ਖੇਤ ਮਜ਼ਦੂਰਾਂ ਅਤੇ ਉਨ੍ਹਾਂ ਦੀ ਯੂਨੀਅਨ ਦੀ ਇਕ ਵੱਡੀ ਪ੍ਰਾਪਤੀ ਸੀ।

ਖੇਤ ਮਜ਼ਦੂਰਾਂ ਦੇ ਹੱਕ ਵਿੱਚ ਕਾਨੂੰਨੀ ਤਬਦੀਲੀਆਂ ਕਰਾਉਣ ਦੀ ਅਗਲੀ ਉਦਾਹਰਨ ਵਰਕਰਜ਼ ਕੰਪਨਸੇਸ਼ਨ ਦੇ ਕਾਨੂੰਨ ਦੇ ਸੰਬੰਧ ਵਿੱਚ ਹੈ। ਇਹ ਕਾਨੂੰਨ ਕੰਮ ਉੱਤੇ ਸੱਟ ਲੱਗਣ ਦੀ ਹਾਲਤ ਵਿੱਚ ਕਾਮਿਆਂ ਨੂੰ ਮਿਲਣ ਵਾਲੇ ਭੱਤੇ ਅਤੇ ਸਹਾਇਤਾ ਨਾਲ ਸੰਬੰਧਤ ਹੈ। ਇਸ ਦੇ ਨਾਲ ਨਾਲ ਇਸ ਕਾਨੂੰਨ ਕਈ ਤਰ੍ਹਾਂ ਦੇ ਨਿਯਮ ਅਤੇ ਧਾਰਾਵਾਂ ਹਨ ਜੋ ਮਾਲਕਾਂ ਕੋਲੋਂ ਕੰਮ ਦੀਆਂ ਹਾਲਤਾਂ ਨੂੰ ਸੱਟ ਚੋਟ ਤੋਂ ਸੁਰੱਖਿਅਤ ਰੱਖਣ ਦੀ ਮੰਗ ਕਰਦੀਆਂ ਹਨ। ਭਾਵੇਂ ਕਿ ਖੇਤੀਬਾੜੀ ਦੀ ਸਨਅਤ ਕੰਮ 'ਤੇ ਸੱਟ ਲੱਗਣ ਦੇ ਖਤਰੇ ਦੇ ਆਧਾਰ 'ਤੇ ਉੱਤਰੀ ਅਮਰੀਕਾ ਵਿੱਚ ਖਤਰਨਾਕ ਸਨਅਤਾਂ ਵਿੱਚੋਂ ਤੀਜੇ ਨੰਬਰ 'ਤੇ ਆਉਂਦੀ ਹੈ ਪਰ ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਬਣਨ ਸਮੇਂ ਬੀ ਸੀ ਦੀ ਖੇਤੀਬਾੜੀ ਦੀ ਸਨਅਤ ਵਰਕਰਜ਼ ਕੰਪਨਸੇਸ਼ਨ ਕਾਨੂੰਨ ਅਧੀਨ ਨਹੀਂ ਆਉਂਦੀ ਸੀ। ਖੇਤ ਮਜ਼ਦੂਰਾਂ ਨੂੰ ਦੂਜੀਆਂ ਸਨਅਤਾਂ ਦੇ ਮਜ਼ਦੂਰਾਂ ਵਾਂਗ ਕੰਪਨਸੇਸ਼ਨਜ਼ ਦੇ ਅਧੀਨ ਲਿਆਉਣ ਵਾਸਤੇ ਸੀ ਐੱਫ ਯੂ ਵਲੋਂ ਜੁਲਾਈ 1981 ਤੋਂ ਲੈ ਕੇ ਮਾਰਚ 1982 ਤੱਕ ਵੱਡੀ ਮੁਹਿੰਮ ਚਲਾਈ ਗਈ। ਜਿਸ ਦੇ ਸਿੱਟੇ ਵਜੋਂ ਸਰਕਾਰ ਨੇ 30 ਮਾਰਚ 1982 ਨੂੰ ਐਲਾਨ ਕੀਤਾ ਕਿ 4 ਅਪ੍ਰੈਲ 1983 ਤੋਂ ਬੀ ਸੀ ਦੇ ਸਾਰੇ ਮਜ਼ਦੂਰ ਡਬਲਿਊ ਸੀ ਬੀ ਦੀ ਕਵਰੇਜ ਵਿੱਚ ਆ ਜਾਣਗੇ। ਬਾਅਦ ਵਿੱਚ ਬੀ ਸੀ ਦੀ ਸਰਕਾਰ ਨੇ ਖੇਤ ਮਜ਼ਦੂਰਾਂ ਨੂੰ ਕੰਮ ਉੱਤੇ ਸੱਟ ਲੱਗਣ ਕਾਰਨ ਮਿਲਣ ਵਾਲੀ ਕੰਪਨਸੇਸ਼ਨ ਦੇ ਹੱਕਦਾਰ ਹੋਣ ਦਾ ਕਾਨੂੰਨ ਤਾਂ ਬਣਾ ਦਿੱਤਾ ਪਰ ਖੇਤੀਬਾੜੀ ਦੀ ਸਨਅਤ ਉੱਤੇ ਵਰਕਰਜ਼ ਕੰਪਨਸੇਸ਼ਨ ਬੋਰਡ ਨਾਲ ਸੰਬੰਧਤ ਹੈਲਥ ਐਂਡ ਸੇਫਟੀ ਰੈਗੂਲੇਸ਼ਨਜ਼ ਲਾਗੂ ਨਹੀਂ ਕੀਤੀਆਂ। ਇਸ ਦੇ ਨਤੀਜੇ ਵਜੋਂ ਖੇਤ ਮਜ਼ਦੂਰਾਂ ਨੂੰ ਕੰਮ ਉੱਤ ਸੱਟ ਲੱਗਣ ਕਾਰਨ ਕੰਪਨਸੇਸ਼ਨ ਦੇ ਬੈਨੀਫਿਟਸ ਤਾਂ ਮਿਲਣ ਲੱਗ ਪਏ ਪਰ ਖੇਤੀ ਦੀ ਸਅਨਤ ਨੂੰ ਸੁਰੱਖਿਅਤ ਬਣਾਉਣ ਲਈ ਮਾਲਕਾਂ ਉੱਤੇ ਲਾਗੂ ਹੁੰਦੀਆਂ ਧਾਰਾਂਵਾਂ ਅਤੇ ਨਿਯਮ ਲਾਗੂ ਨਾ ਹੋਏ। ਅੰਤ ਨੂੰ ਸੰਨ 1993 ਵਿੱਚ ਬੀ ਸੀ ਦੀ ਐੱਨ ਡੀ ਪੀ ਦੀ ਸਰਕਾਰ ਨੇ ਬੀ ਸੀ ਦੀ ਖੇਤੀਬਾੜੀ ਦੀ ਸਨਅਤ ਉੱਤੇ ਵਰਕਰਜ਼ ਕੰਪਨਸੇਸ਼ਨ ਨਾਲ ਸੰਬੰਧਤ ਹੈਲਥ ਐਂਡ ਸੇਫਟੀ ਦੀਆਂ ਰੈਗੂਲੇਸ਼ਨਜ਼ ਲਾਗੂ ਕਰ ਦਿੱਤੀਆਂ।

ਯੂਨੀਅਨ ਬਣਨ ਸਮੇਂ ਇਕ ਹੋਰ ਸਮੱਸਿਆ ਜਿਸ ਦਾ ਖੇਤ ਮਜ਼ਦੂਰਾਂ ਨੂੰ ਸਾਹਮਣਾ ਕਰਨਾ ਪੈ ਰਿਹਾ ਸੀ ਉਹ ਬੇਰੁਜ਼ਗਾਰੀ ਭੱਤੇ ਨਾਲ ਸੰਬੰਧਤ ਸੀ। ਖੇਤਾਂ ਵਿੱਚ ਕੰਮ ਕਰਨ ਵਾਲੇ ਬਹੁਤੇ ਮਜ਼ਦੂਰ ਗਰਮੀਆਂ ਵਿੱਚ ਕੰਮ ਕਰਦੇ ਸਨ ਅਤੇ ਸਿਆਲ ਵਿੱਚ ਬੇਰੁਜ਼ਗਾਰੀ ਭੱਤਾ ਲੈਂਦੇ ਸਨ। ਜਦੋਂ ਖੇਤ ਮਜ਼ਦੂਰ ਸਿਆਲ ਵਿੱਚ ਅਨਇੰਪਲਾਇਮੈਂਟ ਲਈ ਅਰਜ਼ੀ ਕਰਦੇ ਤਾਂ ਅਨਇੰਪਲਾਇਮੈਂਟ ਕਮਿਸ਼ਨ ਉਨ੍ਹਾਂ ਵਿੱਚੋਂ ਬਹੁਤਿਆਂ ਦੀਆਂ ਅਰਜ਼ੀਆਂ ਰੱਦ ਕਰ ਦਿੰਦਾ। ਅਰਜ਼ੀਆਂ ਰੱਦ ਕਰਨ ਦੇ ਕਾਰਨਾਂ ਵਿੱਚ ਜੋ ਕਾਰਨ ਮੁੱਖ ਹੁੰਦੇ ਸਨ ਉਨ੍ਹਾਂ ਪਿੱਛੇ ਕਸੂਰ ਖੇਤ ਮਾਲਕਾਂ ਜਾਂ ਠੇਕੇਦਾਰਾਂ ਦਾ ਹੁੰਦਾ ਸੀ। ਉਦਾਹਰਨ ਲਈ, ਕਈ ਅਰਜ਼ੀਆਂ ਇਸ ਕਰਕੇ ਰੱਦ ਕੀਤੀਆਂ ਜਾਂਦੀਆਂ ਸਨ ਕਿਉਂਕ ਸੀਜ਼ਨ ਦੇ ਅੰਤ ਉੱਤੇ ਖੇਤ ਮਾਲਕਾਂ ਜਾਂ ਠੇਕੇਦਾਰਾਂ ਵਲੋਂ ਅਨਇੰਪਲਾਇਮੈਂਟ ਦੀਆਂ ਕਟੌਤੀਆਂ ਅਤੇ ਟੈਕਸ ਦੇ ਪੈਸੇ ਸਰਕਾਰ ਕੋਲ ਜਮ੍ਹਾਂ ਨਹੀਂ ਕਰਵਾਏ ਹੁੰਦੇ ਸਨ ਜਦੋਂ ਕਿ ਇਹ ਕਟੌਤੀਆਂ ਉਨ੍ਹਾਂ ਨੇ ਖੇਤ ਮਜ਼ਦੂਰਾਂ ਦੀਆਂ ਤਨਖਾਹਾਂ ਵਿੱਚੋਂ ਕੱਟ ਲਈਆਂ ਹੁੰਦੀਆਂ ਸਨ। ਅਨਇੰਪਲਾਇਮੈਂਟ ਕਮਿਸ਼ਨ ਵਾਲੇ ਖੇਤ ਮਾਲਕਾਂ ਜਾਂ ਠੇਕੇਦਾਰਾਂ ਨੂੰ ਕੁਝ ਕਹੇ ਬਿਨਾਂ ਖੇਤ ਮਜ਼ਦੂਰਾਂ ਦੇ ਬੇਰੁਜ਼ਗਾਰੀ ਭੱਤੇ ਦੇ ਕੇਸ ਰੱਦ ਕਰ ਦਿੰਦੇ ਸਨ ਅਤੇ ਕਈ ਕੇਸਾਂ ਵਿੱਚ ਖੇਤ ਮਜ਼ਦੂਰਾਂ ਤੋਂ ਉਨ੍ਹਾਂ ਨੂੰ ਪਿਛਲੇ ਸਾਲਾਂ ਦੌਰਾਨ ਦਿੱਤਾ ਭੱਤਾ (ਹਜ਼ਾਰਾਂ ਡਾਲਰ) ਵਾਪਸ ਮੰਗਦੇ ਸਨ। ਖੇਤ ਮਜ਼ਦੂਰਾਂ ਦੀ ਇਸ ਸਮੱਸਿਆ ਦੇ ਹੱਲ ਲਈ ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਨੇ ਲੀਗਲ ਕਲਿਨਕ ਸ਼ੁਰੂ ਕੀਤਾ। ਇਸ ਲੀਗਲ ਕਲਿਨਕ ਵਿੱਚ ਯੂਨੀਅਨ ਦੇ ਕਾਨੂੰਨੀ ਮਾਹਰ ਖੇਤ ਮਜ਼ਦੂਰਾਂ ਨਾਲ ਬੇਰੁਜ਼ਗਾਰੀ ਭੱਤੇ ਦੇ ਰੱਦ ਹੋਏ ਕੇਸਾਂ ਦੀਆਂ ਅਪੀਲਾਂ ਕਰਦੇ ਅਤੇ ਕੇਸਾਂ ਦੀ ਪੈਰਵਾਈ ਕਰਦੇ। ਇਹ ਲੀਗਲ ਕਲਿਨਕ ਯੂਨੀਅਨ ਕਈ ਸਾਲ ਚਲਾਉਂਦੀ ਰਹੀ ਅਤੇ ਇਸ ਕਲਿਨਿਕ ਦੇ ਨਤੀਜੇ ਵਜੋਂ ਕਿੰਨੇ ਹੀ ਖੇਤ ਮਜ਼ਦੂਰ ਬੇਰੁਜ਼ਗਾਰੀ ਭੱਤਾ ਲੈਣ ਦੇ ਹੱਕਦਾਰ ਬਣੇ ਅਤੇ ਕਿੰਨੇ ਹੀ ਖੇਤ ਮਜ਼ਦੂਰਾਂ ਨੂੰ ਅਨਇੰਪਲਾਇਮੈਂਟ ਦੇ ਪੈਸੇ ਵਾਪਸ ਦੇਣ ਤੋਂ ਛੋਟ ਮਿਲੀ।

ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਵਲੋਂ ਕੀਤਾ ਇਕ ਹੋਰ ਕੰਮ ਜੋ ਸਾਡੇ ਧਿਆਨ ਦੀ ਮੰਗ ਕਰਦਾ ਹੈ ਉਹ ਸੀ ਖੇਤ ਮਜ਼ਦੂਰਾਂ ਨੂੰ ਅੰਗਰੇਜ਼ੀ ਸਿਖਾਉਣ ਦਾ ਉਪਰਾਲਾ ਕਰਨਾ। ਯੂਨੀਅਨ ਨੇ ਇਹ ਕੰਮ 'ਸਿੱਖਣ ਦਾ ਵੇਲਾ' ਨਾਂ ਦੇ ਪ੍ਰੋਜੈਕਟ ਅਧੀਨ 1982-1983 ਦੌਰਾਨ ਸ਼ੁਰੂ ਕੀਤਾ। ਖੇਤ ਮਜ਼ਦੂਰਾਂ ਨੂੰ ਅੰਗਰੇਜ਼ੀ ਸਿਖਾਉਣ ਦੇ ਕੰਮ ਵਿੱਚ ਯੂਨੀਅਨ ਨੇ ਲਾਤੀਨੀ ਅਮਰੀਕਾ ਦੇ ਸੰਸਾਰ ਪ੍ਰਸਿੱਧ ਵਿਦਿਅਕ ਮਾਹਰ ਪਾਲੋ ਫਰੇਰੀ ਦੀ ਪਹੁੰਚ ਆਪਣਾਈ। ਇਸ ਪਹੁੰਚ ਅਨੁਸਾਰ ਵਿਦਿਆ ਲੋਕਾਂ ਦੇ ਜੀਵਨ ਅਤੇ ਤਜਰਬੇ ਨਾਲ ਸੰਬੰਧਤ ਹੋਣੀ ਚਾਹੀਦੀ ਹੈ। ਅਜਿਹਾ ਹੋਣ ਨਾਲ ਹੀ ਵਿਦਿਆ ਲੋਕਾਂ ਨੂੰ ਆਪਣੀ ਜ਼ਿੰਦਗੀ ਨੂੰ ਚੰਗੇਰਾ ਬਣਾਉਣ ਲਈ ਸ਼ਕਤੀ ਪ੍ਰਦਾਨ ਕਰ ਸਕਦੀ ਹੈ। ਇਸ ਪ੍ਰਾਜੈਕਟ ਅਧੀਨ ਯੂਨੀਅਨ ਦੇ ਵਾਲੰਟੀਅਰ ਖੇਤ ਮਜ਼ਦੂਰਾਂ ਦੇ ਘਰੀਂ ਜਾ ਕੇ ਉਨ੍ਹਾਂ ਨੂੰ ਅੰਗਰੇਜ਼ੀ ਸਿਖਾਉਂਦੇ ਸਨ। ਮਜ਼ਦੂਰਾਂ ਦੀਆਂ ਲੋੜਾਂ ਨੂੰ ਮੁੱਖ ਰਖਦਿਆਂ ਕਿ ਉਨ੍ਹਾਂ ਨੂੰ ਕਿੱਥੇ ਕਿੱਥੇ

ਕਿਸ ਕਿਸਮ ਦੀ 'ਬਾਤ' ਦੀ ਲੋੜ ਹੈ, ਇਹ ਸਿੱਖਿਆ ਦਿੱਤੀ ਜਾਂਦੀ। ਇਹ ਠੀਕ ਹੈ ਕਿ ਇਸ ਪ੍ਰੋਜੈਕਟ ਰਾਹੀਂ ਯੂਨੀਅਨ ਪੰਜਾਬੀ ਖੇਤ ਮਜ਼ਦੂਰਾਂ ਵਿੱਚੋਂ ਬਹੁਤਿਆਂ ਨੂੰ ਅੰਗਰੇਜ਼ੀ ਨਹੀਂ ਸਿਖਾ ਸਕੀ ਪਰ ਇਸ ਕੰਮ ਦੇ ਅਸਿੱਧੇ ਤੌਰ ਉੱਤੇ ਬਹੁਤ ਫਾਇਦੇ ਹੋਏ। ਜਿਵੇਂ ਆਪਣੇ ਲੋਕਾਂ ਦਾ ਆਮ ਵਿਚਾਰ ਹੈ ਕਿ ਪੜ੍ਹਨ ਲਿਖਣ ਦਾ ਕੰਮ ਤਾਂ ਬਚਪਨ ਜਾਂ ਜੁਆਨੀ ਵੇਲੇ ਹੀ ਕਰਨ ਵਾਲੀ ਗੱਲ ਹੈ। ਅੰਗਰੇਜ਼ੀ ਸਿਖਾਉਣ ਦੇ ਇਸ ਪ੍ਰੋਜੈਕਟ ਨੇ ਆਪਣੇ ਲੋਕਾਂ ਦੇ ਇਸ ਵਿਚਾਰ ਨੂੰ ਚੁਣੌਤੀ ਦੇਣ ਦੀ ਕੋਸ਼ਿਸ਼ ਕੀਤੀ। ਅੰਗਰੇਜ਼ੀ ਪੜ੍ਹਾਉਣ ਵਾਲੇ ਵਾਲੰਟੀਅਰ ਕਿਉਂਕਿ ਗੋਰੇ ਹੁੰਦੇ ਸਨ, ਜਿਸ ਕਰਕੇ ਖੇਤ ਮਜ਼ਦੂਰਾਂ ਦੇ ਮਨਾਂ ਵਿੱਚ ਗੋਰੇ ਲੋਕਾਂ ਬਾਰੇ ਅਗਿਆਨਤਾ ਅਤੇ ਝੱਕ ਘਟੀ। ਜਦੋਂ ਉਹ ਬਾਹਰ ਸਟੋਰਾਂ ਆਦਿ ਨੂੰ ਜਾਂਦੇ ਤਾਂ ਉਹ ਕਾਫੀ ਸਵੈ-ਭਰੋਸੇ ਨਾਲ ਗੱਲਬਾਤ ਕਰਦੇ। ਇਸ ਦੇ ਨਾਲ ਨਾਲ ਕਈ ਪੰਜਾਬੀ ਸਿਆਣੀਆਂ ਔਰਤਾਂ, ਜਿਨ੍ਹਾਂ ਦਾ ਸ਼ਾਇਦ ਉਂਝ ਗੋਰਿਆਂ ਨਾਲ ਵਾਹ ਨਾ ਪੈਂਦਾ, ਵਿੱਚੋਂ ਕਈਆਂ ਦਾ ਵਲੰਟੀਅਰ ਔਰਤਾਂ ਨਾਲ ਬਹੁਤ ਗੂਹੜਾ ਸਹੇਲਪੁਣਾ ਪਿਆ। ਇੱਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਜਦੋਂ ਇਹ ਪ੍ਰਾਜੈਕਟ ਚੱਲ ਰਿਹਾ ਸੀ ਉਸ ਸਮੇਂ ਦੌਰਾਨ ਇਕ ਵਾਰ ਪਾਲੋ ਫਰੇਰੀ ਯੂਨੀਅਨ ਦੇ ਦਫਤਰ ਆਏ ਅਤੇ ਯੂਨੀਅਨ ਦੇ ਸਟਾਫ ਅਤੇ ਵਲੰਟੀਅਰਾਂ ਵਿੱਚੋਂ ਕੁਝ ਇਕ ਨੂੰ ਮਿਲੇ।

ਬੀ ਸੀ ਲੇਬਰ ਰੀਲੇਸ਼ਨਜ਼ ਬੋਰਡ ਨੇ ਯੂਨੀਅਨ ਨੂੰ 1980 ਵਿੱਚ ਮਾਨਤਾ ਦੇ ਦਿੱਤੀ। ਯੂਨੀਅਨ ਨੇ ਸਾਰਾ ਸਾਲ ਚੱਲਣ ਵਾਲੇ ਕੁਝ ਫਾਰਮਾਂ ਸਰਟੀਫਿਕੇਸ਼ਨ ਜਿੱਤ ਲਈ। ਸਰਟੀਫਿਕੇਸ਼ਨ ਤੋਂ ਬਾਅਦ ਪਹਿਲੇ ਇਕਰਾਰਨਾਮੇ ਲੈਣ ਲਈ ਗੱਲਬਾਤ (ਬਾਰਗੇਨਿੰਗ) ਕਰਨ ਅਤੇ ਫਿਰ ਕੁਝ ਫਾਰਮਾਂ ਵਿੱਚ ਹੜਤਾਲਾਂ ਕਰਨ ਅਤੇ ਇਨ੍ਹਾਂ ਹੜਤਾਲਾਂ ਦਾ ਪ੍ਰਬੰਧ ਕਰਨ ਦੀ ਪ੍ਰਕ੍ਰਿਆ ਨਾਲ ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਇਕ ਵੱਖਰੇ ਪੜਾਅ ਵਿੱਚ ਸ਼ਾਮਲ ਹੋ ਗਈ। ਸੀ ਐੱਫ ਯੂ ਦੂਜੀਆਂ ਯੂਨੀਅਨਾਂ ਵਾਂਗ ਇਕ ਸਥਾਪਤ ਸੰਸਥਾ (ਇੰਸਟੀਟਿਊਸ਼ਨ) ਬਣ ਗਈ ਤੇ ਕੰਮ ਕਰਨ ਲੱਗ ਪਈ। ਯੂਨੀਅਨ ਦੇ ਕਾਮਿਆਂ ਦਾ ਸਾਰਾ ਸਮਾਂ ਜਿੱਤੀਆਂ ਹੋਈਆਂ ਸਰਟੀਫਿਕੇਸ਼ਨਾਂ ਨੂੰ ਕਾਇਮ ਰੱਖਣ ਲਈ ਅਤੇ ਉਨ੍ਹਾਂ ਯੂਨਿਟਾਂ ਵਿੱਚ ਕੰਮ ਕਰਦੇ ਮੈਂਬਰਾਂ ਦੀਆਂ ਲੋੜਾਂ ਵੱਲ ਧਿਆਨ ਦੇਣ ਅਤੇ ਇਨ੍ਹਾਂ ਯੂਨਿਟਾਂ ਨੂੰ ਕਾਇਮ ਰੱਖਣ ਲਈ ਚਲਦੀਆਂ ਕਾਨੂੰਨੀ ਲੜਾਈਆਂ ਲੜਨ ਵਿੱਚ ਲੱਗਣ ਲਗ ਪਿਆ। ਨਤੀਜੇ ਵਜੋਂ ਟਰੇਡ ਯੂਨੀਅਨ ਲਹਿਰ ਤੋਂ ਬਾਹਰ ਦੇ ਸਮਾਜ ਵਿੱਚ ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਦਾ ਜੋ ਆਧਾਰ ਸੀ ਉਸ ਨਾਲ ਯੂਨੀਅਨ ਦਾ ਸੰਪਰਕ ਘਟਣ ਲੱਗਾ। ਯੂਨੀਅਨ ਇਕ ਇੰਸਟੀਟਿਊਸ਼ਨ ਬਣਨ ਨਾਲ ਇਸ ਦੀ ਹੋਂਦ ਨੂੰ ਵਿਰੋਧੀ ਧਿਰਾਂ - ਫਰੇਜ਼ਰ ਵੈਲੀ ਦੇ ਖੇਤ ਮਾਲਕਾਂ, ਠੇਕੇਦਾਰਾਂ ਅਤੇ ਹੋਰ ਅਦਾਰਿਆਂ - ਨੇ ਵੀ ਸਵੀਕਾਰ ਕਰ ਲਿਆ। ਸਿੱਟੇ ਵਜੋਂ ਇਹ ਵਿਰੋਧੀ ਧਿਰਾਂ ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ ਵਿਰੁੱਧ ਮਜ਼ਬੂਤੀ ਨਾਲ ਜਥੇਬੰਦ ਹੋ ਗਈਆਂ। ਜਿਨ੍ਹਾਂ ਫਾਰਮਾਂ ਵਿੱਚ ਯੂਨੀਅਨ ਦੀ ਸਰਟੀਫਿਕੇਸ਼ਨ ਸੀ ਅਤੇ ਯੂਨੀਅਨ ਦੇ ਯੂਨਿਟ ਸਨ ਅਤੇ ਜਿਨ੍ਹਾਂ ਫਾਰਮਾਂ ਵਿੱਚ ਯੂਨੀਅਨ ਦੀਆਂ ਹੜਤਾਲਾਂ ਚੱਲ ਰਹੀਆਂ ਸਨ, ਉਨ੍ਹਾਂ ਫਾਰਮਰਾਂ ਦੀ ਮਦਦ ਲਈ ਦੂਜੇ ਖੇਤ-ਮਾਲਕ ਅਤੇ ਖੇਤ-ਮਾਲਕਾਂ ਦੇ ਗਰੁੱਪ ਸਾਹਮਣੇ ਆ ਗਏ।

ਇਹ ਸਮਾਂ ਯੂਨੀਅਨ ਦੀ ਕਾਮਯਾਬੀ ਜਾਂ ਨਾਕਾਮਯਾਬੀ ਲਈ ਫੈਸਲਾਕੁਨ ਸਮਾਂ ਸੀ। ਯੂਨੀਅਨ ਕੋਲ ਕੁਝ ਮੱਸ਼ਰੂਮ ਫਾਰਮਾਂ ਵਿੱਚ ਸਰਟੀਫਿਕੇਸ਼ਨਾਂ ਸਨ ਪਰ ਇਹ ਫਾਰਮ ਸਮੁੱਚੇ ਮੱਸ਼ਰੂਮ ਫਾਰਮਾਂ ਦੀ ਗਿਣਤੀ ਵਿੱਚ ਬਹੁਤ ਹੀ ਥੋੜ੍ਹੇ ਸਨ। ਮੱਸ਼ਰੂਮ ਫਾਰਮਾਂ ਵਿੱਚ ਕੰਮ ਕਰਦੇ ਹੋਰ ਕਾਮੇ ਯੂਨੀਅਨ ਵਿੱਚ ਸ਼ਾਮਲ ਨਹੀਂ ਸਨ ਹੋ ਰਹੇ। ਉਹ ਦੇਖਣਾ ਚਾਹੁੰਦੇ ਸਨ ਕਿ ਯੂਨੀਅਨ ਪਹਿਲੇ ਮੱਸ਼ਰੂਮ ਫਾਰਮਾਂ ਵਿੱਚ ਕਿਸ ਤਰ੍ਹਾਂ ਦੀਆਂ ਜਿੱਤਾਂ ਹਾਸਲ ਕਰਦੀ ਹੈ। ਯੂਨੀਅਨ ਕੋਲ ਏਨੀ ਸ਼ਕਤੀ ਨਹੀਂ ਸੀ ਕਿ ਉਹ ਸਮੁੱਚੀ ਮੱਸ਼ਰੂਮ ਇੰਡਸਟਰੀ ਨੂੰ ਚੁਣੌਤੀ ਦੇ ਸਕੇ ਪਰ ਦੂਜੇ ਪਾਸੇ ਮੱਸ਼ਰੂਮ ਇੰਡਸਟਰੀ ਯੂਨੀਅਨ ਦੇ ਵਿਰੁੱਧ ਪੂਰੀ ਤਰ੍ਹਾਂ ਜਥੇਬੰਦ ਸੀ। ਵੱਡੇ ਸਮਾਜਕ ਆਧਾਰ ਨਾਲ ਸੰਪਰਕ ਟੁੱਟਣ ਨਾਲ ਯੂਨੀਅਨ ਦੀ ਸਮਾਜਕ ਲਹਿਰ ਵਾਲੀ ਸ਼ਕਤੀ ਵੀ ਕਮਜ਼ੋਰ ਪੈ ਚੁੱਕੀ ਸੀ। ਇਸ ਦੇ ਨਾਲ ਨਾਲ 1983 ਵਿੱਚ ਬੀ ਸੀ ਦੀ ਸੋਸ਼ਲ ਕਰੈਡਿਟ ਸਰਕਾਰ ਨੇ ਮਜ਼ਦੂਰਾਂ ਅਤੇ ਗਰੀਬਾਂ ਵਿਰੋਧੀ ਕਈ ਕਾਨੂੰਨ ਅਸੰਬਲੀ ਵਿੱਚ ਪਾਸ ਕਰ ਦਿੱਤੇ। ਇਨ੍ਹਾਂ ਕਾਨੂੰਨਾਂ ਵਿੱਚੋਂ ਕਈ ਕਾਨੂੰਨ ਅਜਿਹੇ ਸਨ ਜੋ ਯੂਨੀਅਨ ਨੂੰ ਬਣਾਉਣ ਦੇ ਕੰਮ ਨੂੰ ਔਖਾ ਕਰਦੇ ਸਨ ਅਤੇ ਪਹਿਲਾਂ ਬਣੀਆਂ ਯੂਨੀਅਨਾਂ ਨੂੰ ਤੋੜਨਾ ਸੌਖਾ ਬਣਾਉਂਦੇ ਸਨ। ਇਨ੍ਹਾਂ ਸਭ ਕਾਰਨਾਂ ਕਰਕੇ ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ ਨੂੰ ਹਾਰਾਂ ਹੋਣ ਲੱਗੀਆਂ ਅਤੇ ਯੂਨੀਅਨ ਕੋਲੋਂ ਪਹਿਲਾਂ ਦੀਆਂ ਜਿੱਤੀਆਂ ਸਰਟੀਫਿਕੇਸ਼ਨਾਂ ਖੁੱਸਣ ਲੱਗੀਆਂ। ਸਿੱਟੇ ਵਜੋਂ, ਸੰਨ 1986 ਵਿੱਚ ਹੋਈ ਯੂਨੀਅਨ ਦੀ ਛੇਵੀਂ ਸਲਾਨਾ ਕਨਵੈਨਸ਼ਨ ਤੱਕ ਯੂਨੀਅਨ ਕੋਲ ਸਿਰਫ ਇਕ ਹੀ ਫਾਰਮ ਦੀ ਸਰਟੀਫਿਕੇਸ਼ਨ ਰਹਿ ਗਈ ਸੀ।

ਸਮੇਂ ਦੇ ਹਾਲਤਾਂ ਕਾਰਨ ਯੂਨੀਅਨ ਲਈ ਇਸ ਹਾਰ ਨੂੰ ਜਿੱਤ ਵਿੱਚ ਪਲਟਨਾ ਬਹੁਤ ਮੁਸ਼ਕਿਲ ਸੀ। ਇਸ ਦੇ ਕਈ ਕਾਰਨਾਂ ਵਿੱਚੋਂ ਕੁਝ ਮੁੱਖ ਇਹ ਸਨ: ਸਭ ਤੋਂ ਪਹਿਲੀ ਗੱਲ ਤਾਂ ਇਹ ਸੀ ਕਿ ਖੇਤਾਂ ਵਿੱਚ ਕੰਮ ਕਰਨ ਵਾਲੇ ਬਹੁਗਿਣਤੀ ਲੋਕ ਸੀਜ਼ਨਲ ਤੌਰ ਉੱਤੇ ਕੰਮ ਕਰਦੇ ਸਨ। ਉਹ ਆਪਣੇ ਆਪਣੇ ਠੇਕੇਦਾਰ ਨਾਲ ਵੱਖ ਵੱਖ ਖੇਤ-ਮਾਲਕਾਂ ਦੇ ਖੇਤਾਂ ਵਿੱਚ ਕੰਮ ਕਰਦੇ। ਹਰ ਇਕ ਠੇਕੇਦਾਰ ਨਾਲ ਕੰਮ ਕਰਨ ਵਾਲਿਆਂ ਕਾਮਿਆਂ ਦੀ ਗਿਣਤੀ ਹਰ ਰੋਜ਼ ਵਧਦੀ ਘਟਦੀ ਰਹਿੰਦੀ। ਖੇਤਾਂ ਵਿੱਚ ਕੰਮ ਕਰਨ ਦੀ ਇਹ ਬਣਤਰ ਬੀ ਸੀ ਵਿੱਚ ਯੂਨੀਅਨ ਬਣਾਉਣ ਵਾਲਿਆਂ ਕਾਨੂੰਨਾਂ ਦੇ ਅਨੁਕੂਲ ਨਹੀਂ ਸੀ। ਇਹ ਕਾਨੂੰਨ ਤਾਂ ਇਕ ਨਿਸ਼ਚਿਤ ਥਾਂ ਉੱਤੇ ਇਕ ਨਿਸ਼ਚਿਤ ਗਿਣਤੀ ਵਿੱਚ ਫੈਕਟਰੀ ਦੇ ਪੈਟਰਨ 'ਤੇ ਕੰਮ ਕਰਨ ਵਾਲੇ ਮਜ਼ਦੂਰਾਂ

ਦੀ ਯੂਨੀਅਨ ਬਣਾਉਣ ਨੂੰ ਸਾਹਮਣੇ ਰੱਖ ਕੇ ਬਣਾਏ ਗਏ ਸਨ। ਕਾਨੂੰਨਾਂ ਦੇ ਇਸ ਢਾਂਚੇ ਰਹਿ ਕੇ ਸੀਜ਼ਨਲ ਖੇਤ ਮਜ਼ਦੂਰਾਂ ਦੀ ਯੂਨੀਅਨ ਜਥੇਬੰਦ ਕਰਨਾ  ਲਗਭਗ ਅਸੰਭਵ ਹੀ ਸੀ। ਇਹੀ ਕਾਰਨ ਸੀ ਜਿਸ ਕਰਕੇ ਯੂਨੀਅਨ ਨੇ ਬਹੁਗਿਣਤੀ ਸੀਜ਼ਨਲ ਖੇਤ ਮਜ਼ਦੂਰਾਂ ਦੀ ਬਜਾਇ ਫੈਕਟਰੀ ਦੇ ਪੈਟਰਨ ਉੱਤੇ ਚਲਦੇ ਮੱਸ਼ਰੂਮ ਫਾਰਮਾਂ ਅਤੇ ਨਰਸਰੀਆਂ ਆਦਿ ਵਿੱਚ ਕੰਮ ਕਰਦੇ ਘੱਟ-ਗਿਣਤੀ ਖੇਤ ਮਜ਼ਦੂਰਾਂ ਨੂੰ ਜਥੇਬੰਦ ਕਰਨ ਵਲ ਧਿਆਨ ਦੇਣਾ ਸ਼ੁਰੂ ਕੀਤਾ। ਪਰ ਇਸ ਖੇਤਰ ਵਿੱਚ 1983 ਵਿੱਚ ਪਾਸ ਕੀਤੀਆਂ ਬੀ ਸੀ ਦੀ ਸੋਸ਼ਲ ਕਰੈਡਿਟ ਸਰਕਾਰ ਦੀਆਂ ਮਜ਼ਦੂਰ ਵਿਰੋਧੀ ਨੀਤੀਆਂ ਅਤੇ ਕਾਨੂੰਨਾਂ ਕਾਰਨ ਯੂਨੀਅਨ ਦਾ ਸਫਲ ਹੋਣਾ ਮੁਸ਼ਕਿਲ ਹੋ ਗਿਆ। ਇਨ੍ਹਾਂ ਨੀਤੀਆਂ ਕਾਰਨ ਬੀ ਸੀ ਦੀ ਸਮੁੱਚੀ ਮਜ਼ਦੂਰ ਲਹਿਰ ਲਈ ਆਪਣੇ ਆਪ ਨੂੰ ਕਾਇਮ ਰੱਖਣਾ ਔਖਾ ਹੋ ਰਿਹਾ ਸੀ। ਇਕ ਨਵੀਂ ਅਤੇ ਛੋਟੀ ਯੂਨੀਅਨ ਹੋਣ ਕਰਕੇ ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਉੱਤੇ ਤਾਂ ਇਨ੍ਹਾਂ ਪਾਲਸੀਆਂ ਦਾ ਬਹੁਤ ਹੀ ਨਾਂਹ-ਪੱਖੀ ਅਸਰ ਪਿਆ।

ਯੂਨੀਅਨ ਵਲੋਂ ਇਸ ਹਾਰ ਨੂੰ ਜਿੱਤ ਵਿੱਚ ਨਾ ਬਦਲ ਸਕਣ ਦਾ ਅਗਲਾ ਵੱਡਾ ਕਾਰਨ ਸੀ ਸੰਸਾਰ ਪੱਧਰ ਉੱਤੇ ਪਸਰੇ ਪੰਜਾਬੀ ਭਾਈਚਾਰੇ ਵਿੱਚ ਖਾਲਿਸਤਾਨ ਦੀ ਲਹਿਰ ਦਾ ਸਿਖਰ ’ਤੇ ਪਹੁੰਚ ਜਾਣਾ ਅਤੇ ਪੰਜਾਬੀ ਭਾਈਚਾਰੇ ਵਿੱਚ ਖਾਲਿਸਤਾਨ ਦੇ ਮਸਲੇ ਤੋਂ ਬਿਨਾਂ ਬਾਕੀ ਸਭ ਮਸਲਿਆਂ ਦਾ ਅਪ੍ਰਸੰਗਕ ਬਣ ਜਾਣਾ। ਨਤੀਜੇ ਵਜੋਂ ਕਨੇਡਾ ਦੀ ਪੰਜਾਬੀ ਕਮਿਊਨਿਟੀ ਵਿੱਚੋਂ ਖੇਤ ਮਜ਼ਦੂਰਾਂ ਦੇ ਮਸਲੇ ਬਾਰੇ ਗੱਲ ਕਰਨਾ ਅਤੇ ਇਸ ਜੱਦੋਜਹਿਦ ਲਈ ਪੰਜਾਬੀ ਲੋਕਾਂ ਤੋਂ ਸਹਾਇਤਾ ਪ੍ਰਾਪਤ ਕਰ ਸਕਨਾ ਲਗਭਗ ਅਸੰਭਵ ਹੋ ਗਿਆ।

ਸੰਨ 1987/88 ਦੇ ਨੇੜੇ ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਦੇ ਚਰਿੱਤਰ ਵਿੱਚ ਇਕ ਹੋਰ ਤਬਦੀਲੀ ਆਈ। ਇਕ ਮਜ਼ਦੂਰ ਜਥੇਬੰਦੀ ਦੀ ਥਾਂ ਉੱਤੇ ਯੂਨੀਅਨ ਵਿੱਚ ਐਡਵੋਕੇਸੀ ਅਤੇ ਲਾਬੀ ਗਰੁੱਪ ਦੇ ਤੌਰ ’ਤੇ ਕੰਮ ਕਰਨ ਲੱਗੀ। ਹੁਣ ਮੁੱਖ ਤੌਰ ’ਤੇ ਯੂਨੀਅਨ ਦਾ ਕੰਮ ਖੇਤ ਮਜ਼ਦੂਰਾਂ ਨੂੰ ਉਨ੍ਹਾਂ ਦੇ ਕਾਨੂੰਨੀ ਹੱਕਾਂ ਬਾਰੇ ਜਾਣਕਾਰੀ ਦੇਣਾ ਹੋ ਗਿਆ। ਖੇਤ ਮਜ਼ਦੂਰਾਂ ਨੂੰ ਮਜ਼ਦੂਰ ਯੂਨੀਅਨ ਵਿੱਚ ਜਥੇਬੰਦ ਕਰਨ ਦਾ ਕੰਮ ਮੁਲਤਵੀ ਕਰ ਦਿੱਤਾ ਗਿਆ। ਇਸ ਸਮੇਂ ਦੌਰਾਨ ਯੂਨੀਅਨ ਨੇ ਖੇਤਾਂ ਵਿੱਚ ਵਰਤੀਆਂ ਜਾਂਦੀਆਂ ਕੀੜੇ ਮਾਰ ਦਵਾਈਆਂ ਬਾਰੇ ਖੇਤ ਮਜ਼ਦੂਰਾਂ ਨੂੰ ਜਾਣਕਾਰੀ ਦੇਣ ਅਤੇ ਸਰਕਾਰ ਉੱਤੇ ਇਨ੍ਹਾਂ ਦਵਾਈਆਂ ਨੂੰ ਖੇਤਾਂ ਵਿੱਚ ਸੁਰੱਖਿਅਤ ਢੰਗ ਨਾਲ ਵਰਤਣ ਸੰਬੰਧੀ ਕਾਨੂੰਨ ਬਣਾਉਣ ਲਈ ਕਾਫੀ ਸਰਗਰਮੀ ਨਾਲ ਕੰਮ ਕੀਤਾ।

ਇਕ ਸਮਾਜਕ ਲਹਿਰ ਦੇ ਦੌਰ ਸਮੇਂ ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਦਾ ਪ੍ਰਭਾਵ ਇਕੱਲੇ ਖੇਤ ਮਜ਼ਦੂਰਾਂ ਅਤੇ ਵੱਡੀ ਮਜ਼ਦੂਰ ਲਹਿਰ ਦੇ ਸਰਗਰਮ ਕਾਰਕੁਨਾਂ ਤੱਕ ਸੀਮਤ ਨਹੀਂ ਸੀ ਸਗੋਂ ਇਸ ਦੇ ਕੰਮ ਨੇ ਵੱਡੀ ਪੱਧਰ ’ਤੇ ਸਮਾਜ ਦੇ ਵੱਖ ਵੱਖ ਖੇਤਰਾਂ ਵਿੱਚ ਵਿਚਰਦੇ ਅਤੇ ਕੰਮ ਕਰਦੇ ਲੋਕਾਂ ਨੂੰ ਵੀ ਪ੍ਰਭਾਵਿਤ ਕੀਤਾ। ਇਸ ਲਹਿਰ ਤੋਂ ਪ੍ਰਭਾਵਤ ਇਨ੍ਹਾਂ ਲੋਕਾਂ ਵਿੱਚ ਲੇਖਕ, ਕਲਾਕਾਰ, ਫਿਲਮਸਾਜ਼, ਪੱਤਰਕਾਰ, ਨਾਟਕਕਾਰ, ਸਭਿਆਚਾਰਕ ਕਾਮੇ ਆਦਿ ਵੀ ਸ਼ਾਮਲ ਸਨ। ਉਦਾਹਰਨ ਲਈ, ਭਾਰਤ ਦੇ ਜਾਣੇ ਜਾਂਦੇ ਡਾਕੂਮੈਂਟਰੀ ਫਿਲਮ ਮੇਕਰ ਆਨੰਦ ਪਤਵਰਧਨ ਨੇ ਜਿੰਮ ਮਨਰੋਅ ਨਾਂ ਦੇ ਕਨੇਡੀਅਨ ਨਾਲ ਮਿਲ ਕੇ ਖੇਤ ਮਜ਼ਦੂਰਾਂ  ਦੇ ਘੋਲ ਉੱਪਰ ਡਾਕੂਮੈਂਟਰੀ ਫਿਲਮ ‘ਉੱਠਣ ਦਾ ਵੇਲਾ’ (ਏ ਟਾਈਮ ਟੂ ਰਾਈਜ਼) ਬਣਾਈ। ਇਸ ਫਿਲਮ ਨੇ ਜਿੱਥੇ ਇਕ ਡਾਕੂਮੈਂਟਰੀ ਦੇ ਤੌਰ ’ਤੇ ਕਈ ਇਨਾਮ ਹਾਸਲ ਕੀਤੇ ਉੱਥੇ ਇਹ ਖੇਤ ਮਜ਼ਦੂਰਾਂ ਦੀ ਲਹਿਰ ਨੂੰ ਹੋਰ ਵਧਾਉਣ ਵਿੱਚ ਵੀ ਸਹਾਈ ਹੋਈ। ਇਸ ਤਰ੍ਹਾਂ ਵੈਨਕੂਵਰ ਸੱਥ ਨਾਂ ਦੀ ਜਥੇਬੰਦੀ ਨੇ ‘ਪਿਕਟ ਲਾਈਨ’ ਅਤੇ ‘ਜ਼ਹਿਰ ਦੀ ਫਸਲ’ (ਲੇਖਕ- ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ) ਨਾਂ ਦੇ ਨਾਟਕ ਯੂਨੀਅਨ ਵਾਸਤੇ ਲਿਖੇ ਅਤੇ ਪੰਜਾਬੀ ਅਤੇ ਅੰਗਰੇਜ਼ੀ ਵਿੱਚ ਵੱਖਰੀ ਵੱਖਰੀ ਥਾਂ ’ਤੇ ਪੇਸ਼ ਕੀਤੇ। ਕਰੇਗ ਕੈਂਡੀਬਰਗਾਲਡ ਨੇ ਯੂਨੀਅਨ ਦੀਆਂ ਅਨੇਕਾਂ ਤਸਵੀਰਾਂ ਖਿੱਚੀਆਂ ਅਤੇ ਇਸ ਦੀਆਂ ਨੁਮਾਇਸ਼ਾਂ ਲਾਈਆਂ। ਪੰਜਾਬੀ ਦੇ ਅਨੇਕਾਂ ਲੇਖਕਾਂ ਨੇ ਇਸ ਲਹਿਰ ਸੰਬੰਧੀ ਕਹਾਣੀਆਂ, ਕਵਿਤਾਵਾਂ, ਗੀਤ, ਬੋਲੀਆਂ ਆਦਿ ਲਿਖੇ ਅਤੇ ਇਸ ਨੂੰ ਹੋਰ ਲੋਕਾਂ ਤੱਕ ਲੈ ਕੇ ਜਾਣ ਵਿੱਚ ਆਪਣਾ ਯੋਗਦਾਨ ਪਾਇਆ। ਪੰਜਾਬੀ ਕਮਿਊਨਿਟੀ ਵਿੱਚ ਲੰਮੇ ਸਮੇਂ ਤੋਂ ਕੰਮ ਕਰਦੀ ਪਾਲ ਬਿਨਿੰਗ ਦੀ ਅਗਵਾਈ ਵਾਲੀ ਭੰਗੜੇ ਦੀ ਟੀਮ ਪਾਰ ਗੁਰੱਪ ਨੇ ਇਨਕਲਾਬੀ ਗੀਤਾਂ, ਖੇਤ ਮਜ਼ਦੂਰਾਂ ਦੇ ਘੋਲ ਨਾਲ ਸੰਬੰਧਤ ਬੋਲੀਆਂ, ਅਤੇ ਗੀਤਾਂ ਨੂੰ ਆਪਣੇ ਭੰਗੜੇ ਦਾ ਹਿੱਸਾ ਬਣਾਇਆ ਅਤੇ ਇਸ ਭੰਗੜੇ ਨੂੰ ਅਨੇਕਾਂ ਵਾਰ ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ ਦੀਆਂ ਮੀਟਿੰਗਾਂ, ਮੁਜ਼ਾਹਰਿਆਂ, ਰੈਲੀਆਂ ਅਤੇ ਫੰਡ ਰੇਜ਼ਿੰਗ ਡਿਨਰਾਂ ਉੱਤੇ ਪੇਸ਼ ਕੀਤਾ। ਸਿਰਫ ਪੰਜਾਬੀ ਹੀ ਨਹੀਂ ਦੂਜੀਆਂ ਕਮਿਊਨਿਟੀਆਂ ਦੇ ਕਲਾਕਾਰਾਂ ਨੇ ਵੀ ਇਸ ਕਿਸਮ ਦੀਆਂ ਸਰਗਰਮੀਆਂ ਕੀਤੀਆਂ। ਉਦਾਹਰਨ ਵਜੋਂ, ਮਜ਼ਦੂਰ ਲਹਿਰ ਦੇ ਜਾਣੇ ਪਛਾਣੇ ਗੀਤਕਾਰ ਯੂਟਾ ਫਿਲਿਪ ਨੇ ਸੀ ਐੱਫ ਯੂ ਦੀਆਂ ਮੀਟਿੰਗਾਂ ਵਿੱਚ ਸ਼ਮੂਲੀਅਤ ਕੀਤੀ।

ਖੇਤ ਮਜ਼ਦੂਰਾਂ ਦੇ ਘੋਲ ਵਿੱਚ ਜੁੜੇ ਪਹਿਲੇ ਗਰੁੱਪ ਵਿੱਚ ਹਰਿੰਦਰ ਮਾਹਲ 1982 ਵਿੱਚ, ਜੂਡੀ ਕੈਵਾਨਾਅ 1984 ਵਿੱਚ ਅਤੇ ਰਾਜ ਚੌਹਾਨ 1986 ਵਿੱਚ ਲਹਿਰ ਨੂੰ ਛੱਡ ਗਏ। ਰਾਜ ਚੌਹਾਨ ਦੇ 1986 ਵਿੱਚ ਪ੍ਰਧਾਨਗੀ ਤੋਂ ਅਸਤੀਫਾ  ਦੇਣ ਬਾਅਦ ਸਰਵਨ ਬੋਲ 5 ਸਾਲ ਤੱਕ ਇਸ ਅਹੁਦੇ ਉੱਤੇ ਰਿਹਾ ਅਤੇ ਸੰਨ 1991 ਵਿੱਚ ਯੂਨੀਅਨ ਨੂੰ ਛੱਡ ਗਿਆ। ਚਰਨਪਾਲ ਗਿੱਲ ਜੋ ਆਪਣੀ ਸੋਸ਼ਲ ਵਰਕਰ ਦੀ ਨੌਕਰੀ ਦੇ ਨਾਲ ਨਾਲ ਯੂਨੀਅਨ ਵਿੱਚ ਵੀ ਆਪਣਾ ਯੋਗਦਾਨ ਪਾਉਂਦਾ ਰਿਹਾ ਅਜੇ ਵੀ

ਯੂਨੀਅਨ ਨਾਲ ਸੰਬੰਧ ਰੱਖਦਾ ਹੈ। ਬਜ਼ੁਰਗ ਜਵਾਲਾ ਸਿੰਘ ਗਰੇਵਾਲ ਜੋ ਯੂਨੀਅਨ ਦੀਆਂ ਮੁੱਢਲੀਆਂ ਸਰਗਰਮੀਆਂ ਤੋਂ ਇਸ ਦੇ ਨਾਲ ਰਿਹਾ ਹੈ ਅਜੇ ਵੀ ਯੂਨੀਅਨ ਦੀ ਪ੍ਰਬੰਧਕ ਕਮੇਟੀ ਵਿੱਚ ਸਗਰਗਰਮ ਹੈ। ਇਸ ਹੀ ਤਰ੍ਹਾਂ ਪ੍ਰੀਤਮ ਸਿੰਘ ਮੁੱਕਰ ਵੀ ਲੰਮੇ ਸਮੇਂ ਤੋਂ ਯੂਨੀਅਨ ਦੀ ਐਗਜ਼ੈਕਟਿਵ ਕਮੇਟੀ ਦੇ ਮੈਂਬਰ ਚਲੇ ਆ ਰਹੇ ਹਨ। ਹੋਰ ਵੀ ਕਈ ਮੈਂਬਰ ਜੋ ਵੱਖੋ ਵੱਖਰੇ ਕਾਰਨਾਂ ਕਰਕੇ ਸਰਗਰਮ ਨਹੀਂ ਰਹੇ ਪਰ ਮੌਕਾ ਮਿਲਣ ’ਤੇ ਯੂਨੀਅਨ ਦੇ ਕੰਮਾਂ-ਕਾਰਾਂ ਵਿੱਚ ਹਿੱਸਾ ਲੈਂਦੇ ਰਹਿੰਦੇ ਹਨ। ਐਡਵੋਕੇਸੀ ਅਤੇ ਲਾਬੀ ਗਰੁੱਪ ਦੇ ਦੌਰ ਸਮੇਂ ਕੁਝ ਨਵੇਂ ਮੈਂਬਰ ਜਿਵੇਂ ਸਤ ਬਸਰਾਨ ਅਤੇ ਪਾਲ ਗਿੱਲ ਯੂਨੀਅਨ ਨਾਲ ਕੰਮ ਕਰਨ ਲੱਗੇ। ਸਤ ਬਸਰਾਨ ਅੱਜ ਵੀ ਯੂਨੀਅਨ ਨਾਲ ਕੰਮ ਕਰ ਰਿਹਾ ਹੈ।

## ਸਾਰ

ਇਕ ਗੱਲ ਬੜੀ ਸਪਸ਼ਟ ਹੈ ਕਿ ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ ਆਪਣੇ ਮੁੱਖ ਮਕਸਦ ਵਿੱਚ ਕਾਮਯਾਬ ਨਹੀਂ ਹੋਈ। ਇਸ ਵਲੋਂ ਮਿੱਥਿਆ ਮੁੱਖ ਕੰਮ - ਬੀ ਸੀ ਦੇ ਖੇਤ ਮਜ਼ਦੂਰਾਂ ਨੂੰ ਇਕ ਮਜ਼ਦੂਰ ਜਥੇਬੰਦੀ ਵਿੱਚ ਜਥੇਬੰਦ ਕਰਨਾ - ਜਿਉਂ ਦਾ ਤਿਉਂ ਪਿਆ ਹੈ। ਪਰ ਆਪਣੀ ਹੋਂਦ ਦੇ ਦੌਰਾਨ ਇਸ ਨੇ ਕਈ ਖੇਤਰਾਂ ਵਿੱਚ ਮਾਣਯੋਗ ਪ੍ਰਾਪਤੀਆਂ ਕੀਤੀਆਂ ਹਨ। ਯੂਨੀਅਨ ਦੇ ਕੰਮਾਂ ਕਾਰਨ ਖੇਤ ਮਜ਼ਦੂਰਾਂ ਦੀਆਂ ਸਮੱਸਿਆਵਾਂ ਨੂੰ ਕਨੇਡਾ ਵਿੱਚ ਨੈਸ਼ਨਲ ਪੱਧਰ ’ਤੇ ਜਾਣਿਆ ਜਾਣ ਲੱਗਾ ਹੈ। ਯੂਨੀਅਨ ਦੇ ਕੰਮ ਕਾਰਨ ਖੇਤ ਮਜ਼ਦੂਰਾਂ ਨਾਲ ਵਿਤਕਰਾ ਕਰਨ ਵਾਲੇ ਬੀ ਸੀ ਅਤੇ ਕਨੇਡਾ ਦੇ ਕਿੰਨੇ ਹੀ ਕਾਨੂੰਨਾਂ ਵਿੱਚ ਤਬਦੀਲੀਆਂ ਹੋਈਆਂ ਹਨ। ਯੂਨੀਅਨ ਦੇ ਕੰਮਾਂ ਕਾਰਨ ਕਨੇਡਾ ਦੀ ਪੰਜਾਬੀ ਕਮਿਊਨਿਟੀ ਦਾ ਬੀ ਸੀ ਅਤੇ ਕਨੇਡਾ ਦੀ ਮਜ਼ਦੂਰ ਲਹਿਰ ਅਤੇ ਹੋਰ ਅਗਾਂਹਵਧੂ ਹਲਕਿਆਂ ਨਾਲ ਸੰਪਰਕ ਬਣਿਆ ਹੈ। ਇਕ ਸਮਾਜਕ ਲਹਿਰ ਵਜੋਂ ਯੂਨੀਅਨ ਨੇ ਇਕੱਲੀ ਪੰਜਾਬੀ ਕਮਿਊਨਿਟੀ ਨੂੰ ਹੀ ਨਹੀਂ ਸਗੋਂ ਕਨੇਡਾ ਦੀ ਸਮੁੱਚੀ ਕਮਿਊਨਿਟੀ ਨੂੰ ਪ੍ਰਭਾਵਤ ਕੀਤਾ ਹੈ। ਸਾਡੇ ਖਿਆਲ ਵਿੱਚ ਇਨ੍ਹਾਂ ਸਭ ਕਾਰਨਾਂ ਕਰਕੇ ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ ਦਾ ਕਨੇਡਾ ਵਿੱਚ ਪੰਜਾਬੀਆਂ ਦੀਆਂ ਅਗਾਂਹਵਧੂ ਸਰਗਰਮੀਆਂ ਇਕ ਖਾਸ ਸਥਾਨ ਬਣਦਾ ਹੈ।

ਫਾਰਮ ਵਰਕਰਜ਼ ਆਰਗੇਨਾਈਜ਼ਿੰਗ ਕਮੇਟੀ ਅਤੇ ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਦੇ ਕੰਮ ਨੂੰ ਅੱਗੇ ਵਧਾਉਣ ਅਤੇ ਸਹਿਯੋਗ ਦੇਣ ਲਈ ਅਣਗਿਣਤ ਲੋਕਾਂ ਨੇ ਆਪੋ ਆਪਣੇ ਵਿੱਤ ਅਨੁਸਾਰ ਯੋਗਦਾਨ ਪਾਇਆ ਹੈ। ਉਨ੍ਹਾਂ ਵਿੱਚੋਂ ਜਿੰਨੇ ਕੁ ਲੋਕਾਂ ਬਾਰੇ ਅਸੀਂ ਪਤਾ ਕਰ ਸਕੇ ਹਾਂ ਉਨ੍ਹਾਂ ਦੇ ਨਾਂ ਇੱਥੇ ਹਾਜ਼ਰ ਹਨ: ਸਟੂਅਰਟ ਰੱਸ਼, ਕੈਲਵਿਨ ਸੈਂਡਬੌਰਨ, ਡਾਨ ਕਰੇਨ, ਕੈਰੋਲਿਨ ਮਕੂਲ, ਪੈਟੀ ਲੇਨ ਅਤੇ ਮੈਰਿਲਿਨ ਕੌਸਕੀ। ਇਹ ਸਾਰੇ ਬੀ ਸੀ ਦੀ ਲਾਅ ਯੂਨੀਅਨ ਨਾਲ ਸੰਬੰਧਤ ਵਕੀਲ ਸਨ ਅਤੇ ਇਨ੍ਹਾਂ ਲੰਮਾਂ ਸਮਾਂ ਯੂਨੀਅਨ ਦੀ ਕਾਨੂੰਨੀ ਕੰਮਾਂ ਵਿੱਚ ਮਦਦ ਕੀਤੀ। ਕਨੇਡਾ ਦੀ ਸਮੁੱਚੀ ਟਰੇਡ ਯੂਨੀਅਨ ਲਹਿਰ ਅਤੇ ਹੋਰ ਅਗਾਂਹਵਧੂ ਸੰਸਥਾਂਵਾਂ ਵਿੱਚ ਕੰਮ ਕਰਦੇ ਲੋਕਾਂ ਵਿੱਚੋਂ ਇਸ ਲਹਿਰ ਦੀ ਮਦਦ ਕਰਨ ਕਰਨ ਵਾਲੇ ਲੋਕਾਂ ਵਿੱਚ ਕੁਝ ਇਹ ਲੋਕ ਸਨ: ਜੈਰੀ ਸਟੋਨੀ (ਆਈ ਡਬਲਿਊ ਏ ਲੀਡਰ), ਆਰਟ ਕੂਬੀ (ਪ੍ਰਧਾਨ ਬੀ ਸੀ ਫੈਡਰੇਸ਼ਨ ਆਫ ਲੇਬਰ), ਟੌਮ ਸੈਂਡਰਬੌਰਨ, ਜਿੰਮ ਕੁਏਲ, ਟੈਰੀ ਗਲੈਵਿਨ, ਵੈਨੋ ਨੀਸ਼ਮ, ਕੈਰਿਨ ਡੀਨ, ਲਾਉਰੀ ਵਾਈਟ, ਡੇਵਿਡ ਰੀਮ, ਮਾਈਕ ਫਲੈਮਿੰਗ ਅਤੇ ਡੇਵਿਡ ਜੈਕਸਨ। ਭਾਰਤੀ ਅਤੇ ਪੰਜਾਬੀ ਕਮਿਊਨਿਟੀ ਵਿੱਚੋਂ ਇਸ ਲਹਿਰ ਵਿੱਚ ਕੰਮ ਕਰਨ ਵਾਲੇ ਅਤੇ ਇਸ ਲਹਿਰ ਦੀ ਮਦਦ ਕਰਨ ਵਾਲੇ ਲੋਕਾਂ ਵਿੱਚੋਂ ਕੁਝ ਲੋਕ ਇਹ ਸਨ: ਹਰਿੰਦਰ ਮਾਹਲ, ਰਾਜ ਚੌਹਾਨ, ਹਰੀ ਸ਼ਰਮਾ, ਚਿੰਨ ਬੈਨਰਜੀ, ਚਰਨਪਾਲ ਗਿੱਲ, ਜਵਾਲਾ ਸਿੰਘ ਗਰੇਵਾਲ, ਸਰਵਨ ਬੋਲ, ਪ੍ਰੀਤਮ ਸਿੰਘ ਮੁੱਕਰ, ਪ੍ਰੀਤਮ ਕੌਰ, ਨਛੱਤਰ ਕੌਰ ਮਾਨ, ਸੁਰਜੀਤ ਕੌਰ, ਅੰਮ੍ਰਿਤ ਮਾਨ, ਕਰਮਜੀਤ ਕੌਰ ਸਿੱਧੂ, ਸੁਖਵੰਤ ਸਿੱਧੂ, ਰਾਜਿੰਦਰ ਕੌਰ, ਹਰਜਿੰਦਰ ਨਿੱਜਰ, ਗੁਰਚਰਨ ਧਾਲੀਵਾਲ, ਅਜੈਬ ਸਿੰਘ, ਪਰਮਜੀਤ ਚਾਹਲ, ਕੁੱਲੂ ਮਾਹਲ, ਇੰਦਰ ਚੌਹਾਨ, ਪ੍ਰੀਤਮ ਸਿੰਘ ਲਿੱਧੜ, ਗੁਰਨਾਮ ਸਹੋਤਾ, ਸਤਿੰਦਰ ਸਿੱਧੂ, ਹੁਕਮ ਚੰਦ, ਸਰਬਜੀਤ ਹੁੰਦਲ, ਗੁਰਚਰਨ ਬਰਾੜ, ਜਸਵੀਰ ਕੌਰ ਬਰਾੜ, ਸੁਖਵੰਤ ਹੁੰਦਲ, ਭੁਪਿੰਦਰ ਢਿੱਲੋਂ, ਸਾਧੂ ਬਿਨਿੰਗ, ਸਤਵੰਤ ਰਾਏ, ਸੁਖਦਰਸ਼ਨ ਕੌਰ ਮੱਲੀ, ਬਲਵਿੰਦਰ ਕੌਰ ਜੰਡੂ, ਜਸਵੀਰ ਕੌਰ ਸੱਗੂ, ਸੁਰਿੰਦਰਜੀਤ ਬਾਠ, ਪਾਲ ਬਿਨਿੰਗ, ਦਰਸ਼ਨ ਢਿੱਲੋਂ, ਜੀਤੀ ਢਿੱਲੋਂ, ਭੁਪਿੰਦਰ ਬਾਸੀ, ਅਮਰਜੀਤ ਚਾਹਲ, ਨਿਰਮਲ ਰਤਨ, ਹਰਵਿੰਦਰ ਹੁੰਦਲ, ਅਜਮੇਰ ਰੋਡੇ, ਜਗਦੀਸ਼ ਬਿਨਿੰਗ, ਮੇਜਰ ਰਾਏ, ਉੱਜਲ ਦੁਸਾਂਝ, ਕਰਨੈਲ ਮਾਨ, ਅਮਰਜੀਤ ਸੂਫੀ, ਸ਼ਿੰਦਰ ਬਰਾੜ, ਅੰਜੂ ਹੁੰਦਲ, ਹਰਜੀ ਸਾਂਗਰਾ, ਭਾਵਨਾ ਭੰਗੂ।

ਕਨੇਡੀਅਨ ਫਾਰਮਵਰਕਰਜ਼ ਯੂਨੀਅਨ (ਸੀ ਐੱਫ ਯੂ) ਦਾ ਇਹ ਰੇਖਾ ਚਿੱਤਰ ਲਿਖਣ ਲਈ ਹੇਠ ਲਿਖੇ ਸੋਮਿਆਂ ਨੂੰ ਆਧਾਰ ਬਣਾਇਆ ਗਿਆ ਹੈ:

1. ਖੇਤ ਮਜ਼ਦੂਰਾਂ ਦੇ ਸੰਘਰਸ਼ ਨਾਲ ਸੰਬੰਧਤ ਵਿਅਕਤੀਆਂ ਖਾਸ ਕਰ ਰਾਜ ਚੌਹਾਨ, ਹਰਿੰਦਰ ਮਾਹਲ, ਡਾਕਟਰ ਹਰੀ ਸ਼ਰਮਾ, ਚਿੰਨ ਬੈਨਰਜੀ ਅਤੇ ਚਰਨਪਾਲ ਗਿੱਲ ਨਾਲ ਸਮੇਂ ਸਮੇਂ ਹੋਈ ਗੱਲਬਾਤ।

2. ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਦੇ ਡਾਕੂਮੈਂਟਸ।

3. ਸਥਾਨਕ ਅਖਬਾਰਾਂ ਤੇ ਮੈਗਜ਼ੀਨ: ਵੈਨਕੂਵਰ ਸੰਨ, ਪਰੋਵਿੰਸ, ਕੋਲੰਬੀਅਨ, 'ਕਨੇਡਾ ਦਰਪਣ', 'ਵਤਨੋਂ ਦੂਰ' ਅਤੇ ਵਤਨ।

4. ਉੱਪਰਲੇ ਸੋਮਿਆਂ ਤੋਂ ਇਲਾਵਾ ਇਸ ਰੇਖਾ-ਚਿੱਤਰ ਵਿਚਲੀ ਬਹੁਤੀ ਜਾਣਕਾਰੀ ਸਾਧੂ ਬਿਨਿੰਗ ਦੇ ਐੱਮ ਏ ਦੇ ਥੀਸਿਸ, "ਦਾ ਕਨੇਡੀਅਨ ਫਾਰਮਵਰਕਰਜ਼ ਯੂਨੀਅਨ: ਏ ਕੇਸ ਸਟੱਡੀ ਇਨ ਸੋਸ਼ਲ ਮੂਵਮਿੰਟ", ਸਾਈਮਨ ਫਰੇਜ਼ਰ ਯੂਨੀਵਰਸਿਟੀ, 1986, ਉੱਤੇ ਆਧਾਰਿਤ ਹੈ।

ਅੱਠ

# ਨਸਲਵਾਦ ਵਿਰੁੱਧ ਬੀ ਸੀ ਸੰਘਰਸ਼ ਸੰਮਤੀ ਬੀ ਸੀ ਓ ਐੱਫ ਆਰ

ਨਸਲਵਾਦ ਵਿਰੁੱਧ ਬੀ ਸੀ ਸੰਘਰਸ਼ ਸੰਮਤੀ (ਬ੍ਰਿਟਿਸ਼ ਕੋਲੰਬੀਆ ਔਰਗੇਨਾਈਜੇਸ਼ਨ ਟੂ ਫਾਈਟ ਰੇਸਿਜ਼ਮ - ਬੀ ਸੀ ਓ ਐੱਫ ਆਰ) ਦੀ ਸ਼ੁਰੂਆਤ ਵੈਨਕੂਵਰ ਵਿੱਚ ਨਵੰਬਰ 1980 ਨੂੰ ਹੋਈ। ਆਪਣੀ ਸ਼ੁਰੂਆਤ ਦੇ ਪਹਿਲੇ ਹੀ ਕੁਝ ਮਹੀਨਿਆਂ ਦੌਰਾਨ ਸੰਘਰਸ਼ ਸੰਮਤੀ ਨਸਲਵਾਦ ਵਿਰੁੱਧ ਲੜਨ ਵਾਲੇ ਸਾਰੇ ਲੋਕਾਂ ਅਤੇ ਜਥੇਬੰਦੀਆਂ ਦਾ ਕੇਂਦਰ ਬਣ ਗਈ। ਇਸ ਦੀਆਂ ਮੁੱਖ ਸਰਗਰਮੀਆਂ ਦਾ ਧੁਰਾ ਭਾਵੇਂ ਵੈਨਕੂਵਰ ਅਤੇ ਆਸ ਪਾਸ ਦੇ ਇਲਾਕੇ ਸਨ ਪਰ ਇਸ ਦਾ ਅਸਰ ਅਤੇ ਕੰਮ ਬੀ ਸੀ ਦੇ ਸਾਰੇ ਇਲਾਕਿਆਂ ਵਿੱਚ ਫੈਲਿਆ ਹੋਇਆ ਸੀ। ਇਸ ਨੂੰ ਸ਼ੁਰੂ ਕਰਨ ਵਾਲੇ, ਇਸ ਦੀ ਅਗਵਾਈ ਕਰਨ ਵਾਲੇ ਅਤੇ ਇਸ ਦੇ ਬਹੁਗਿਣਤੀ ਮੈਂਬਰ ਭਾਵੇਂ ਭਾਰਤੀ ਸਨ ਪਰ ਇਸ ਵਿੱਚ ਸਮਾਜ ਦੇ ਸਾਰੇ ਹਿੱਸਿਆਂ ਵਿੱਚੋਂ ਲੋਕਾਂ ਨੇ ਸ਼ਮੂਲੀਅਤ ਕੀਤੀ। ਇਸ ਪੱਖੋਂ ਇਹ ਸੰਸਥਾ ਭਾਰਤੀ ਮੂਲ ਦੇ ਲੋਕਾਂ ਵਲੋਂ ਜਥੇਬੰਦ ਕੀਤੀਆਂ ਬਾਕੀ ਸੰਸਥਾਂਵਾਂ ਨਾਲੋਂ ਵੱਖਰੀ ਪਛਾਣ ਤੇ ਸੁਭਾਅ ਰੱਖਣ ਵਾਲੀ ਸੰਸਥਾ ਸੀ।

ਬੇਸ਼ੱਕ ਨਸਲਵਾਦ ਦਾ ਕੋਹੜ ਬੀ ਸੀ ਅਤੇ ਕਨੇਡਾ ਦੇ ਸਿਆਸੀ, ਆਰਥਿਕ, ਸਮਾਜਕ ਅਤੇ ਸਭਿਆਚਾਰਕ ਢਾਂਚੇ ਦਾ ਮੁੱਢ ਤੋਂ ਹੀ ਹਿੱਸਾ ਚੱਲਿਆ ਆ ਰਿਹਾ ਸੀ ਪਰ ਜਿਸ ਸ਼ਿੱਦਤ ਅਤੇ ਘਿਨਾਉਣੇ ਰੂਪ ਵਿੱਚ ਇਹ ਪੰਜਾਬੀਆਂ/ਭਾਰਤੀਆਂ ਵਿਰੁੱਧ ਅੱਠਵੇਂ ਦਹਾਕੇ ਦੌਰਾਨ ਪੇਸ਼ ਹੋਇਆ ਉਹ ਆਪਣੇ ਆਪ ਵਿੱਚ ਇਕ ਵੱਡੀ ਚਿੰਤਾ ਵਾਲੀ ਗੱਲ ਸੀ। ਇਸ ਸਮੇਂ ਦੌਰਾਨ ਵੱਡੀ ਗਿਣਤੀ ਵਿੱਚ ਭਾਰਤੀ, ਖਾਸ ਕਰਕੇ ਪੰਜਾਬੀ, ਲੋਕ ਕਨੇਡਾ ਆਏ, ਜਿਸ ਦੇ ਪ੍ਰਤੀਕਰਮ ਵਜੋਂ ਉਹ ਨਸਲਵਾਦੀ ਗੋਰਿਆਂ ਵਲੋਂ ਹੁੰਦੇ ਨਸਲਵਾਦ ਦਾ ਮੁੱਖ ਨਿਸ਼ਾਨਾ ਬਣੇ। ਬੀ ਸੀ ਦੇ ਕਈ ਛੋਟੇ ਸ਼ਹਿਰਾਂ ਜਿਵੇਂ ਕੁਨੈਲ, ਵਿਲੀਅਮਜ਼ਲੇਕ, ਫੋਰਟ ਸੇਂਟ ਜੇਮਜ਼ ਆਦਿ ਵਿੱਚ ਮਿੱਲਾਂ ਵਿੱਚ ਕੰਮ ਕਰਨ ਵਾਲੇ ਪੰਜਾਬੀਆਂ ਉੱਪਰ ਜਿਸਮਾਨੀ ਹਮਲਿਆਂ ਦੀਆਂ ਘਟਨਾਵਾਂ ਆਮ ਵਾਪਰਨੀਆਂ ਸ਼ੁਰੂ ਹੋ ਗਈਆਂ। ਵੈਨਕੂਵਰ ਅਤੇ ਆਸ ਪਾਸ ਦੇ ਇਲਾਕਿਆਂ ਵਿੱਚ ਵੀ ਨਸਲਵਾਦੀ ਗੋਰਿਆਂ ਵਲੋਂ ਭਾਰਤੀ ਲੋਕਾਂ ਦੇ ਘਰਾਂ ਦੇ ਸ਼ੀਸ਼ੇ ਭੰਨ ਦੇਣੇ, ਇਕੱਲੇ ਦੁਕੱਲੇ ਵਿਅਕਤੀ ਉੱਤੇ ਥੁੱਕ ਦੇਣਾ ਜਾਂ ਜਿਸਮਾਨੀ ਹਮਲਾ ਕਰ ਦੇਣਾ ਆਦਿ ਆਮ ਘਟਨਾਵਾਂ ਸਨ। ਕਈ ਵਾਰ ਇਹ ਜਿਸਮਾਨੀ ਹਮਲੇ ਬਹੁਤ ਘਾਤਕ ਰੂਪ ਧਾਰ ਜਾਂਦੇ ਸਨ। ਉਦਾਹਰਨ ਲਈ 16 ਮਾਰਚ 1979 ਨੂੰ ਨਿਊ ਵੈਸਟਮਿਨਸਟਰ ਵਿੱਚ 19 ਸਾਲਾਂ ਦੇ ਪੰਜਾਬੀ ਨੌਜਵਾਨ ਰਣਜੀਤ ਮੁੱਤੀ ਉੱਪਰ ਦੋ ਗੋਰਿਆਂ ਨੇ ਜਿਸਮਾਨੀ ਹਮਲਾ ਕੀਤਾ। ਇਸ ਹਮਲੇ ਕਾਰਨ ਉਸ ਦੇ ਗੰਭੀਰ ਸੱਟਾਂ ਲੱਗੀਆਂ ਅਤੇ 26 ਮਾਰਚ ਨੂੰ ਉਸ ਦੀ ਮੌਤ ਹੋ ਗਈ। ਇਸ ਹੀ ਤਰ੍ਹਾਂ 25 ਮਾਰਚ 1979 ਨੂੰ ਵੈਨਕੂਵਰ ਵਿੱਚ ਰਣਜੀਤ ਹੇਅਰ ਅਤੇ ਉਸ ਦੇ ਦੋਸਤ ਉੱਪਰ ਨਸਲੀ ਗੋਰਿਆਂ ਵਲੋਂ ਹਮਲਾ ਕੀਤਾ ਗਿਆ। ਇਸ ਹਮਲੇ ਕਾਰਨ ਰਣਜੀਤ ਹੇਅਰ ਦੇ ਸਿਰ ਅਤੇ ਸਰੀਰ ਦੇ ਹੋਰ ਹਿੱਸਿਆਂ ਉੱਤੇ ਗੰਭੀਰ ਸੱਟਾਂ ਲੱਗੀਆਂ। ਬੇਹੋਸ਼ੀ ਦੀ ਹਾਲਤ ਵਿੱਚ ਉਸ ਨੂੰ ਹਸਪਤਾਲ ਲਿਜਾਇਆ ਗਿਆ ਅਤੇ ਜ਼ਿੰਦਗੀ ਬਚਾਊ ਯੰਤਰਾਂ ਦੀ ਮਦਦ ਲੈਣੀ ਪਈ। ਇਸ ਤੋਂ ਬਿਨਾਂ ਬੀ ਸੀ ਦੇ ਸ਼ਹਿਰਾਂ ਦੀਆਂ ਸੜਕਾਂ ਉੱਤੇ, ਕੰਧਾਂ ਉੱਤੇ, ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਅਤੇ ਸ਼ਹਿਰ ਦੀਆਂ ਪਬਲਿਕ ਥਾਂਵਾਂ ਉੱਪਰ ਭਾਰਤੀਆਂ ਵਿਰੁੱਧ ਹਰ ਕਿਸਮ ਦਾ ਗੰਦ ਮੰਦ ਲਿਖਿਆ ਜਾਣ ਲੱਗਾ। ਮੁੱਖ ਧਾਰਾ ਦੀਆਂ ਅੰਗਰੇਜ਼ੀ ਅਖਬਾਰਾਂ ਵਿੱਚ ਵੀ ਲੁਕਵੇਂ ਅਤੇ ਜ਼ਾਹਰਾ ਤੌਰ ’ਤੇ ਬਹੁਤ ਕੁਝ ਨਸਲਵਾਦੀ ਛਪ ਰਿਹਾ ਸੀ। ਜ਼ਾਹਰਾ ਨਸਲਵਾਦ ਦੀ ਇਕ ਉਦਾਹਰਨ ਪੱਤਰਕਾਰ ਡੱਗ ਕਾਲਿਨਜ਼ ਵਲੋਂ ਆਪਣੇ ਕਾਲਮਾਂ ਵਿੱਚ ਲਗਾਤਾਰ ਗੈਰ-ਗੋਰੇ ਲੋਕਾਂ ਵਿਰੁੱਧ ਨਫਰਤ ਫੈਲਾਈ ਜਾਣੀ ਸੀ।

ਇਸ ਮਾਹੌਲ ਤੋਂ ਫਾਇਦਾ ਉਠਾਉਣ ਵਾਸਤੇ ਚਿੱਟੇ ਨਸਲਵਾਦ ਦੀ ਸੱਭ ਤੋਂ ਵੱਡੀ ਝੰਡਾ ਬਰਦਾਰ ਜਥੇਬੰਦੀ ਕੂ ਕਲੈਕਸ ਕਲੈਨ ਨੇ ਬੀ ਸੀ ਵੱਲ ਧਿਆਨ ਦੇਣਾ ਸ਼ੁਰੂ ਕਰ ਦਿੱਤਾ ਅਤੇ ਇੱਥੋਂ ਦੇ ਗੋਰਿਆਂ ਨੂੰ ਜਥੇਬੰਦ ਕਰਨਾ ਸ਼ੁਰੂ ਕੀਤਾ। ਕਲੈਨ ਦੀ ਪਿਛਲੇ ਕਈ ਦਹਾਕਿਆਂ ਤੋਂ ਬੀ ਸੀ ਵਿੱਚ ਕੋਈ ਜਥੇਬੰਦਕ ਹੋਂਦ ਨਹੀਂ ਸੀ। ਸੱਤਰਵਿਆਂ ਦੇ ਨਸਲਵਾਦੀ ਮਾਹੌਲ ਨੇ ਉਨ੍ਹਾਂ ਦੀ ਆਮਦ ਮੁੜ ਸੰਭਵ ਬਣਾ ਦਿੱਤੀ। ਕੂ ਕਲਕਸ ਕਲੈਨ ਦਾ ਗਰੈਂਡ ਵਿਜ਼ਰਡ ਡੇਵਿਡ ਡਿਊਕ 1980 ਦੀਆਂ ਗਰਮੀਆਂ ਵਿੱਚ ਬੀ ਸੀ ਦਾ ਟੂਰ ਕਰਨ ਵਾਸਤੇ ਆਇਆ। ਉਸ ਨੇ ਗੈਰ-ਗੋਰੇ ਲੋਕਾਂ ਅਤੇ ਘੱਟ ਗਿਣਤੀ ਲੋਕਾਂ ਵਿਰੁੱਧ ਨਸਲਵਾਦ ਨੂੰ ਭੜਕਾਉਣ ਦੀ ਪੂਰੀ ਕੋਸ਼ਿਸ਼ ਕੀਤੀ। ਵੈਨਕੂਵਰ ਦੇ ਰੇਡੀਓ ਸਟੇਸ਼ਨ ਸੀ. ਜੇ. ਆਰ ਅਤੇ ਹੋਰ ਮੀਡੀਏ ਨੇ ਉਸ ਦਾ ਸੁਨੇਹਾ ਬਾਹਰ ਲਿਜਾਣ ਵਿੱਚ ਆਪਣਾ ਨਸਲਵਾਦੀ ਰੋਲ ਨਿਭਾਇਆ।

ਇਸ ਤਰ੍ਹਾਂ ਦੇ ਨਸਲਵਾਦ ਵਿਰੁੱਧ ਲੜਾਈ ਦੇਣ ਲਈ 1970ਵਿਆਂ ਦੇ ਅੱਧ ਦੇ ਨੇੜੇ ਤੇੜੇ ਭਾਰਤੀ ਕਮਿਊਨਿਟੀ ਵਿੱਚ ਵਿਅਕਤੀਗਤ ਅਤੇ ਜਥੇਬੰਦਕ ਪੱਧਰ ਉੱਤੇ ਕੋਸ਼ਿਸ਼ਾਂ ਹੋਣੀਆਂ ਸ਼ੁਰੂ ਹੋ ਗਈਆਂ ਸਨ। ਕਮਿਊਨਿਟੀ ਵਿੱਚ ਕੰਮ ਕਰ ਰਹੀਆਂ ਦੂਜੀਆਂ ਅਗਾਂਹਵਧੂ ਜਥੇਬੰਦੀਆਂ ਨੇ ਆਪਣੀਆਂ ਸਰਗਰਮੀਆਂ ਵਿੱਚ ਨਸਲਵਾਦ ਵਿਰੁੱਧ ਲੜਨ ਨੂੰ ਇਕ ਇਕ ਮਹੱਤਵਪੂਰਨ ਸਰਗਰਮੀ ਮਿੱਥ ਲਿਆ ਸੀ। ਇਸ ਮਕਸਦ ਵਾਸਤੇ ਇੰਡੀਅਨ ਡੀਫੈਂਸ ਕਮੇਟੀ ਪਹਿਲਾਂ ਹੀ 1974 ਦੁਆਲੇ ਹੋਂਦ ਵਿੱਚ ਆ ਚੁੱਕੀ ਸੀ। ਸੰਨ 1978 ਦੇ ਸ਼ੁਰੂ ਵਿੱਚ ਵੈਨਕੂਵਰ ਵਿੱਚ ਇੰਮੀਗਰੈਂਟਾਂ ਅਤੇ ਘੱਟ ਗਿਣਤੀ ਲੋਕਾਂ ਦੀ ਰਾਖੀ ਲਈ "ਕਮੇਟੀ ਟੂ ਡਿਫੈਂਡ ਦੀ ਰਾਈਟਸ ਆਫ ਇਮੀਗਰੈਂਟਸ ਐਂਡ ਐਥਨਿਕ ਗਰੁੱਪਸ ਇਨ ਕੈਨੇਡਾ" ਦੀ ਸਥਾਪਨਾ ਕੀਤੀ ਗਈ। ਇਸ ਕਮੇਟੀ ਵਿੱਚ ਤੀਜੀ ਦਨੀਆ ਤੋਂ ਆਏ ਇਮੀਗਰੈਂਟਾਂ ਦੀਆਂ ਕਮਿਊਨਿਟੀਆਂ, ਕਨੇਡਾ ਦੀਆਂ ਹੋਰ ਘੱਟ ਗਿਣਤੀਆਂ ਦੇ ਲੋਕ ਅਤੇ ਕਨੇਡਾ ਦੇ ਅਗਾਂਹਵਧੂ ਲੋਕ ਸ਼ਾਮਲ ਸਨ। ਇਸ ਕਮੇਟੀ ਦਾ ਇਕ ਮਕਸਦ ਕਨੇਡਾ ਵਿੱਚ ਨਸਲਵਾਦ ਦਾ ਟਾਕਰਾ ਕਰਨਾ ਸੀ। ਇਸ ਕਮੇਟੀ ਨੂੰ ਸਥਾਪਤ ਕਰਨ ਵਿੱਚ ਭਾਰਤੀ ਕਮਿਊਨਿਟੀ ਦੀ ਜਥੇਬੰਦੀ ਇਪਾਨਾ ਨੇ ਮਹੱਤਵਪੂਰਨ ਭੂਮਿਕਾ ਨਿਭਾਈ। ਅਗਸਤ 1978 ਵਿੱਚ ਮਾਂਟਰੀਅਲ ਵਿੱਚ ਹੋਈ ਆਪਣੀ ਦੂਸਰੀ ਕਨਵੈਨਸ਼ਨ ਵਿੱਚ ਇਪਾਨਾ ਨੇ ਨਸਲਵਾਦ ਦਾ ਟਾਕਰਾ ਕਰਨ ਲਈ ਇਕਮੁੱਠ ਹੋਣ ਦਾ ਮਤਾ ਪਾਸ ਕੀਤਾ। ਇਸ ਹੀ ਤਰ੍ਹਾਂ 16 ਅਕਤੂਬਰ 1977 ਨੂੰ ਈਸਟ ਇੰਡੀਅਨ ਵਰਕਰਜ਼ ਐਸੋਸੀਏਸ਼ਨ ਦੀ ਸਥਾਪਨਾ ਲਈ ਸਰੀ ਵਿੱਚ ਮੀਟਿੰਗ ਕੀਤੀ ਗਈ ਜਿਸ ਵਿੱਚ 200 ਤੋਂ ਵੱਧ ਲੋਕ ਸ਼ਾਮਲ ਹੋਏ। ਇਸ ਮੀਟਿੰਗ ਵਿੱਚ ਭਾਰਤ ਦੇ ਮੌਜੂਦਾ ਸਿਆਸੀ ਹਾਲਤਾਂ ਉੱਤੇ ਵਿਚਾਰ ਵਟਾਂਦਰਾ ਕਰਨ ਦੇ ਨਾਲ ਨਾਲ ਨਸਲਵਾਦ ਬਾਰੇ ਵੀ ਵਿਚਾਰ ਵਟਾਂਦਰਾ ਕੀਤਾ ਗਿਆ। ਵਿਅਕਤੀਗਤ ਪੱਧਰ ਉੱਤੇ ਵੀ ਭਾਰਤੀ ਲੋਕ ਨਸਲਵਾਦੀਆਂ ਗੋਰਿਆਂ ਦੇ ਹਮਲਿਆਂ ਦਾ ਮੁਕਾਬਲਾ ਬਹੁਤ ਹੌਸਲੇ ਅਤੇ ਬਹਾਦਰੀ ਨਾਲ ਕਰ ਰਹੇ ਸਨ। ਉਦਾਹਰਨ ਲਈ ਸੰਨ 1977 ਵਿੱਚ ਐਬਟਸਫੋਰਡ ਵਿੱਚ ਭਾਰਤੀ ਔਰਤ ਦਲਜੀਤ ਕੌਰ ਨੇ ਆਪਣੇ ਘਰ ਉੱਤੇ ਹੁੰਦੇ ਨਸਲਵਾਦੀ ਗੋਰਿਆਂ ਦੇ ਹਮਲਿਆਂ ਦਾ ਜੁਆਬ ਗੋਲੀ ਨਾਲ ਦਿੱਤਾ ਅਤੇ ਇਕ ਨਸਲਵਾਦੀ ਗੋਰੇ ਨੂੰ ਜ਼ਖਮੀ ਕਰ ਦਿੱਤਾ। ਵੈਨਕੂਵਰ ਵਿੱਚ ਭਾਰਤੀ ਕਮਿਊਨਿਟੀ ਤੋਂ ਬਿਨਾਂ ਦੂਜੀਆਂ ਘੱਟ ਗਿਣਤੀ ਕਮਿਊਨਿਟੀਆਂ ਅਤੇ ਅਗਾਂਹਵਧੂ ਗੋਰੇ ਲੋਕ ਵੀ ਵੈਨਕੂਵਰ ਵਿੱਚ ਵੱਧ ਰਹੇ ਨਸਲਵਾਦ ਤੋਂ ਚਿੰਤਾਤੁਰ ਸਨ ਅਤੇ ਆਪਣੀ ਯੋਗਤਾ ਅਤੇ ਵਿੱਤ ਮੁਤਾਬਕ ਨਸਲਵਾਦ ਵਿਰੁੱਧ ਲੜਾਈ ਲੜ ਰਹੇ ਸਨ।

ਸੱਤਰਵਿਆਂ ਦੇ ਅਖੀਰ ਵਿੱਚ ਵੈਨਕੂਵਰ ਨਸਲਵਾਦ ਵਿਰੁੱਧ ਜੱਦੋਜਹਿਦ ਕਰ ਰਹੇ ਬਹੁਤੇ ਲੋਕਾਂ ਨੇ ਇਹ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਸੀ ਕਿ ਨਸਲਵਾਦ ਨੂੰ ਵੱਡੇ ਸਮਾਜਕ ਸੰਦਰਭ ਵਿੱਚ ਦੇਖਣ ਦੀ ਲੋੜ ਹੈ ਅਤੇ ਨਸਲਵਾਦ ਵਿਰੁੱਧ ਇਕ ਵੱਡੀ ਲਹਿਰ ਉਸਰਨੀ ਚਾਹੀਦੀ ਹੈ। ਉਨ੍ਹਾਂ ਦਾ ਵਿਚਾਰ ਸੀ ਕਿ ਕਨੇਡਾ ਵਿੱਚ ਨਸਲਵਾਦ ਭਾਰਤੀ ਕਮਿਊਨਿਟੀ ਜਾਂ ਹੋਰ ਘੱਟ ਗਿਣਤੀ ਕਮਿਊਨਿਟੀ/ਕਮਿਊਨਿਟੀਆਂ ਦਾ ਹੀ ਮਸਲਾ ਨਹੀਂ ਸਗੋਂ ਇਹ ਸਮੁੱਚੇ ਕਨੇਡੀਅਨ ਸਮਾਜ ਦਾ ਮਸਲਾ ਹੈ। ਨਸਲਵਾਦ ਵਿਰੁੱਧ ਜਥੇਬੰਦ ਹੋ ਰਹੀ ਇਸ ਨਵੀਂ ਲਹਿਰ ਵਿੱਚ ਭਾਰਤੀਆਂ ਨੇ ਮੁੱਢਲਾ ਰੋਲ ਨਿਭਾਇਆ। ਅਜਿਹਾ ਰੋਲ ਨਿਭਾਉਣ ਵਾਲੇ ਭਾਰਤੀਆਂ ਵਿੱਚੋਂ ਇਪਾਨਾ ਵਿੱਚ ਕੰਮ ਕਰਦੇ ਲੋਕਾਂ ਦਾ ਰੋਲ ਵਰਨਣਯੋਗ ਹੈ। ਇਸ ਸਮੇਂ ਇਪਾਨਾ ਦੇ ਮੈਂਬਰਾਂ ਵਲੋਂ ਨਸਲਵਾਦ ਵਿਰੁੱਧ ਲੜਨ ਵਾਲੀਆਂ ਦੂਜੀਆਂ ਜਥੇਬੰਦੀਆਂ ਨਾਲ ਕਾਫੀ ਭਖਵਾਂ ਵਾਦ ਵਿਵਾਦ ਛੇੜਿਆ ਗਿਆ। ਇਹ ਬਹੁਤੀਆਂ ਜਥੇਬੰਦੀਆਂ ਖੱਬੀ ਸਿਆਸਤ ਨਾਲ ਜੁੜੀਆਂ ਹੋਈਆਂ ਸਨ ਅਤੇ ਇਨ੍ਹਾਂ ਦੇ ਕਾਫੀ ਆਪਸੀ ਮੱਤਭੇਦ ਸਨ। ਖੱਬੇ-ਪੱਖੀ ਪਾਰਟੀਆਂ ਜਿਨ੍ਹਾਂ ਵਿੱਚ ਥਰਡ ਵਰਲਡ ਐਂਟੀ-ਇੰਪੀਅਰਲਿਸਟ ਆਰਗੇਨਾਈਜੇਸ਼ਨ ਅਤੇ ਮਾਰਕਿਸਟ ਲੈਨਿਸਿਟ ਗਰੁੱਪ ਰੈੱਡ ਸਟਾਰ ਕੁਲੈਕਟਿਵ ਅਤੇ ਡਬਲਿਊ ਸੀ ਪੀ (ਐੱਮ ਐੱਲ) ਆਦਿ ਤੋਂ ਬਿਨਾਂ ਹੋਰ ਜਥੇਬੰਦੀਆਂ ਨਾਲ ਵੀ ਵਿਚਾਰ ਕੀਤੇ ਗਏ ਜਿਵੇਂ ਯੂਨੀਅਨ ਆਫ ਬੀ ਸੀ ਚੀਫਜ਼, ਬੀ ਸੀ ਲਾਅ ਯੂਨੀਅਨ, ਬੀ ਸੀ ਫੈਡਰੇਸ਼ਨ ਆਫ ਲੇਬਰ ਅਤੇ ਔਰਤਾਂ ਦੀਆਂ ਜਥੇਬੰਦੀਆਂ ਆਦਿ। ਇਸ ਸਾਰੇ ਵਿਚਾਰ ਵਟਾਂਦਰੇ ਦੇ ਸਿੱਟੇ ਵਜੋਂ 4 ਅਕਤੂਬਰ 1980 ਨੂੰ ਇਕ ਵੱਡੀ ਮੀਟਿੰਗ ਕੀਤੀ ਗਈ ਜਿਸ ਵਿੱਚ 400 ਤੋਂ ਵੱਧ ਲੋਕਾਂ ਨੇ ਹਿੱਸਾ ਲਿਆ।

ਇਸ ਮੀਟਿੰਗ ਤੋਂ ਬਾਅਦ ਭਾਰਤੀ ਕਮਿਊਨਿਟੀ ਵਿਚਲੀਆਂ ਸਾਰੀਆਂ ਅਗਾਂਹਵਧੂ ਜਥੇਬੰਦੀਆਂ (ਸੀ ਪੀ ਸੀ ਐੱਮ ਐੱਲ ਅਤੇ ਈਸਟ ਇੰਡੀਅਨ ਡਿਫੈਂਸ ਕਮੇਟੀ ਤੋਂ ਬਿਨਾਂ) ਨਸਲਵਾਦ ਵਿਰੁੱਧ ਲੜਨ ਵਾਸਤੇ ਇਕੱਤਰ ਹੋ ਗਈਆਂ। ਸਿੱਟੇ ਵਜੋਂ ਭਾਰਤੀ ਕਮਿਊਨਿਟੀ ਅਤੇ ਬਾਹਰਲੀ ਕਮਿਊਨਿਟੀ ਦੀਆਂ ਅਗਾਂਹਵਧੂ ਜਥੇਬੰਦੀਆਂ ਨੇ ਇਕੱਠੇ ਹੋ ਕੇ 2 ਨਵੰਬਰ 1980 ਨੂੰ ਬ੍ਰਿਟਿਸ਼ ਕੋਲੰਬੀਆ ਆਰਗੇਨਾਈਜੇਸ਼ਨ ਟੂ ਫਾਈਟ ਰੇਸਿਜ਼ਮ (ਬੀ ਸੀ ਓ ਐੱਫ ਆਰ) ਦੀ ਨੀਂਹ ਰੱਖੀ। ਜਥੇਬੰਦੀ ਦੇ ਆਗੂਆਂ ਵਿੱਚ ਵੱਖਰੀਆਂ ਵੱਖਰੀਆਂ ਜਥੇਬੰਦੀਆਂ ਅਤੇ ਭਾਈਚਾਰਿਆਂ ਵਿੱਚੋਂ ਲੋਕ ਸ਼ਾਮਲ ਸਨ ਪਰ ਬਹੁਗਿਣਤੀ ਭਾਰਤੀ ਕਮਿਊਨਿਟੀ ਦੇ ਲੋਕਾਂ ਦੀ ਹੀ ਸੀ। ਜਥੇਬੰਦੀ ਦਾ ਪ੍ਰਧਾਨ ਪੰਜਾਬੀ ਪਿਛੋਕੜ ਦੇ ਵਿਅਕਤੀ ਚਰਨਪਾਲ ਗਿੱਲ ਨੂੰ ਥਾਪਿਆ ਗਿਆ ਜੋ ਖੇਤ ਮਜ਼ਦੂਰਾਂ ਦੀ ਜੱਦੋਜਹਿਦ ਵਿੱਚ ਸਰਗਰਮ ਸੀ। ਬੀ ਸੀ ਓ ਐੱਫ ਆਰ ਦੇ ਹੋਰ ਅਹੁਦੇਦਾਰ ਸਨ: ਮਨੋਜ ਦਾਸ (ਉੱਪ ਪ੍ਰਧਾਨ), ਹਰਿੰਦਰ ਮਾਹਲ (ਸਕੱਤਰ) ਅਤੇ ਡੇਵਿਡ ਏਜਜ਼ (ਖਜਾਨਚੀ)। ਮੈਂਬਰਜ਼ ਐਟ ਲਾਰਜ ਸਨ: ਜੂਡੀ ਕੈਵਨਾਅ, ਹਰੀ ਸ਼ਰਮਾ, ਸਟੂਅਰਟ ਰੱਸ਼, ਰੇਨਲਡ ਬੁਆਇਸ, ਟਿੱਮ ਸਟੈਨਲੀ, ਦਾਰਾ ਕੁਲਨੈਨ ਅਤੇ ਜੌਨ ਹਾਲ।

ਸ਼ੁਰੂਆਤ ਸਮੇਂ ਬੀ ਸੀ ਓ ਐੱਫ ਆਰ ਦੇ ਇਹ ਨਿਸ਼ਾਨੇ ਮਿੱਥੇ ਗਏ:

1. ਕਿਸੇ ਵੀ ਰੂਪ ਵਿੱਚ ਹੋ ਰਹੇ ਨਸਲਵਾਦ ਅਤੇ ਸਮਾਜੀ ਵਿਤਕਰੇ ਵਿਰੁੱਧ ਲੜਨਾ।

2. ਕਨੇਡਾ ਵਿੱਚ ਵਸਣ ਵਾਲੇ ਹਰ ਕੌਮੀ, ਸਭਿਆਚਾਰਕ ਅਤੇ ਨਸਲੀ ਘੱਟ ਗਿਣਤੀ ਦੇ ਲੋਕਾਂ ਨੂੰ ਉਨ੍ਹਾਂ ਦੇ ਜਮੂਹਰੀ ਹੱਕ ਮਾਣਨ ਲਈ ਉਤਸ਼ਾਹਿਤ ਕਰਨਾ।

ਬੀ ਸੀ ਓ ਐੱਫ ਆਰ ਦੀ ਮੈਂਬਰਸ਼ਿੱਪ ਹਰ ਉਸ ਵਿਅਕਤੀ ਵਾਸਤੇ ਖੁੱਲ੍ਹੀ ਸੀ ਜਿਹੜਾ ਜਥੇਬੰਦੀ ਦੇ ਨਿਸ਼ਾਨਿਆਂ ਨੂੰ ਠੀਕ ਸਮਝਦਾ ਹੋਵੇ। ਬੀ ਸੀ ਓ ਐੱਫ ਆਰ ਦੀ ਪਹਿਲੀ ਵੱਡੀ ਮੀਟਿੰਗ ਵਿੱਚ ਇਲਾਕੇ ਦੀਆਂ ਸਾਰੀਆਂ ਜਮੂਹਰੀਅਤ ਪਸੰਦ ਅਤੇ ਨਸਲਵਾਦ ਵਿਰੋਧੀ ਧਿਰਾਂ ਨੇ ਹਿੱਸਾ ਲਿਆ ਅਤੇ ਮੀਟਿੰਗ ਦੇ ਅੰਤ 'ਤੇ ਕਨੇਡੀਅਨ ਅਬਰੀਜਨਲ ਲੋਕਾਂ ਵਲੋਂ ਕਨੇਡਾ ਦੇ ਸੰਵਿਧਾਨ ਵਿੱਚ ਆਪਣੇ ਹੱਕਾਂ ਬਾਰੇ ਚਲਾਏ ਜਾ ਰਹੇ ਘੋਲ ਦੀ ਹਿਮਾਇਤ ਵਿੱਚ ਮੁਜ਼ਾਹਰਾ ਕੀਤਾ ਗਿਆ।

ਆਪਣੀ ਹੋਂਦ ਦੇ ਪਹਿਲੇ ਕੁਝ ਮਹੀਨਿਆਂ ਦੌਰਾਨ ਹੀ ਜਥੇਬੰਦੀ ਇਕ ਲਹਿਰ ਦੇ ਰੂਪ ਵਿੱਚ ਸਥਾਪਤ ਹੋ ਗਈ। ਬੀ ਸੀ ਓ ਐੱਫ ਆਰ ਦੀ ਸ਼ੁਰੂਆਤ ਵੇਲੇ ਕਿਉਂਕਿ ਕੂ ਕਲੈਕਸ ਕਲੈਨ ਦੀਆਂ ਸਰਗਰਮੀਆਂ ਜ਼ੋਰਾਂ ਉੱਤੇ ਸਨ ਇਸ ਕਰਕੇ ਕਲੈਨ ਨੂੰ ਬੀ ਸੀ ਵਿੱਚੋਂ ਕੱਢਣ ਦਾ ਨਿਸ਼ਾਨਾ ਮਿੱਥਿਆ ਗਿਆ। ਇਸ ਮਕਸਦ ਲਈ "ਬੈਨ ਦਾ ਕਲੈਨ" ਦੇ ਨਾਹਰੇ ਥੱਲੇ ਕੰਮ ਸ਼ੁਰੂ ਕੀਤਾ ਗਿਆ ਅਤੇ ਤਿੰਨ ਮਹੀਨਿਆਂ ਦੇ ਸਮੇਂ ਦੇ ਅੰਦਰ ਬੀ ਸੀ ਓ ਐੱਫ ਆਰ ਨੇ ਕੂ ਕਲੈਕਸ ਕਲੈਨ ਨੂੰ ਬੈਨ ਕਰਨ ਲਈ ਸ਼ੁਰੂ ਕੀਤੀ ਪਟੀਸ਼ਨ ਉੱਤੇ 18000 ਦਸਖਤ ਇਕੱਠੇ ਕੀਤੇ। ਬੀ ਸੀ ਓ ਐੱਫ ਆਰ ਦੀ ਇਸ ਮੁਹਿੰਮ ਵਲੋਂ ਪਏ ਦਬਾਅ ਕਾਰਨ ਬੀ ਸੀ ਦੀ ਸਰਕਾਰ ਨੇ ਬੀ ਸੀ ਵਿੱਚ ਕੂ ਕਲੈਕਸ ਕਲੈਨ ਦੀਆਂ ਸਰਗਰਮੀਆਂ ਦੀ ਪੜਤਾਲ ਕਰਨ ਲਈ ਇਕ ਮੈਂਬਰੀ ਕਮਿਸ਼ਨ ਬਿਠਾਇਆ। ਇਸ ਕਮਿਸ਼ਨ ਦੀ ਪੜਤਾਲ ਦੇ ਨਤੀਜੇ ਵਜੋਂ ਬੀ ਸੀ ਸਰਕਾਰ ਨੇ ਜਨਵਰੀ 1986 ਵਿੱਚ ਸਿਵਲ ਰਾਈਟਸ ਪ੍ਰੋਟੈਕਸ਼ਨ ਐਕਟ ਪਾਸ ਕੀਤਾ। ਇਸ ਮੁਹਿੰਮ ਦੇ ਨਤੀਜੇ ਵਜੋਂ ਕੂ ਕਲੈਕਸ ਕਲੈਨ ਦਾ ਹੌਸਲਾ ਨਹੀਂ ਪਿਆ ਕਿ ਉਹ ਵੈਨਕੂਵਰ ਵਿੱਚ ਆਪਣਾ ਦਫਤਰ ਖੋਲ੍ਹੇ।

ਬੀ ਸੀ ਓ ਐੱਫ ਆਰ ਵਲੋਂ ਨਸਲਵਾਦ ਵਿਰੁੱਧ ਆਪਣੀ ਜੱਦੋਜਹਿਦ ਦੌਰਾਨ ਕਈ ਤਰ੍ਹਾਂ ਦੇ ਢੰਗ ਵਰਤੇ ਗਏ। ਇਨ੍ਹਾਂ ਢੰਗਾਂ ਵਿੱਚ ਰੋਸ ਮੁਜ਼ਾਹਰੇ ਅਤੇ ਪਬਲਿਕ ਰੈਲੀਆਂ ਜਥੇਬੰਦ ਕਰਨਾ, ਜਿਸ ਜਗ੍ਹਾ ਉੱਤੇ ਨਸਲਵਾਦ ਵਾਪਰਿਆ ਹੋਵੇ ਉੱਥੇ ਪਿਕਟਾਂ ਲਾਉਣੀਆਂ, ਗੁਆਂਢਾਂ ਵਿੱਚ ਸਹਾਰਾ ਗਰੁੱਪ ਕਾਇਮ ਕਰਨਾ (ਨੇਬਰਹੁੱਡ ਸਪੋਰਟਸ ਗਰੁੱਪਸ), ਕਮਿਊਨਿਟੀ ਨੂੰ ਨਸਲਵਾਦ ਬਾਰੇ ਸਿੱਖਿਅਤ ਕਰਨ ਲਈ ਮੀਟਿੰਗਾਂ ਕਰਨਾ ਅਤੇ ਵਰਕਸ਼ਾਪਾਂ ਲਾਉਣਾ, ਅਤੇ ਲਾਬੀ ਕਰਨਾ ਆਦਿ ਸ਼ਾਮਲ ਸਨ। ਰੋਸ ਮੁਜ਼ਾਹਰਿਆਂ ਅਤੇ ਪਿਕਟਾਂ ਦਾ ਮੁੱਖ ਮਕਸਦ ਨਸਲਵਾਦ ਕਰਨ ਵਾਲਿਆਂ ਉੱਤੇ ਦਬਾਅ ਪਾਉਣਾ ਸੀ ਅਤੇ ਇਹ ਗੱਲ ਯਕੀਨੀ ਬਣਾਉਣਾ ਸੀ ਕਿ ਨਸਲਵਾਦ ਦੀ ਛੋਟੀ ਤੋਂ ਛੋਟੀ ਘਟਨਾ ਵੀ ਅਣਗੌਲੀ ਨਾ ਰਹੇ। ਦੂਸਰਾ ਮਕਸਦ ਕਨੇਡਾ ਵਿੱਚ ਅਮਨ ਅਤੇ ਕਾਨੂੰਨ ਨੂੰ ਕਾਇਮ ਰੱਖਣ ਨਾਲ ਸੰਬੰਧਤ ਇੰਸਟੀਟਿਊਸ਼ਨਜ਼ (ਪੁਲਿਸ ਆਦਿ) ਉੱਤੇ ਦਬਾਅ ਪਾਉਣਾ ਸੀ ਕਿ ਉਹ ਨਸਲਵਾਦ ਨਾਲ ਸਖਤੀ ਨਾਲ ਨਜਿੱਠਣ। ਤੀਸਰਾ ਮਕਸਦ ਮੁਜ਼ਾਹਰੇ ਜਾਂ ਪਿਕਟ ਲਾਈਨ ਵਿੱਚ ਸ਼ਾਮਲ ਹੋਏ ਲੋਕਾਂ ਵਿਚਕਾਰ ਸਾਂਝ ਦੀ ਭਾਵਨਾ ਨੂੰ ਦ੍ਰਿੜ ਕਰਨਾ ਸੀ। ਕਈ ਵਾਰੀ ਰੋਸ ਮੁਜ਼ਾਹਰਿਆਂ ਅਤੇ ਪਿਕਟ ਲਾਈਨਾਂ ਕਾਰਨ ਪਏ ਦਬਾਅ ਥੱਲੇ ਨਸਲਵਾਦ ਕਰਨ ਵਾਲੇ ਆਪਣੇ ਅਮਲਾਂ ਉੱਤੇ ਮੁੜ-ਵਿਚਾਰ ਕਰਕੇ ਆਪਣੀ ਗਲਤੀ ਦਾ ਅਹਿਸਾਸ ਕਰਦੇ ਸਨ। ਇਸ ਦੀ ਇਕ ਉਦਾਹਰਨ ਫਰਵਰੀ 1984 ਵਿੱਚ ਸਰੀ ਦੇ ਕੇ-ਮਾਰਟ ਸਟੋਰ ਨਾਲ ਸੰਬੰਧਤ ਹੈ। ਉਸ ਸਮੇਂ ਦੌਰਾਨ, ਇਕ ਪੰਜਾਬੀ ਜੋਗਿੰਦਰ ਸਿੰਘ ਸੰਘੇੜਾ ਦਾ ਕੇ ਮਾਰਟ ਸਟੋਰ ਦੇ ਆਟੋਮੋਟਿਵ ਵਿਭਾਗ ਨਾਲ ਆਪਣੀ ਕਾਰ ਠੀਕ ਕਰਾਉਣ ਦੇ ਮਾਮਲੇ ਵਿੱਚ ਕੁਝ ਵਾਦ-ਵਿਵਾਦ ਖੜ੍ਹਾ ਹੋ ਗਿਆ। ਇਸ ਵਾਦ-ਵਿਵਾਦ ਦੌਰਾਨ ਕੇ-ਮਾਰਟ ਦੇ ਇਕ ਕਾਮੇ ਨੇ ਜੋਗਿੰਦਰ ਸਿੰਘ ਸੰਘੇੜਾ ਨੂੰ ਕਿਹਾ, "ਹਿੰਦੂ ਬੇਵਕੂਫ ਹੁੰਦੇ ਹਨ, ਇਨ੍ਹਾਂ ਨੂੰ ਕੋਈ ਅਕਲ ਨਹੀਂ। ਸਾਨੂੰ ਇੱਥੇ ਆ ਕੇ ਐਵੇਂ ਤੰਗ ਕਰਦੇ ਹਨ।" ਇਹ ਕਹਿ ਕੇ ਉਸ ਕਾਮੇ ਨੇ ਜੋਗਿੰਦਰ ਸਿੰਘ ਸੰਘੇੜਾ ਨੂੰ ਸਟੋਰ ਤੋਂ ਬਾਹਰ ਕੱਢ ਦਿੱਤਾ। ਜੋਗਿੰਦਰ ਸਿੰਘ ਸੰਘੇੜਾ ਵਲੋਂ ਸ਼ਿਕਾਇਤ ਮਿਲਣ 'ਤੇ ਬੀ ਸੀ ਓ ਐੱਫ ਆਰ ਨੇ ਕੇ-ਮਾਰਟ ਸਟੋਰ ਸਾਹਮਣੇ ਪਿਕਟ ਲਾ ਦਿੱਤੀ ਅਤੇ ਸਟੋਰ ਤੋਂ ਮੰਗ ਕੀਤੀ ਕਿ ਉਹ ਇਸ ਵਰਤਾਅ ਦੀ ਮੁਆਫੀ ਮੰਗਣ ਅਤੇ ਵਾਅਦਾ ਕਰਨ ਕਿ ਇਸ ਤਰ੍ਹਾਂ ਦੀ ਘਟਨਾ ਮੁੜ ਨਹੀਂ ਵਾਪਰੇਗੀ। ਦੋ ਵੀਕ-ਇੰਡਾਂ ਉੱਤੇ ਲਗਾਤਾਰ ਪਿਕਟ ਲਾਈ ਰੱਖਣ ਨਾਲ ਪਏ ਦਬਾਅ ਕਾਰਨ ਮਾਰਚ 1984 ਦੇ ਪਹਿਲੇ ਹਫਤੇ ਕੇ-ਮਾਰਟ ਨੇ ਜੋਗਿੰਦਰ ਸਿੰਘ ਸੰਘੇੜਾ ਤੋਂ ਖੱਤ ਲਿਖ ਕੇ ਮੁਆਫੀ ਮੰਗੀ।

ਉਹ ਲੋਕ ਜਿਨ੍ਹਾਂ ਦੇ ਘਰਾਂ ਉੱਤੇ ਅੱਗ ਲਾਉਣ ਵਾਲੇ ਬੰਬ ਸੁੱਟੇ ਜਾਂਦੇ ਸਨ ਜਾਂ ਜਿਨ੍ਹਾਂ ਦੇ ਘਰਾਂ ਦੇ ਸ਼ੀਸ਼ੇ ਟੁੱਟਦੇ ਸਨ, ਉਹ ਬਹੁਤੀ ਵਾਰੀ ਆਪਣੇ ਆਪ ਨੂੰ ਇਕੱਲੇ ਅਤੇ ਡਰੇ ਹੋਏ ਮਹਿਸੂਸ ਕਰਦੇ ਸਨ। ਉਨ੍ਹਾਂ ਦੇ ਇਸ ਤਰ੍ਹਾਂ ਦੇ ਅਹਿਸਾਸਾਂ ਨੂੰ ਦੂਰ ਕਰਨ ਲਈ ਬੀ ਸੀ ਓ ਐੱਫ ਆਰ ਦੇ ਮੈਂਬਰ ਉਨ੍ਹਾਂ ਦੇ ਘਰਾਂ ਵਿੱਚ ਜਾਂਦੇ ਸਨ ਅਤੇ ਉਨ੍ਹਾਂ ਨਾਲ ਗੱਲਬਾਤ ਕਰਦੇ ਸਨ। ਇਸ ਮਸਲੇ ਨੂੰ ਹੋਰ ਗੰਭੀਰਤਾ ਨਾਲ ਨਜਿੱਠਣ ਲਈ ਬੀ ਸੀ ਓ ਐੱਫ ਆਰ ਨੇ ਗੁਆਂਢਾਂ ਵਿੱਚ ਸਹਾਰਾ ਗਰੁੱਪ (ਨੇਬਰਹੁੱਡ

ਸੁਪੋਰਟ ਗਰੁੱਪਸ) ਕਾਇਮ ਕਰਨ ਦੇ ਉਪਰਾਲੇ ਕੀਤੇ। ਇਨ੍ਹਾਂ ਸਹਾਰਾ ਗਰੁੱਪਾਂ ਵਿੱਚ ਗੁਆਂਢੀ ਆਪਸ ਵਿੱਚ ਫੋਨ ਨੰਬਰਾਂ ਦਾ ਅਦਾਨ ਪ੍ਰਦਾਨ ਕਰਦੇ ਸਨ, ਆਪਣੀ ਸੁਰੱਖਿਆ ਲਈ ਚੁਕੰਨੇ ਰਹਿੰਦੇ ਸਨ ਅਤੇ ਆਪਣੇ ਆਲੇ ਦੁਆਲੇ ਜਾਂ ਕਿਸੇ ਦੂਸਰੇ ਵਿਅਕਤੀ ਨਾਲ ਕਿਸੇ ਕਿਸਮ ਦੀ ਮਾੜੀ ਘਟਨਾ ਵਾਪਰਦੀ ਦੇਖ ਪੁਲਿਸ ਨੂੰ ਫੋਨ ਕਰਨ ਦਾ ਵਾਅਦਾ ਕਰਦੇ ਸਨ।

ਇਸ ਤਰ੍ਹਾਂ ਦੀ ਪਹੁੰਚ ਕਾਰਨ ਨਸਲਵਾਦ ਦੇ ਸ਼ਿਕਾਰ ਲੋਕਾਂ ਵਿੱਚ ਬੀ ਸੀ ਓ ਐੱਫ ਆਰ ਦੀ ਥਾਂ ਬਣਨੀ ਸ਼ੁਰੂ ਹੋ ਗਈ ਸੀ। ਲੋਕੀਂ ਆਪਣੇ ਨਾਲ ਵਾਪਰਦੇ ਨਸਲਵਾਦ ਬਾਰੇ ਸ਼ਿਕਾਇਤਾਂ ਲੈ ਕੇ ਬੀ ਸੀ ਓ ਐੱਫ ਆਰ ਤੱਕ ਪਹੁੰਚ ਕਰਨ ਲੱਗ ਪਏ ਸਨ। ਨਤੀਜੇ ਵਜੋਂ ਆਪਣੀ ਹੋਂਦ ਦੇ ਪਹਿਲੇ ਪੰਜਾਂ ਸਾਲਾਂ ਦੌਰਾਨ ਬੀ ਸੀ ਓ ਐੱਫ ਆਰ ਨੂੰ ਨਸਲਵਾਦ ਬਾਰੇ 350 ਤੋਂ ਵੱਧ ਸ਼ਿਕਾਇਤਾਂ ਮਿਲੀਆਂ। ਇਨ੍ਹਾਂ ਸ਼ਿਕਾਇਤਾਂ ਵਿੱਚ ਮੂੰਹ-ਜ਼ਬਾਨੀ ਕੀਤੇ ਗਾਲ੍ਹੀ ਗਲੋਚ ਤੋਂ ਲੈ ਕੇ ਘਰਾਂ ਉੱਤੇ ਅੱਗ ਲਾਉਣ ਵਾਲੇ ਬੰਬ ਸੁੱਟਣ ਦੀਆਂ ਸ਼ਿਕਾਇਤਾਂ ਸ਼ਾਮਲ ਸਨ।

ਬੀ ਸੀ ਓ ਐੱਫ ਆਰ ਨੇ ਲੋਕਾਂ ਨਾਲ ਵਿਅਕਤੀਗਤ ਪੱਧਰ ਉੱਤੇ ਹੁੰਦੇ ਨਸਲਵਾਦ ਨੂੰ ਮਿਟਾਉਣ ਬਾਰੇ ਹੀ ਜੱਦੋਜਹਿਦ ਨਹੀਂ ਕੀਤੀ ਸਗੋਂ ਕਨੇਡਾ ਵਿੱਚ ਹੋ ਰਹੇ ਸੰਸਥਾਨਕ ਨਸਲਵਾਦ (ਇੰਸਟੀਟਿਊਸ਼ਨਲਾਈਜ਼ਡ ਰੇਸਿਜ਼ਮ) ਦੇ ਵਿਰੋਧ ਵਿੱਚ ਵੀ ਸਟੈਂਡ ਲਿਆ। ਇਮੀਗਰੈਂਟ ਲੋਕਾਂ ਉੱਪਰ ਮਾੜਾ ਅਸਰ ਪਾਉਣ ਵਾਲੀਆਂ ਸਰਕਾਰੀ ਨੀਤੀਆਂ ਦੇ ਨਸਲਵਾਦੀ ਚਰਿੱਤਰ ਨੂੰ ਲੋਕਾਂ ਸਾਹਮਣੇ ਲਿਆਂਦਾ ਅਤੇ ਉਨ੍ਹਾਂ ਦਾ ਵਿਰੋਧ ਕੀਤਾ। ਉਦਾਹਰਨ ਲਈ, ਸੰਨ 1982 ਵਿੱਚ ਜਦੋਂ ਬੀ ਸੀ ਦੀ ਸਰਕਾਰ ਨੇ ਅੰਗਰੇਜ਼ੀ ਪੜ੍ਹਾਈ ਲਈ ਦਿੱਤੇ ਜਾਂਦੇ ਫੰਡਾਂ ਵਿੱਚ ਕਟੌਤੀਆਂ ਕੀਤੀਆਂ ਤਾਂ ਬੀ ਸੀ ਓ ਐੱਫ ਆਰ ਨੇ ਦਸੰਬਰ 1982 ਵਿੱਚ ਜਦੋਂ ਬੀ ਸੀ ਦੇ ਵਿਦਿਆ ਮੰਤਰੀ ਬਿੱਲ ਵੈਂਡਰਜ਼ਾਮ ਦੇ ਸਰੀ ਵਿਚਲੇ ਦਫਤਰ ਅੱਗੇ ਮੁਜ਼ਾਹਰਾ ਕੀਤਾ। ਬੀ ਸੀ ਓ ਐੱਫ ਆਰ ਦਾ ਪ੍ਰਧਾਨ ਚਰਨਪਾਲ ਗਿੱਲ ਨੇ ਕਿਹਾ ਕਿ ਇਹ ਕਟੌਤੀਆਂ, "ਟੇਢੇ ਢੰਗ ਨਾਲ ਅਵਾਸੀਆਂ ਨਾਲ ਨਸਲੀ ਵਿਤਕਰਾ ਹੈ।" ਬੀ ਸੀ ਓ ਐੱਫ ਆਰ ਵੈਨਕੂਵਰ ਸਕੂਲ ਬੋਰਡ ਵਲੋਂ ਬਣਾਈ ਰੇਸ ਰਿਲੇਸ਼ਨਜ਼ ਕਮੇਟੀ ਦੀ ਮੈਂਬਰ ਰਹੀ। ਇਸ ਕਮੇਟੀ ਦਾ ਮੰਤਵ ਵੈਨਕੂਵਰ ਦੇ ਵਿਦਿਅਕ ਅਦਾਰਿਆਂ ਵਿੱਚ ਵਾਪਰਦੇ ਨਸਲਵਾਦ ਨੂੰ ਖਤਮ ਕਰਨ ਲਈ ਕੰਮ ਕਰਨਾ ਸੀ। ਇਸ ਦੇ ਨਾਲ ਹੀ ਬੀ ਸੀ ਓ ਐੱਫ ਆਰ ਨੇ ਕਨੇਡਾ ਵਿੱਚ ਹੋਰ ਘੱਟ ਗਿਣਤੀਆਂ ਨਾਲ ਹੋ ਚੁੱਕੇ ਸਥਾਨਕ ਨਸਲਵਾਦ ਨੂੰ ਠੀਕ ਕਰਨ ਦੀ ਹਮਾਇਤ ਵਿੱਚ ਸਟੈਂਡ ਲਿਆ। ਸਮੇਂ ਸਮੇਂ ਬੀ ਸੀ ਓ ਐੱਫ ਆਰ ਦੀਆਂ ਮੀਟਿੰਗਾਂ ਵਿੱਚ ਕਨੇਡਾ ਵਿੱਚ ਨੇਟਿਵ ਇੰਡੀਅਨਾਂ (ਫਸਟ ਨੇਸ਼ਨਜ਼), ਜਾਪਾਨੀ ਅਤੇ ਚੀਨੀ ਲੋਕਾਂ ਨਾਲ ਹੋਏ ਸੰਸਥਾਨਕ ਨਸਲਵਾਦ ਬਾਰੇ ਵਿਚਾਰ ਵਟਾਂਦਰਾ ਕੀਤਾ ਗਿਆ ਅਤੇ ਉਨ੍ਹਾਂ ਦੇ ਹੱਕ ਵਿੱਚ ਮਤੇ ਪਾਸ ਕੀਤੇ ਗਏ। ਬੀ ਸੀ ਓ ਐੱਫ ਆਰ ਵਲੋਂ ਐਂਟੀ ਰੇਸਿਜ਼ਮ ਐਜੂਕੇਸ਼ਨ ਐਂਡ ਰਿਸਰਚ ਸੁਸਾਇਟੀ ਦੀ ਸਥਾਪਨਾ ਕੀਤੀ ਗਈ। ਇਸ ਸੁਸਾਇਟੀ ਰਾਹੀਂ ਲੋਕਾਂ ਨੂੰ ਨਸਲਵਾਦ ਦੇ ਮਸਲੇ ਸੰਬੰਧੀ ਵਿਦਿਅਤ ਕਰਨ ਵਾਸਤੇ ਵੱਖਰੀ ਵੱਖਰੀ ਕਿਸਮ ਦਾ ਲਿਟਰੇਚਰ ਛਾਪਿਆ ਅਤੇ ਵੰਡਿਆ ਗਿਆ।

ਬੀ ਸੀ ਓ ਐੱਫ ਆਰ ਦੀਆਂ ਸਰਗਰਮੀਆਂ ਇਕੱਲੇ ਬੀ ਸੀ ਜਾਂ ਕਨੇਡਾ ਵਿੱਚ ਹੁੰਦੇ ਨਸਲਵਾਦ ਤੱਕ ਹੀ ਸੀਮਤ ਨਹੀਂ ਸਨ। ਬੀ ਸੀ ਓ ਐੱਫ ਆਰ ਨੇ ਦੱਖਣੀ ਅਫਰੀਕਾ ਦੇ ਅਪਾਰਥਾਈਡ ਦੇ ਵਿਰੋਧ ਵਿੱਚ ਵੈਨਕੂਵਰ ਵਿੱਚ ਹੁੰਦੀਆਂ ਸਰਗਰਮੀਆਂ ਵਿੱਚ ਵੀ ਵੱਧ ਚੜ੍ਹ ਕੇ ਹਿੱਸਾ ਲਿਆ। 1986 ਦੀ ਸਲਾਨਾ ਜਨਰਲ ਮੀਟਿੰਗ ਵਿੱਚ ਬੀ ਸੀ ਓ ਐੱਫ ਆਰ ਦੀ ਐਗਜ਼ੈਕਟਿਵ ਵਲੋਂ ਪੇਸ਼ ਕੀਤੀ ਰਿਪੋਰਟ ਵਿੱਚ ਇਨ੍ਹਾਂ ਸਰਗਰਮੀਆਂ ਦਾ ਜ਼ਿਕਰ ਹੈ। ਇਸ ਰਿਪੋਰਟ ਅਨੁਸਾਰ, ਅਗਸਤ 1985 ਵਿੱਚ ਬੀ ਸੀ ਓ ਐੱਫ ਆਰ ਨੇ ਸਾਊਥ ਅਫਰੀਕਨ ਐਕਸ਼ਨ ਕਮੇਟੀ (ਸਾਕ) ਨਾਲ ਮਿਲ ਕੇ ਵੈਨਕੂਵਰ ਵਿੱਚ ਮੁਜ਼ਾਹਰਾ ਕੀਤਾ। ਇਸ ਮੁਜ਼ਾਹਰੇ ਦਾ ਮਕਸਦ ਦੱਖਣੀ ਅਫਰੀਕਾ ਵਿੱਚ ਲਾਈ ਗਈ "ਸਟੇਟ ਆਫ ਐਮਰਜੰਸੀ" ਦਾ ਵਿਰੋਧ ਕਰਨਾ ਸੀ। ਇਸ ਮੁਜ਼ਾਹਰੇ ਦੀ ਕਾਮਯਾਬੀ ਤੋਂ ਬਾਅਦ ਵੈਨਕੂਵਰ ਵਿੱਚ ਅਪਾਰਥਾਈਡ ਦਾ ਵਿਰੋਧ ਕਰਨ ਲਈ ਐਂਟੀ-ਅਪਾਰਥਾਈਡ ਨੈੱਟ ਵਰਕ ਨਾਂ ਦੀ ਇਕ ਵੱਡੀ ਜਥੇਬੰਦੀ ਹੋਂਦ ਵਿੱਚ ਆਈ। ਹੋਰਨਾਂ ਜਥੇਬੰਦੀਆਂ ਦੇ ਨਾਲ ਨਾਲ ਬੀ ਸੀ ਓ ਐੱਫ ਆਰ ਵੀ ਇਸ ਜਥੇਬੰਦੀ ਦੀ ਮੈਂਬਰ ਬਣੀ। ਅਗਲੇ ਸਾਲਾਂ ਦੌਰਾਨ ਬੀ ਸੀ ਓ ਐੱਫ ਆਰ ਐਂਟੀ ਅਪਾਰਥਾਈਡ ਨੈੱਟ ਵਰਕ ਵਲੋਂ ਹੋਣ ਵਾਲੀਆਂ ਸਰਗਰਮੀਆਂ ਦਾ ਵੱਧ ਚੜ੍ਹ ਕੇ ਸਮਰਥਨ ਕਰਦੀ ਰਹੀ।

ਨਸਲਵਾਦ ਵਿਰੁੱਧ ਬੀ ਸੀ ਵਿੱਚ ਇਕ ਸਮਾਜਕ ਲਹਿਰ ਉਸਾਰ ਸਕਣ ਕਾਰਨ ਬਹੁਤ ਛੇਤੀ ਹੀ ਬੀ ਸੀ ਓ ਐੱਫ ਆਰ ਬੀ ਸੀ ਵਿੱਚ ਨਸਲਵਾਦ ਵਿਰੁੱਧ ਲੜਨ ਵਾਲੀ ਇਕ ਪ੍ਰਤੀਨਿਧ ਸੰਸਥਾ ਵਜੋਂ ਉਭਰਕੇ ਸਾਹਮਣੇ ਆਈ। ਪਰ 1980ਵਿਆਂ ਦੇ ਅੱਧ ਤੋਂ ਬਾਅਦ ਬੀ ਸੀ ਓ ਐੱਫ ਦਾ ਸਮਾਜਕ ਲਹਿਰ ਵਾਲਾ ਚਰਿਤਰ ਘਟਣਾ ਸ਼ੁਰੂ ਹੋ ਗਿਆ। ਇਸ ਦੇ ਕਈ ਕਾਰਨਾਂ ਵਿੱਚੋਂ ਇਕ ਕਾਰਨ ਇਹ ਸੀ ਕਿ ਬੀ ਸੀ ਓ ਐੱਫ ਆਰ ਅਤੇ ਹੋਰ ਜਥੇਬੰਦੀਆਂ ਵਲੋਂ ਲੜੀ ਲੜਾਈ ਕਾਰਨ ਨੰਗੇ ਅਤੇ ਸਿੱਧੇ ਰੂਪ ਵਿੱਚ ਹੁੰਦੇ ਨਸਲਵਾਦ ਵਿੱਚ ਕਮੀ ਆ ਗਈ। ਸੰਸਥਾਪਕ ਪੱਧਰ ਉੱਤੇ ਲੁਕਵੇਂ ਰੂਪ ਵਿੱਚ ਹੁੰਦੇ ਨਸਲਵਾਦ ਨਾਲ ਲੜਨ ਲਈ ਵੱਖਰੀ ਤਰ੍ਹਾਂ ਦੇ ਪੈਂਤੜੇ ਦੀ ਲੋੜ ਸੀ। ਪਰ ਬਦਲਵੇਂ ਹਾਲਤਾਂ ਅਨੁਸਾਰ ਬੀ ਸੀ ਓ ਐੱਫ ਆਰ ਆਪਣੇ ਪੈਂਤੜੇ ਨੂੰ ਨਹੀਂ ਬਦਲ ਸਕੀ ਅਤੇ ਨਤੀਜੇ ਵਜੋਂ ਉਸ ਦੀ ਚੜ੍ਹਤ ਖਤਮ ਹੋ ਗਈ।

ਨਸਲਵਾਦ ਵਿਰੁੱਧ ਆਪਣੀ ਲੜਾਈ ਦੌਰਾਨ ਬੀ ਸੀ ਓ ਐੱਫ ਆਰ ਨੂੰ ਕਈ ਤਰ੍ਹਾਂ ਦੀਆਂ ਮੁਸ਼ਕਿਲਾਂ, ਰੁਕਾਵਟਾਂ ਅਤੇ ਵਿਰੋਧਾਂ ਦਾ ਸਾਹਮਣਾ ਕਰਨਾ ਪਿਆ। ਇਨ੍ਹਾਂ ਵਿੱਚੋਂ ਕੁਝ ਨੇ ਬੀ ਸੀ ਓ ਐੱਫ ਆਰ ਨੂੰ ਕਮਜ਼ੋਰ ਕਰਨ ਵਿੱਚ ਆਪਣਾ ਰੋਲ ਨਿਭਾਇਆ। ਬੀ ਸੀ ਵਿੱਚ ਕੋਈ ਜਥੇਬੰਦ ਨਸਲਵਾਦੀ ਸੰਸਥਾ ਨਹੀਂ ਸੀ ਜੋ ਬੀ ਸੀ ਓ ਐੱਫ ਆਰ ਦੀ ਵਿਰੋਧਤਾ ਵਿੱਚ ਖੁੱਲ੍ਹੇ ਤੌਰ 'ਤੇ ਕਿਸੇ ਕਿਸਮ ਦੀ ਕੋਈ ਕਾਰਵਾਈ ਕਰਦੀ। ਜਿਵੇਂ ਜ਼ਿਕਰ ਕੀਤਾ ਜਾ ਚੁੱਕਾ ਹੈ ਕਿ ਬੀ ਸੀ ਓ ਐੱਫ ਆਰ ਵੈਨਕੂਵਰ ਅਤੇ ਆਸ ਪਾਸ ਦੇ ਇਲਾਕਿਆਂ ਵਿੱਚ ਅਗਾਂਹਵਧੂ ਅਤੇ ਨਸਲਵਾਦ ਦਾ ਵਿਰੋਧ ਕਰਨ ਵਾਲੀਆਂ ਤਕਰੀਬਨ ਸਾਰੀਆਂ ਸ਼ਕਤੀਆਂ ਨੂੰ ਇਕ ਥਾਂ ਕਰਨ ਵਿੱਚ ਕਾਮਯਾਬ ਹੋ ਗਈ ਸੀ। ਪਰ ਈਸਟ ਇੰਡੀਅਨ ਡਿਫੈਂਸ ਕਮੇਟੀ ਇਸ ਵੱਡੇ ਇਕੱਠ ਵਿੱਚ ਸ਼ਾਮਲ ਨਹੀਂ ਸੀ ਹੋਈ। ਨਸਲਵਾਦੀਆਂ ਵਲੋਂ ਇਕ ਪੰਜਾਬੀ ਨੂੰ ਮਾਰੇ ਜਾਣ ਦੇ ਰੋਸ ਵਜੋਂ ਬੀ ਸੀ ਓ ਐੱਫ ਆਰ ਵਲੋਂ ਅਕਤੂਬਰ 1981 ਵਿੱਚ ਮੁਜ਼ਾਹਰੇ ਜਥੇਬੰਦ ਕੀਤੇ ਗਏ। ਇਨ੍ਹਾਂ ਮੁਜ਼ਾਹਰਿਆਂ ਦੌਰਾਨ ਬੀ ਸੀ ਓ ਐੱਫ ਆਰ ਅਤੇ ਈਸਟ ਇੰਡੀਅਨ ਡਿਫੈਂਸ ਕਮੇਟੀ ਦਰਮਿਆਨ ਦੋ ਵਾਰ ਲੜਾਈ ਹੋਈ। ਇਸ ਲੜਾਈ ਦੇ ਨਤੀਜੇ ਵਜੋਂ ਬੀ ਸੀ ਓ ਐੱਫ ਆਰ ਦੇ ਕਈ ਕਾਰਕੁਨ ਅਤੇ ਹਮਾਇਤੀ ਜ਼ਖਮੀ ਹੋਏ ਅਤੇ ਕਈਆਂ ਉੱਪਰ ਫੌਜਦਾਰੀ ਦੋਸ਼ ਲੱਗੇ। ਦੋਸ਼ ਲੱਗਣ ਵਾਲੇ ਕਾਰਕੁਨਾਂ ਅਤੇ ਸਹਿਯੋਗੀਆਂ ਦੇ ਮੁਕੱਦਮੇ ਅਗਲੇ ਕਈ ਸਾਲ ਬੀ ਸੀ ਦੀਆਂ ਅਦਾਲਤਾਂ ਵਿੱਚ ਚਲਦੇ ਰਹੇ। ਬੇਸ਼ੱਕ ਇਸ ਲੜਾਈ ਦੌਰਾਨ ਵੈਨਕੂਵਰ ਅਤੇ ਬੀ ਸੀ ਦੇ ਬਹੁਗਿਣਤੀ ਅਗਾਂਹਵਧੂ ਅਤੇ ਖੱਬੀ ਧਿਰ ਦੇ ਲੋਕ, ਸਿਆਸੀ ਲੋਕ, ਮਜ਼ਦੂਰ ਜਥੇਬੰਦੀਆਂ ਅਤੇ ਚਰਚ ਬੀ ਸੀ ਓ ਐੱਫ ਆਰ ਵੱਲ ਸਨ ਫਿਰ ਵੀ ਇਹ ਲੜਾਈ ਬੀ ਸੀ ਓ ਐੱਫ ਆਰ ਨੂੰ ਕਾਫੀ ਹੱਦ ਤੱਕ ਕਮਜ਼ੋਰ ਕਰਨ ਦਾ ਕਾਰਨ ਬਣੀ। ਲੜਾਈ ਤੋਂ ਬਾਅਦ ਦੇ ਅਗਲੇ ਕੁਝ ਸਾਲ ਬੀ ਸੀ ਓ ਐੱਫ ਆਰ ਦੀ ਬਹੁਤੀ ਸ਼ਕਤੀ ਇਸ ਲੜਾਈ ਕਾਰਨ ਆਪਣੇ ਗਲ ਪਈ ਕਾਨੂੰਨੀ ਲੜਾਈ ਨਾਲ ਨਜਿੱਠਣ ਵਿੱਚ ਲੱਗੀ।

ਅੰਤ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਬੀ ਸੀ ਓ ਐੱਫ ਆਰ ਨੇ ਬੀ ਸੀ ਅਤੇ ਕਨੇਡਾ ਦੇ ਸਮਾਜ ਨੂੰ ਨਸਲਵਾਦ ਤੋਂ ਮੁਕਤ ਕਰਾਉਣ ਵਿੱਚ ਮਹੱਤਵਪੂਰਨ ਯੋਗਦਾਨ ਪਾਇਆ। ਆਪਣੀ ਚੜ੍ਹਤ ਦੇ ਦਿਨਾਂ ਵਿੱਚ ਬੀ ਸੀ ਓ ਐੱਫ ਆਰ ਨੇ ਨਸਲਵਾਦ ਵਿਰੁੱਧ ਸਾਰੀਆਂ ਸ਼ਕਤੀਆਂ ਨੂੰ ਇਕ ਲਹਿਰ ਦੇ ਰੂਪ ਵਿੱਚ ਪਰੋ ਦਿੱਤਾ। ਨਸਲਵਾਦ ਦੀ ਸਮੱਸਿਆ ਨੂੰ ਇਕ ਵੱਡੇ ਮਸਲੇ ਵਜੋਂ ਉਭਾਰ ਕੇ ਬੀ ਸੀ ਦੇ ਸਮਾਜ ਅੱਗੇ ਰੱਖਿਆ ਅਤੇ ਸਮਾਜ ਅਤੇ ਉਸ ਦੇ ਇੰਸਟੀਟਿਊਸ਼ਨਾਂ ਨੂੰ ਮਜ਼ਬੂਰ ਕੀਤਾ ਕਿ ਉਹ ਇਸ ਸਮੱਸਿਆ ਨਾਲ ਨਿਪਟਣ ਲਈ ਕਦਮ ਚੁੱਕਣ। ਨਸਲਵਾਦ ਦਾ ਸ਼ਿਕਾਰ ਲੋਕਾਂ (ਜਿਨ੍ਹਾਂ ਵਿੱਚੋਂ ਬਹੁਗਿਣਤੀ ਭਾਰਤੀਆਂ ਦੀ ਸੀ) ਦਾ ਸਹਾਰਾ ਬਣੇ ਅਤੇ ਉਨ੍ਹਾਂ ਵਿੱਚ ਨਸਲਵਾਦ ਵਿਰੁੱਧ ਲੜਨ ਦੀ ਭਾਵਨਾ ਭਰੀ। ਬੀ ਸੀ ਦੀ ਪੰਜਾਬੀ/ਭਾਰਤੀ ਕਮਿਊਨਿਟੀ ਨੂੰ ਹੋਰ ਘੱਟ ਗਿਣਤੀ ਕਮਿਊਨਿਟੀਆਂ ਅਤੇ ਵੱਡੀ ਕਮਿਊਨਿਟੀ ਦੀਆਂ ਅਗਾਂਹਵਧੂ ਸੰਸਥਾਂਵਾਂ ਨਾਲ ਜੋੜ੍ਹਨ ਵਿੱਚ ਮਹੱਤਵਪੂਰਨ ਰੋਲ ਨਿਭਾਇਆ। ਕਿਉਂਕਿ ਬੀ ਸੀ ਓ ਐੱਫ ਆਰ ਦੀ ਲੀਡਰਸ਼ਿੱਪ ਅਤੇ ਸਹਿਯੋਗੀਆਂ ਵਿੱਚ ਵੱਡੀ ਗਿਣਤੀ ਭਾਰਤੀ ਅਤੇ ਪੰਜਾਬੀ ਮੂਲ ਦੇ ਲੋਕਾਂ ਦੀ ਸੀ, ਇਸ ਲਈ ਬੀ ਸੀ ਓ ਐੱਫ ਆਰ ਦੀਆਂ ਗਤੀਵਿਧੀਆਂ ਕਨੇਡਾ ਵਿੱਚ ਭਾਰਤੀਆਂ/ਪੰਜਾਬੀਆਂ ਦੇ ਇਤਿਹਾਸ ਦਾ ਮਾਣ ਕਰਨ ਵਾਲਾ ਹਿੱਸਾ ਹਨ। ਇਸ ਦੇ ਨਾਲ ਹੀ ਕਿਉਂਕਿ ਬੀ ਸੀ ਓ ਐੱਫ ਆਰ ਨੇ ਬੀ ਸੀ ਦੇ ਸਮੁੱਚੇ ਸਮਾਜ ਵਿੱਚੋਂ ਨਸਲਵਾਦ ਵਰਗੇ ਕੋਹੜ ਨੂੰ ਖਤਮ ਕਰਨ ਦੇ ਯਤਨ ਕੀਤੇ ਇਸ ਲਈ ਬੀ ਸੀ ਓ ਐੱਫ ਆਰ ਦੀਆਂ ਗਤੀਵਿਧੀਆਂ ਬੀ ਸੀ ਦੇ ਸਮੁੱਚੇ ਇਤਿਹਾਸ ਦਾ ਹਾਂ-ਪੱਖੀ ਹਿੱਸਾ ਹਨ।

ਬੀ ਸੀ ਓ ਐੱਫ ਆਰ ਨਾਲ ਸੰਬੰਧਤ ਅਤੇ ਸਹਿਯੋਗੀ ਲੋਕਾਂ ਦੇ ਨਾਂ: ਚਰਨਪਾਲ ਗਿੱਲ, ਹਰੀ ਸ਼ਰਮਾ, ਚਿੰਨ ਬੈਨਰਜੀ, ਹਰਿੰਦਰ ਮਾਹਲ, ਰਾਜ ਚੌਹਾਨ, ਮਨੋਜ ਦਾਸ, ਜਵਾਲਾ ਸਿੰਘ ਗਰੇਵਾਲ, ਸਰਵਨ ਬੋਲ, ਸਾਧੂ ਬਿਨਿੰਗ, ਸੁਖਵੰਤ ਹੁੰਦਲ, ਤ੍ਰਿਲੋਚਨ ਬਰਾੜ, ਸਤਿੰਦਰ ਸਿੱਧੂ, ਸਰਬਜੀਤ ਹੁੰਦਲ, ਗੁਰਚਰਨ ਬਰਾੜ, ਪ੍ਰੀਤਮ ਸਿੰਘ ਲਿੱਧੜ, ਇੰਦਰ ਚੌਹਾਨ, ਕੁੱਲੂ ਮਾਹਲ, ਸਟੂਅਰਟ ਰੱਸ਼, ਸਿੱਡ ਸ਼ਨਾਇਡ, ਟਿੰਮ ਸਟੈਨਲੀ, ਕੇ ਰਾਇਨ, ਮੇਸਿਨ ਹੈਰਿਸ, ਕੋਸਵਲ ਵਾਇਡਾ, ਕੈਥੀ ਬੈਲ, ਜੋਨ ਸਮਾਲਵੁੱਡ, ਲੋਰੀ ਵਾਈਟ, ਮੇਸਨ ਬਰੂਸ, ਮੋਰਡਕਾਈ ਬਰਾਇਨਬਰਗ, ਐਂਡਰਿਆ ਰੋਲਸ, ਲੈਰੀ ਸਮਾਲਵੁੱਡ, ਲੈਰੀ ਸਵਿਰਚੇਵ, ਮਾਰਕੋ ਪਰੋਕਸੀਨੀ, ਹਿਰੋਮੀ ਇਗਾਮੀ, ਡੋਨ ਕਰੇਨ, ਜੈੱਫ ਸੋਮਰਜ਼, ਐਲਨ ਦੱਤਨ, ਸ਼ਿੰਦਰ ਬਰਾੜ, ਹਰਜੀ ਸਾਂਗਰਾ, ਪ੍ਰੀਤਮ ਸਿੰਘ ਮੁੱਕਰ, ਕਰਨੈਲ ਸਿੰਘ ਢਿੱਲੋਂ, ਲਛਮਣ ਸਿੰਘ ਛੋਕਰ, ਚੈਨ ਸਿੰਘ, ਪਰਮਜੀਤ ਬੋਪਾਰਾਏ, ਨਰਿੰਦਰ ਪੰਨੂ, ਗੁਰਪ੍ਰਤਾਪ ਰੰਧਾਵਾ, ਗੁਰਬੀਰ ਗਿੱਲ, ਹਰਬਿੰਦਰ ਧੀਂਗੜਾ, ਕਰੂਨਾ ਅਗਰਵਾਲ, ਮੱਖਣ ਟੁੱਟ, ਜਤਿੰਦਰ ਚੌਹਾਨ, ਰੈਂਡੀ ਲੀ ਟੇਲਰ, ਲੀ ਮੈੱਕਰੇਕਨ, ਲਿੰਡਾ ਮਾਰਕੋਟ, ਸੀਸੀਲੀਆ ਕਲਾਅ, ਮੇਰੇਰਾ ਲੁਟਜਨ, ਸਿਨਥੀਆ ਕਾਰਕੁਸ਼, ਪੂਨਮ ਖੋਸਲਾ, ਨੰਦੀਤਾ ਸ਼ਰਮਾ, ਮਿੱਚੈਨ ਬੁੱਕਰ, ਬੈਟੀ ਲੋਆ, ਸੱਤ ਬਸਰਾਂ, ਜੌਨ ਮੌਸ, ਹਰਜੀਤ ਦੌਧਰੀਆ, ਦਰਸ਼ਨ ਗਿੱਲ, ਸੈਫਰੋਨ ਕੈਨਜੀਅਨ, ਆਦਿ।

*ਬ੍ਰਿਟਿਸ਼ ਕੋਲੰਬੀਆ ਆਰਗੇਨਾਈਜੇਸ਼ਨ ਟੂ ਫਾਈਟ ਰੇਸਿਜ਼ਮ (ਬੀ ਸੀ ਓ ਐੱਫ ਆਰ) ਦਾ ਇਹ ਰੇਖਾ-ਚਿੱਤਰ ਲਿਖਣ ਲਈ ਹੇਠ ਲਿਖੇ ਸੋਮਿਆਂ ਨੂੰ ਆਧਾਰ ਬਣਾਇਆ ਗਿਆ ਹੈ:*

1. ਬੀ ਸੀ ਓ ਐੱਫ ਆਰ ਨਾਲ ਸੰਬੰਧਤ ਇੱਥੇ ਦਿੱਤੀ ਬਹੁਤੀ ਜਾਣਕਾਰੀ ਦਾ ਸੋਮਾ ਡਾਕਟਰ ਹਰੀ ਸ਼ਰਮਾ ਦੀ ਸਾਊਥ ਏਸ਼ੀਅਨ ਬੁਲਿਟਨ (ਸਪਰਿੰਗ 1983) ਵਿੱਚ ਛਪੀ ਲੰਬੀ ਇੰਟਰਵਿਊ: "ਏਸ਼ੀਅਨ ਇੰਡੀਅਨ ਸਟਰੱਗਲਜ਼ ਇਨ ਬ੍ਰਿਟਿਸ਼ ਕੋਲੰਬੀਆ: ਐਨ ਇੰਟਰਵਿਊ ਵਿੱਦ ਹਰੀ ਸ਼ਰਮਾ", ਹੈ।

2. ਬੀ ਸੀ ਓ ਐੱਫ ਆਰ ਦੇ ਸੰਘਰਸ਼ ਨਾਲ ਸੰਬੰਧਤ ਵਿਅਕਤੀਆਂ ਖਾਸ ਕਰ ਕੇ ਡਾਕਟਰ ਹਰੀ ਸ਼ਰਮਾ, ਹਰਿੰਦਰ ਮਾਹਲ, ਚਿੰਨ ਬੈਨਰਜੀ, ਚਰਨਪਾਨ ਗਿੱਲ ਅਤੇ ਰਾਜ ਚੌਹਾਨ ਨਾਲ ਸਮੇਂ ਸਮੇਂ ਹੋਈ ਗੱਲਬਾਤ।

3. ਬੀ ਸੀ ਓ ਐੱਫ ਆਰ ਦੇ ਡਾਕੂਮੈਂਟਸ

4. ਸਥਾਨਕ ਅਖਬਾਰਾਂ ਤੇ ਮੈਗਜ਼ੀਨ: ਵੈਨਕੂਵਰ ਸੰਨ, ਪਰੋਵਿੰਸ, ਕੋਲੰਬੀਅਨ, 'ਵੰਗਾਰ' ਅਤੇ 'ਵਤਨੋਂ ਦੂਰ'। ਇਸ ਰੇਖਾ ਚਿੱਤਰ ਵਾਸਤੇ ਪੰਜਾਬੀ ਅਖਬਾਰ 'ਕੈਨੇਡਾ ਦਰਪਣ' ਵਿੱਚ ਛਪੀਆਂ ਖਬਰਾਂ ਵਿਸ਼ੇਸ਼ ਤੌਰ 'ਤੇ ਸਹਾਈ ਹੋਈਆਂ ਹਨ।

ਨੌਂ

# ਸਮਾਨਤਾ

## ਪਿਛੋਕੜ

ਸੱਤਰਵਿਆਂ ਦੇ ਸ਼ੁਰੂ ਵਿੱਚ ਵੱਡੀ ਮਾਤਰਾ ਵਿੱਚ ਪੰਜਾਬ ਤੋਂ ਆਉਣ ਵਾਲੇ ਲੋਕਾਂ ਵਿੱਚ ਬਹੁਤੇ ਵੀਹ ਤੋਂ ਪੈਂਤੀ ਸਾਲ ਦੀ ਉਮਰ ਦੇ ਪੰਜਾਬੀ ਮਰਦ ਸਨ। ਇਨ੍ਹਾਂ ਨੇ ਅਗਲੇ ਕੁਝ ਸਾਲਾਂ ਦੌਰਾਨ ਆਪਣੇ ਇਮੀਗਰੇਸ਼ਨ ਨਾਲ ਸੰਬੰਧਤ ਮਸਲਿਆਂ ਨੂੰ ਨਜਿੱਠ ਕੇ ਜਾਂ ਤਾਂ ਦੇਸ਼ ਤੋਂ ਆਪਣੀਆਂ ਜੀਵਨ ਸਾਥਣਾਂ ਮੰਗਵਾ ਲਈਆਂ (ਜੋ ਪਹਿਲਾਂ ਵਿਆਹੇ ਹੋਏ ਸਨ) ਤੇ ਜਾਂ ਦੇਸ਼ ਜਾ ਕੇ ਵਿਆਹ ਕਰਵਾ ਆਏ। ਸੱਤਰਵਿਆਂ ਦੇ ਅਖੀਰ ਤੱਕ ਭਾਰਤੀ ਮੂਲ ਦੇ ਪਰਿਵਾਰਾਂ ਦੀ ਗਿਣਤੀ ਬਹੁਤ ਵੱਧ ਚੁੱਕੀ ਸੀ। ਨਵੇਂ ਸਥਾਨ ਉੱਤੇ ਨਵੀਂਆਂ ਸਥਿਤੀਆਂ ਕਰਕੇ ਪੰਜਾਬੀ ਪਰਿਵਾਰਕ ਰਿਸ਼ਤਿਆਂ ਵਿੱਚ ਕਾਫੀ ਮੁਸ਼ਕਿਲਾਂ ਆਉਣੀਆਂ ਸ਼ੁਰੂ ਹੋਈਆਂ। ਨਤੀਜੇ ਵਜੋਂ ਪਰਿਵਾਰਾਂ ਵਿੱਚ ਲੜਾਈ ਝਗੜੇ ਵਧੇ ਅਤੇ ਵਿਸ਼ੇਸ਼ ਤੌਰ ’ਤੇ ਇਸ ਦਾ ਮਾਰੂ ਅਸਰ ਔਰਤਾਂ ਉੱਪਰ ਦਬਾਅ ਅਤੇ ਤਸ਼ੱਦਦ ਦੇ ਰੂਪ ਵਿੱਚ ਪਿਆ।

ਇਸ ਸੰਬੰਧੀ ਕਮਿਊਨਿਟੀ ਵਿੱਚ ਕੰਮ ਕਰਦੀਆਂ ਸਿਆਸੀ ਜਥੇਬੰਦੀਆਂ ਨੇ ਆਪੋ ਆਪਣੀ ਸਮਰਥਾ ਮੁਤਾਬਕ ਧਿਆਨ ਦੇਣ ਦੀ ਕੋਸ਼ਿਸ਼ ਕੀਤੀ। ਪਰ ਇਹ ਇਕ ਅਜਿਹਾ ਮਸਲਾ ਸੀ ਜੋ ਫੌਰੀ ਅਤੇ ਜ਼ਿਆਦਾ ਗੰਭੀਰ ਧਿਆਨ ਦੀ ਮੰਗ ਕਰ ਰਿਹਾ ਸੀ ਕਿਉਂਕਿ ਔਰਤਾਂ ਉੱਪਰ ਹੁੰਦੇ ਤਸ਼ੱਦਦ ਦੀਆਂ ਵਾਰਦਾਤਾਂ ਨਿੱਤ ਵਧ ਰਹੀਆਂ ਸਨ। ਗੱਲ ਸਿਰਫ ਔਰਤਾਂ ਦੀ ਮਾਰ ਕੁਟਾਈ ਤੱਕ ਹੀ ਸੀਮਤ ਨਹੀਂ ਸੀ ਰਹੀ ਸਗੋਂ ਔਰਤਾਂ ਦੇ ਕਤਲਾਂ ਤੱਕ ਜਾ ਪਹੁੰਚੀ ਸੀ। ਕਮਿਊਨਿਟੀ ਵਿੱਚ ਪਹਿਲਾਂ (1972 ਤੋਂ) ਕੰਮ ਕਰ ਰਹੀ ਔਰਤਾਂ ਦੀ ਜਥੇਬੰਦੀ ਇੰਡੀਆ ਮਹਿਲਾ ਐਸੋਸੀਏਸ਼ਨ ਇਸ ਨਵੀਂ ‘ਵੰਗਾਰ’ ਦਾ ਸਾਹਮਣਾ ਕਰਨ ਲਈ ਜਥੇਬੰਦਕ ਤੌਰ ’ਤੇ ਤਿਆਰ ਨਹੀਂ ਸੀ ਭਾਵੇਂ ਉਸ ਵਿਚਲੇ ਸਰਗਰਮ ਮੈਂਬਰ ਸਾਰੀ ਸਥਿਤੀ ਬਾਰੇ ਚਿੰਤਾਤੁਰ ਸਨ। ਇਸ ਪਿਛੋਕੜ ਵਿੱਚ ਇੰਡੀਆ ਮਹਿਲਾ ਐਸੋਸੀਏਸ਼ਨ, ਇਪਾਨਾ, ਬੀ ਸੀ ਓ ਐੱਫ ਆਰ, ਸੀ ਐੱਫ ਯੂ, ਪੰਜਾਬੀ ਲਿਟਰੇਰੀ ਐਸੋਸੀਏਸ਼ਨ, ‘ਵਤਨੋਂ ਦੂਰ’, ਸਾਈਮਨ ਫਰੇਜ਼ਰ ਯੂਨੀਵਰਸਿਟੀ ਦੇ ਵਿਦਿਆਰਥੀ ਅਤੇ ਔਰਤਾਂ ਦੀ ਸਮੱਸਿਆ ਸੰਬੰਧੀ ਚੇਤਨ ਕਮਿਊਨਿਟੀ ਦੇ ਵਿਅਕਤੀਆਂ ਵਿਚਕਾਰ ਖੁੱਲ੍ਹਾ ਵਿਚਾਰ ਵਟਾਂਦਰਾ ਚੱਲਿਆ। ਉਸ ਵੇਲੇ ਬੜੀ ਸ਼ਿੱਦਤ ਨਾਲ ਇਹ ਲੋੜ ਮਹਿਸੂਸ ਕੀਤੀ ਗਈ ਕਿ ਨਵੀਂਆਂ ਸਥਿਤੀਆਂ ਨਾਲ ਨਜਿੱਠਣ ਵਾਸਤੇ ਨਵੀਂ ਜਥੇਬੰਦੀ ਦੀ ਲੋੜ ਹੈ। ਨਤੀਜੇ ਵਜੋਂ ਇੰਡੀਆ ਮਹਿਲਾ ਐਸੋਸੀਏਸ਼ਨ ਦੀ 9 ਅਗਸਤ 1981 ਦੀ ਪਹਿਲੀ ਪਬਲਿਕ ਮੀਟਿੰਗ ਵਿੱਚ ਸਮਾਨਤਾ ਨਾਂ ਦੀ ਜਥੇਬੰਦੀ ਸਥਾਪਤ ਕਰਨ ਦਾ ਫੈਸਲਾ ਕੀਤਾ ਗਿਆ ਅਤੇ ਇਕ ਐਡਹਾਕ ਕਮੇਟੀ ਕਾਇਮ ਕੀਤੀ ਗਈ।

## ਸਥਾਪਾਨਾ

ਵੈਨਕੂਵਰ ਅਤੇ ਆਸ ਪਾਸ ਦੇ ਇਲਾਕੇ ਵਿੱਚ ਵਸਦੇ ਕਮਿਊਨਿਟੀ ਦੀਆਂ ਸਮੱਸਿਆਵਾਂ ਪ੍ਰਤੀ ਚਿੰਤਾਤੁਰ ਲੋਕਾਂ ਦੇ ਹੁੰਗਾਰੇ ਵਜੋਂ 31 ਜਨਵਰੀ 1982 ਨੂੰ ਵੈਨਕੂਵਰ ਵਿੱਚ ਸਮਾਨਤਾ ਦੀ ਨੀਂਹ ਰੱਖੀ ਗਈ। ਸਮਾਨਤਾ ਦੀ ਸਥਾਪਨਾ ਵਾਲੀ ਮੀਟਿੰਗ ਵਿੱਚ 150 ਦੇ ਕਰੀਬ ਲੋਕ ਸ਼ਾਮਲ ਹੋਏ। ਸੁਰਜੀਤ ਕਲਸੀ ਵਲੋਂ ਲਿਖੀ ਇਕ ਰਿਪੋਰਟ ਅਨੁਸਾਰ:

> ਸਮਾਨਤਾ ਦੀ ਐਡਹਾਕ ਕਮੇਟੀ ਵਲੋਂ ਮੀਟਿੰਗ ਦਾ ਉਦਘਾਟਨ ਕਰਦਿਆਂ ਰਮਿੰਦਰ ਦੁਸਾਂਝ ਨੇ ਸ੍ਰੋਤਿਆਂ ਨੂੰ ਜੀ ਆਇਆਂ ਨੂੰ ਕਿਹਾ ਅਤੇ ਦੱਸਿਆ ਕਿ ਇਹ ਨਵੀਂ ਜਥੇਬੰਦੀ - ‘ਸਮਾਨਤਾ’-, ਇੰਡੀਆ ਮਹਿਲਾ ਐਸੋਸੀਏਸ਼ਨ ਦੇ 9 ਅਗਸਤ 1981 ਦੀ ਪਬਲਿਕ ਮੀਟਿੰਗ ਵਿੱਚ ਦਿੱਤੇ ਸੁਝਾਅ ਦੇ ਫਲਸਰੂਪ ਹੋਂਦ ਵਿੱਚ ਆਈ ਹੈ।
>
> ਮੀਟਿੰਗ ਦੀ ਪ੍ਰਧਾਨਗੀ ਪੰਜਾਬੀ ਦੇ ਜਾਣੇ ਪਛਾਣੇ ਕਵੀ ਤੇ ਨਾਟਕਾਰ ਅਜਮੇਰ ਰੋਡੇ ਨੇ ਕੀਤੀ। .... ਹਰਮਿੰਦਰ ਕੌਰ ਸੰਘੇੜਾ, ਜਿਨ੍ਹਾਂ ਨੇ ਸਮਾਨਤਾ ਦੀ ਐਡਹਾਕ ਕਮੇਟੀ ਵਲੋਂ ਮੁੱਖ ਭਾਸ਼ਨ ਦਿੱਤਾ, ਨੇ ਸਮਾਨਤਾ ਦੀ ਹੋਂਦ ਅਤੇ ਇਤਿਹਾਸ ਬਾਰੇ ਸੰਖੇਪ ਵਿੱਚ ਦੱਸਿਆ। ਉਨ੍ਹਾਂ ਨੇ ਇੰਡੀਆ ਮਹਿਲਾ ਐਸੋਸੀਏਸ਼ਨ ਅਤੇ ਸਮਾਨਤਾ ਦੇ ਕੰਮਾਂ ਦਾ ਨਿਖੇੜਾ ਕਰਦਿਆਂ ਕਿਹਾ ਕਿ ‘ਔਰਤਾਂ ਉੱਤੇ ਤਸ਼ੱਦਦ’ ਵਰਗੀ ਵੱਡੀ ਸਮੱਸਿਆ ਇੰਡੀਆ ਮਹਿਲਾ ਐਸੋਸੀਏਸ਼ਨ ਦੇ ਵਿਤੋਂ ਬਾਹਰ ਦੀ ਗੱਲ ਸੀ। ਅਜਿਹੀ ਸਮੱਸਿਆ ਲਈ ਮਰਦਾਂ ਅਤੇ ਔਰਤਾਂ ਦੇ ਸਾਂਝੇ ਯਤਨਾਂ ਦੀ ਲੋੜ ਹੈ।

ਇਸ ਪਹਿਲੀ ਮੀਟਿੰਗ ਵਿੱਚ ਸਮਾਨਤਾ ਦੀ 'ਆਰਜ਼ੀ ਐਗਜ਼ੈਕਟਿਵ ਕਮੇਟੀ' ਦੀ ਨਾਮਜ਼ਦਗੀ ਕੀਤੀ ਗਈ। ਇਨ੍ਹਾਂ ਅਹੁਦੇਦਾਰਾਂ ਵਿੱਚ ਸ਼ਾਮਲ ਸਨ: ਹਰਮਿੰਦਰ ਕੌਰ ਸੰਘੇੜਾ- ਪ੍ਰਧਾਨ, ਹਰਬੰਸ ਢਿੱਲੋਂ-ਉੱਪ ਪ੍ਰਧਾਨ ਅਤੇ ਅਜਮੇਰ ਰੋਡੇ- ਸਕੱਤਰ। ਐਗਜ਼ੈਕਟਿਵ ਦੇ ਛੇ ਮੈਂਬਰ ਸਨ: ਮਰਲ ਬਾਰਕਰ, ਯਾਸਮੀਨ ਜ਼ਿਵਾਨੀ, ਹਰਿੰਦਰ ਢਿੱਲੋਂ, ਪ੍ਰੋ: ਹਰੀ ਸ਼ਰਮਾ, ਕਰਤਾਰ ਸਿੰਘ ਬੈਂਸ ਅਤੇ ਸੁਰਜੀਤ ਸਿੰਘ ਬੈਂਸ। ਇਸ ਮੀਟਿੰਗ ਵਿੱਚ ਇਹ ਵੀ ਫੈਸਲਾ ਲਿਆ ਗਿਆ ਕਿ ਸਮਾਨਤਾ ਦੀ ਪ੍ਰਧਾਨ ਸਿਰਫ ਔਰਤ ਹੀ ਬਣੇਗੀ ਅਤੇ ਐਗਜ਼ੈਕਟਿਵ ਕਮੇਟੀ ਵਿੱਚ ਮਰਦ ਔਰਤਾਂ ਦੀ ਬਰਾਬਰ ਦੀ ਗਿਣਤੀ ਹੋਵੇਗੀ। ਇਸ ਸਮੇਂ 'ਔਰਤਾਂ ਵਿਰੁੱਧ ਤਸ਼ੱਦਦ ਅਤੇ ਵਿਤਕਰੇ ਦਾ ਖਾਤਮਾ' ਜਥੇਬੰਦੀ ਦਾ ਇਕੋ ਇਕ ਉਦੇਸ਼ ਮੰਨਿਆ ਗਿਆ। ਪਿੱਛੋਂ ਜਾ ਕੇ ਇਸ ਆਸ਼ੇ ਨੂੰ ਦੋ ਆਸ਼ਿਆਂ ਵਿੱਚ ਇਸ ਤਰ੍ਹਾਂ ਤਬਦੀਲ ਕੀਤਾ ਗਿਆ:

1. ਵੱਡਾ ਆਸ਼ਾ: ਸਮਾਜ ਵਿੱਚੋਂ ਔਰਤਾਂ ਦੀ ਮਾਰ ਕੁਟਾਈ ਦੀ ਕੁਰੀਤੀ ਨੂੰ ਦੂਰ ਕਰਨਾ ਤੇ ਸਮਾਜਕ ਤਬਦੀਲੀ ਲਿਆਉਣਾ।

2. ਛੋਟਾ ਆਸ਼ਾ: ਮਾਰ ਕੁਟਾਈ ਦੀਆਂ ਸ਼ਿਕਾਰ ਔਰਤਾਂ ਅਤੇ ਬੱਚਿਆਂ ਨੂੰ ਫੌਰੀ ਸਹਾਇਤਾ ਦੁਆਉਣਾ।

ਆਪਣੇ ਮਿੱਥੇ ਉਦੇਸ਼ ਨੂੰ ਸਾਹਮਣੇ ਰੱਖਦਿਆਂ ਸਮਾਨਤਾ ਵਲੋਂ ਵੈਨਕੂਵਰ ਤੇ ਆਸ ਪਾਸ ਦੇ ਇਲਾਕਿਆਂ ਵਿੱਚ ਸਰਗਰਮੀਆਂ ਆਰੰਭੀਆਂ ਗਈਆਂ। ਇਨ੍ਹਾਂ ਵਿੱਚ ਸਮਾਜਕ, ਸਾਹਿਤਕ ਤੇ ਸਭਿਆਚਾਰਕ ਸਰਗਰਮੀਆਂ ਸ਼ਾਮਲ ਸਨ। 28 ਜਨਵਰੀ 1983 ਨੂੰ ਹੋਈ ਸਮਾਨਤਾ ਦੀ ਸਲਾਨਾ ਕਨਵੈਨਸ਼ਨ ਵਿੱਚ ਉੱਪ ਪ੍ਰਧਾਨ ਹਰਬੰਸ ਢਿੱਲੋਂ ਨੇ ਸਾਲ ਭਰ ਦੀਆਂ ਸਰਗਰਮੀਆਂ ਦਾ ਲੇਖਾ ਜੋਖਾ ਇਸ ਤਰ੍ਹਾਂ ਕੀਤਾ:

> ਸਮਾਨਤਾ ਨੇ ਆਪਣੇ ਪਿਛਲੇ ਇਕ ਸਾਲ ਵਿੱਚ ਜਿਹੜਾ ਸਭ ਤੋਂ ਮਹੱਤਵਪੂਰਨ ਕੰਮ ਕੀਤਾ ਹੈ, ਉਹ ਹੈ ਦੁਖੀ, ਨਿਆਸਰਾ ਤੇ ਤਸ਼ੱਦਦ ਦੀਆਂ ਸ਼ਿਕਾਰ ਔਰਤਾਂ ਦੀ ਰਹਿਨੁਮਾਈ। ਜਿਹੜੀਆਂ ਔਰਤਾਂ ਨੂੰ ਬੱਚਿਆਂ ਸਮੇਤ ਘਰੋਂ ਬਾਹਰ ਕੱਢਿਆ ਗਿਆ, ਸਮਾਨਤਾ ਦੇ ਮੈਂਬਰਾਂ ਨੇ ਉਨ੍ਹਾਂ ਦੀ ਮਦਦ ਕੀਤੀ। ਜਿਨ੍ਹਾਂ ਔਰਤਾਂ ਨੂੰ ਕੁੱਟ ਮਾਰ ਨੇ ਮੰਦਹਾਲੀ ਦੇ ਹਾਲ ਤੱਕ ਪਹੁੰਚਾ ਦਿੱਤਾ ਗਿਆ, ਉਨ੍ਹਾਂ ਔਰਤਾਂ ਦੀ ਸਹਾਇਤਾ ਕੀਤੀ ਗਈ।

ਸਮਾਨਤਾ ਨੇ ਔਰਤਾਂ ਦੀਆਂ ਸਮੱਸਿਆਵਾਂ ਬਾਰੇ ਕੰਮ ਕਰਦੀਆਂ ਭਾਰਤੀ ਕਮਿਊਨਿਟੀ ਵਿਚਲੀਆਂ ਅਤੇ ਬਾਹਰਲੀਆਂ ਜਥੇਬੰਦੀਆਂ ਜਿਵੇਂ 'ਔਰਤਾਂ ਲਈ ਸਹਾਰਾ ਗੁਰੱਪ' (ਬੈਟਰਡ ਵਿਮਨਜ਼ ਸੁਪੋਰਟ ਸਰਵਿਸਜ਼- ਬੀ ਡਬਲਿਊ ਐੱਸ ਐੱਸ) ਨਾਲ ਮਿਲ ਕੇ ਲੋੜਵੰਦ ਔਰਤਾਂ ਨੂੰ ਸਹਾਇਤਾ ਦੇਣ ਦੀ ਕਾਮਯਾਬ ਕੋਸ਼ਿਸ਼ ਕੀਤੀ। ਸਮਾਨਤਾ ਦੇ ਪਹਿਲੇ ਸਾਲ ਦੇ ਕੰਮ ਦੌਰਾਨ 45 ਤੋਂ ਉੱਪਰ ਔਰਤਾਂ ਨੇ ਆਪਣੀਆਂ ਸਮੱਸਿਆਵਾਂ ਸੰਬੰਧੀ ਜਥੇਬੰਦੀ ਨਾਲ ਸਹਾਇਤਾ ਵਾਸਤੇ ਸੰਪਰਕ ਕੀਤਾ। ਇਨ੍ਹਾਂ ਵਿੱਚੋਂ ਕਈ ਔਰਤਾਂ ਸਮਾਜਕ ਸਥਿਤੀ ਕਰਕੇ ਆਪਣੇ ਘਰਾਂ ਤੋਂ ਬਾਹਰ ਵੀ ਨਹੀਂ ਸਨ ਆ ਸਕਦੀਆਂ। ਉਨ੍ਹਾਂ ਨੂੰ ਫੋਨ ਉੱਪਰ ਹਮਦਰਦੀ ਦੇ ਨਾਲ ਨਾਲ ਆਪਣੀ ਸਥਿਤੀ ਨਾਲ ਸਿੱਝਣ ਵਾਸਤੇ ਸੁਝਾਅ ਦਿੱਤੇ ਗਏ। ਤਕਰੀਬਨ ਵੀਹ ਬਾਈ ਔਰਤਾਂ ਨੂੰ ਸਮਾਨਤਾ ਵਲੋਂ ਲੋੜ ਅਨੁਸਾਰ ਸਹਾਇਤਾ ਦਿੱਤੀ ਗਈ।

ਇਸ ਦੇ ਨਾਲ ਹੀ ਸਮਾਨਤਾ ਦੇ ਮੈਂਬਰਾਂ ਨੇ ਸਥਾਨਕ ਪੰਜਾਬੀ ਅਖਬਾਰਾਂ ਵਿੱਚ ਲੇਖ ਲਿਖ ਕੇ, ਗੁਰਦਵਾਰਿਆਂ ਵਿੱਚ ਬੋਲ ਕੇ ਤੇ ਇਸ਼ਤਿਹਾਰ ਵੰਡ ਕੇ ਲੋਕਾਂ ਵਿੱਚ ਇਸ ਸਮੱਸਿਆ ਬਾਰੇ ਚੇਤਨਾ ਪੈਦਾ ਕਰਨ ਦੀ ਕੋਸ਼ਿਸ਼ ਕੀਤੀ। ਇਸ ਕੰਮ ਵਾਸਤੇ ਸਮਾਨਤਾ ਵਲੋਂ ਨਾਟਕ ਨੂੰ ਵੀ ਵਿਧੀ ਦੇ ਤੌਰ 'ਤੇ ਵਰਤਿਆ ਗਿਆ। ਸੁਰਜੀਤ ਕਲਸੀ ਵਲੋਂ ਲਿਖੇ ਦੋ ਨਾਟਕ "ਮਹਿਲੀ ਵਸਦੀਆਂ ਧੀਆਂ" ਅਤੇ "ਇਕ ਕੁੜੀ ਇਕ ਸੁਪਨਾ" ਖੇਡੇ ਗਏ।

ਸਮਾਨਤਾ ਦੇ ਚੁਣੇ ਗਏ ਨਵੇਂ ਅਹੁਦੇਦਾਰਾਂ ਵਿੱਚ ਪ੍ਰਧਾਨ ਹਰਬੰਸ ਢਿੱਲੋਂ, ਮੀਤ ਪ੍ਰਧਾਨ ਰੀਤਾ ਪੁਰੀ ਅਤੇ ਸਕੱਤਰ ਸੁਰਜੀਤ ਕਲਸੀ ਸਨ। ਐਗਜ਼ੈਕਟਿਵ ਕਮੇਟੀ ਦੇ ਮੈਂਬਰਾਂ ਵਿੱਚ ਹਰਿੰਦਰ ਢਿੱਲੋਂ, ਜਸਬੀਰ ਆਹਲੂਵਾਲੀਆ, ਭਵਨੀਤ, ਗੁਰਮੇਲ ਅਤੇ ਸੁਖਵਿੰਦਰ ਢਿੱਲੋਂ ਸ਼ਾਮਲ ਸਨ। ਪਹਿਲੇ ਸਾਲ ਦੇ ਕਮੇਟੀ ਨਾਲੋਂ ਇਸ ਸਾਲ ਅੰਤਰ ਇਹ ਸੀ ਕਿ ਇਸ ਵਾਰ ਸਾਰੀਆਂ ਔਰਤਾਂ ਹੀ ਅਹੁਦੇਦਾਰ ਚੁਣੀਆਂ ਗਈਆਂ। ਇਹ ਸਮਾਨਤਾ ਵਲੋਂ ਇਸ ਦੀ ਸਥਾਪਨਾ ਸਮੇਂ ਕੀਤੇ ਗਏ ਫੈਸਲਿਆਂ ਤੋਂ ਵੱਖਰੀ ਗੱਲ ਸੀ। ਇਸ ਬਾਰੇ ਸਮਾਨਤਾ ਵਲੋਂ ਇਸ ਤਰ੍ਹਾਂ ਦਾ ਵਿਚਾਰ ਪੇਸ਼ ਕੀਤਾ ਗਿਆ:

> ਸ਼ੁਰੂ ਵਿੱਚ ਮਰਦ ਤੇ ਔਰਤ ਮੈਂਬਰ ਬਣੇ, ਗਿਣਤੀ ਕੋਈ 90 ਦੇ ਕਰੀਬ ਸੀ ਤੇ ਮੈਂਬਰਸ਼ਿੱਪ ਪੰਜ ਡਾਲਰ ਸੀ। ਦੋ ਕੁ ਸਾਲ ਪਿੱਛੋਂ ਜਦੋਂ ਇਸ ਜਥੇਬੰਦੀ ਨੂੰ, ਜੋ ਕਿ ਔਰਤਾਂ ਦੀ ਭਲਾਈ ਲਈ ਬਣਾਈ ਗਈ ਸੀ, ਮਰਦਾਂ ਦੇ ਤੌਰ ਤਰੀਕਿਆਂ ਨਾਲ ਤੇ ਉਨ੍ਹਾਂ ਦੀ ਵਿਚਾਰਧਾਰਾ ਨਾਲ ਕੰਮ ਕਰਨ ਵਿੱਚ ਪੈਂਦੀਆਂ ਰੁਕਾਵਟਾਂ ਦਾ ਅਹਿਸਾਸ ਹੋਇਆ ਤਾਂ ਔਰਤ ਮੈਂਬਰਾਂ ਨੇ ਜਥੇਬੰਦੀ ਦੀ ਵਾਗਡੋਰ ਆਪ ਸੰਭਾਲ ਲਈ।

ਸਮਾਨਤਾ ਵਲੋਂ ਔਰਤਾਂ ਦੀ ਸਮੱਸਿਆ ਨੂੰ ਇਸ ਦੇ ਵੱਖਰੇ ਵੱਖਰੇ ਪਹਿਲੂਆਂ ਤੋਂ ਸਮਝਣ ਅਤੇ ਪ੍ਰਾਪਤ ਕੀਤੀ ਸਮਝ ਨੂੰ ਦੂਜੀਆਂ ਔਰਤਾਂ ਨੂੰ ਚੇਤਨ ਕਰਨ ਲਈ ਨਾਟਕ ਦੀ ਵਿਧੀ ਨੂੰ ਬਾਖੂਬੀ ਵਰਤਿਆ ਗਿਆ। ਇਸ ਆਸ਼ੇ ਨਾਲ ਸਮਾਨਤਾ ਨੇ

ਹੁਣ ਤੱਕ ਅੱਧੀ ਦਰਜਨ ਤੋਂ ਉੱਤੇ ਨਾਟਕ ਵੈਨਕੂਵਰ ਅਤੇ ਆਸ ਪਾਸ ਦੇ ਇਲਾਕਿਆਂ ਵਿੱਚ ਅਨੇਕਾਂ ਵਾਰ ਖੇਡੇ ਹਨ। ਇਨ੍ਹਾਂ ਨਾਟਕਾਂ ਵਿੱਚ ਸ਼ਾਮਲ ਹਨ: ਮਹਿਲੀ ਵਸਦੀਆਂ ਧੀਆਂ (1982), ਚੇਤਨਾ (1982, 83, 86, 94), ਇਕ ਕੁੜੀ ਇਕ ਸੁਪਨਾ (1982, 83, 86, 95), ਸਹਾਰਾ (1983, 86), ਤੀਸਰੀ ਅੱਖ (1986), ਨਿਰਲੱਜ (1994)। ਸਮਾਨਤਾ ਵਲੋਂ ਨਾਟਕ ਨੂੰ ਸਿਰਫ ਲੋਕਾਂ ਵਿੱਚ ਚੇਤਨਾ ਪੈਦਾ ਕਰਨ ਦੇ ਕਾਰਜ ਤੱਕ ਹੀ ਸੀਮਤ ਨਹੀਂ ਸਮਝਿਆ ਗਿਆ ਸਗੋਂ ਇਸ ਤੋਂ ਅੱਗੇ ਇਸ ਨੂੰ ਇਕ ਥੈਰੇਪੀ ਦੇ ਤੌਰ 'ਤੇ ਵੀ ਵਰਤਿਆ ਗਿਆ। ਸਮਾਨਤਾ ਅਨੁਸਾਰ:

> ਲੋਕਾਂ ਤੱਕ ਸੁਨੇਹਾ ਤਾਂ ਪਹੁੰਚਿਆ, ਨਾਲ ਹੀ ਡਰਾਮੇ ਤੇ ਲੋਕ ਬੋਲੀਆਂ ਨਾਲ ਦੁੱਖ ਪੀੜ ਦੀਆਂ ਹੰਭਾਈਆਂ ਔਰਤਾਂ ਨੂੰ ਦਿਲ ਦੀ ਅਵਾਜ਼ ਕੱਢਣ ਦਾ ਮੌਕਾ ਮਿਲਿਆ। ਗਰੁੱਪ ਵਿੱਚ ਆਉਣ ਵਾਲੀਆਂ ਔਰਤਾਂ ਨੇ ਆਪਣੀ ਕਹਾਣੀ ਨੂੰ ਪਹਿਲਾਂ ਸੁਆਂਗ ਰੂਪ ਵਿੱਚ ਪੇਸ਼ ਕੀਤਾ ਜਿਵੇਂ ਕਿ ਸੱਸ ਦਾ ਰੋਲ ਸੀ। ਫਿਰ ਉਨ੍ਹਾਂ ਔਰਤਾਂ ਦੀ ਆਗਿਆ ਨਾਲ ਇਸ ਨੂੰ ਡਰਾਮੇ ਦਾ ਰੂਪ ਦਿੱਤਾ ਗਿਆ - ਡਰਾਮੇ ਨੂੰ ਪਹਿਲੀ ਵਾਰ ਥੇਰੇਪਿਊਟਕ ਮਨੋਰਥ ਵਾਸਤੇ ਵਰਤਿਆ ਗਿਆ। ਇਸ ਪਿੱਛੋਂ ਬਹੁਤ ਸਾਰੀਆਂ ਔਰਤਾਂ ਅਗਾਂਹ ਆਈਆਂ ਤੇ ਉਨ੍ਹਾਂ ਨੇ ਡਰਾਮਿਆਂ ਨੂੰ ਅਪਣਾਇਆ, ਲਿਖਿਆ ਜਾਂ ਉਨ੍ਹਾਂ ਵਿੱਚ ਹਿੱਸਾ ਲਿਆ।

ਨਾਟਕਾਂ ਦੇ ਨਾਲ ਨਾਲ ਸਮਾਨਤਾ ਨੇ ਆਪਣੇ ਕੰਮਾਂ ਨੂੰ ਲੋਕਾਂ ਤੱਕ ਪਹੁੰਚਾਉਣ ਵਾਸਤੇ ਅਤੇ ਔਰਤਾਂ ਦੇ ਮਸਲਿਆਂ ਉੱਪਰ ਚੇਤਨਾ ਲਿਆਉਣ ਵਾਸਤੇ ਟੈਲੀਵਿਯਨ, ਰੇਡੀਓ, ਵੀਡੀਓ, ਬੁੱਕਲਿਟਾਂ, ਡਰਾਮੇ, ਵਰਕਸ਼ਾਪਾਂ, ਇੰਟਰਵਿਊ ਆਦਿ ਦੀ ਵਰਤੋਂ ਕੀਤੀ।

ਸਮਾਨਤਾ ਨੇ ਔਰਤਾਂ ਦੇ ਅਤੇ ਕਮਿਊਨਿਟੀ ਦੇ ਹੋਰ ਮਸਲਿਆਂ ਉੱਤੇ ਕੰਮ ਕਰ ਰਹੀਆਂ ਦੂਜੀਆਂ ਜਥੇਬੰਦੀਆਂ ਨਾਲ ਮਿਲ ਕੇ ਵੀ ਕੰਮ ਕੀਤਾ। ਉਦਾਹਰਨ ਵਜੋਂ 1993 ਦੌਰਾਨ ਸਮਾਨਤਾ ਨੇ ਦੂਜੀਆਂ ਜਥੇਬੰਦੀਆਂ ਦੇ ਨਾਲ ਰਲ ਕੇ ਲਿੰਗ ਚੋਣ ਦੇ ਮਸਲੇ ਉੱਤੇ ਕੰਮ ਕੀਤਾ। ਕਮਿਊਨਿਟੀ ਦੀਆਂ ਜਿਨ੍ਹਾਂ ਜਥੇਬੰਦੀਆਂ ਨਾਲ ਮਿਲ ਕੇ ਸਮਾਨਤਾ ਨੇ ਕੰਮ ਕੀਤਾ ਹੈ ਉਨ੍ਹਾਂ ਵਿੱਚ ਸ਼ਾਮਲ ਹਨ: ਪੰਜਾਬੀ ਔਰਤਾਂ ਦੀ ਜਥੇਬੰਦੀ, ਸਰੀ; ਇੰਡੋਕਨੇਡੀਅਨ ਔਰਤਾਂ ਦੀ ਜਥੇਬੰਦੀ, ਐਬਟਸਫੋਰਡ; ਪੰਜਾਬੀ ਲੇਖਕ ਮੰਚ, ਵੈਨਕੂਵਰ; ਸਹਾਰਾ ਗਰੁੱਪ; ਇੰਡੀਆ ਮਹਿਲਾ ਐਸੋਸੀਏਸ਼ਨ; ਕਨੇਡੀਅਨ ਫਾਰਮ ਵਰਕਰਜ਼ ਯੂਨੀਅਨ ਅਤੇ ਵੈਨਕੂਵਰ ਸੱਥ। ਇਸ ਹੀ ਤਰ੍ਹਾਂ ਇੰਡੋ ਕਨੇਡੀਅਨ ਕਮਿਊਨਿਟੀ ਤੋਂ ਬਾਹਰ ਦੀਆਂ ਜਿਨ੍ਹਾਂ ਜਥੇਬੰਦੀਆਂ ਨਾਲ ਮਿਲ ਕੇ ਸਮਾਨਤਾ ਨੇ ਕੰਮ ਕੀਤਾ ਹੈ, ਉਨ੍ਹਾਂ ਵਿੱਚ ਸ਼ਾਮਲ ਹਨ: ਬੈਟਰਡ ਵਿਮਨਜ਼ ਸੁਪੋਰਟ ਸਰਵਿਸਜ਼; ਟਰਾਂਜ਼ੀਸ਼ਨ ਹਾਊਸ; ਐਬਟਸਫੋਰਡ ਕਮਿਊਨਿਟੀ ਸੀਨੀਅਰਜ਼, ਮਿਸ਼ਨ ਐਂਡ ਐਬਟਸਫੋਰਡ ਰੀਸੋਰਸ ਸੁਸਾਇਟੀ; ਸਰੀ ਡੈਲਟਾ ਇਮੀਗਰੈਂਟ ਸਰਵਿਸਜ਼ ਸੁਸਾਇਟੀ ਅਤੇ ਵਿਕਟਮ ਸਰਵਿਸਜ਼।

ਸਮਾਨਤਾ ਨੇ ਆਪਣੀ ਹੋਂਦ ਦੇ ਪਹਿਲੇ ਦਸ ਵਰ੍ਹੇ ਕਿਸੇ ਕਿਸਮ ਦੀ ਸਰਕਾਰੀ ਗ੍ਰਾਂਟ ਨਹੀਂ ਲਈ। ਆਪਣੀਆਂ ਸਰਗਰਮੀਆਂ ਅਤੇ ਲੀਫਲੈੱਟ ਅਤੇ ਹੋਰ ਜਾਣਕਾਰੀ ਵਾਲੀ ਸਮੱਗਰੀ ਛਾਪਣ ਤੇ ਵੰਡਣ ਦਾ ਕੰਮ ਨਾਟਕਾਂ ਦੇ ਪ੍ਰੋਗਰਾਮਾਂ ਤੋਂ ਪੈਸੇ ਇਕੱਠੇ ਕਰਕੇ ਚਲਾਇਆ ਜਾਂਦਾ ਰਿਹਾ। ਸਮਾਨਤਾ ਵਲੋਂ ਪਹਿਲੀ ਵਾਰੀ 1993-95 ਦੇ ਸਮੇਂ ਦੌਰਾਨ ਔਰਤਾਂ ਵਾਸਤੇ ਸੰਕਟ ਸਮੇਂ ਸਹਾਇਤਾ ਲੈਣ ਵਾਸਤੇ ਲੋੜੀਂਦੀ ਜਾਣਕਾਰੀ ਦੀਆਂ ਨਿੱਕੀਆਂ ਪੁਸਤਕਾਂ ਛਾਪਣ ਵਾਸਤੇ ਗ੍ਰਾਂਟ ਲਈ ਗਈ। ਇਸ ਸਹਾਇਤਾ ਨਾਲ ਸਮਾਨਤਾ ਵਲੋਂ 'ਸੰਕਟ ਸਹਾਇਤਾ' ਨਾਂ ਦਾ ਕਿਤਾਬਚਾ ਪੰਜਾਬੀ, ਹਿੰਦੀ ਅਤੇ ਉਰਦੂ ਵਿੱਚ ਛਾਪਿਆ ਗਿਆ।

*ਸਮਾਨਤਾ ਹੁਣ ਵੀ ਲਗਾਤਾਰ ਆਪਣੀਆਂ ਸਰਗਰਮੀਆਂ ਚਾਲੂ ਰੱਖ ਰਹੀ ਹੈ। ਇਹ ਹਰ ਸਾਲ ਅੰਤਰਰਾਸ਼ਟਰੀ ਨਾਰੀ ਦਿਵਸ ਤੇ ਮਿਲਵਰਤਣ ਦਿੰਦੀ ਹੈ। ਇਸ ਨੇ 1994, 95 ਤੇ 96 ਦੌਰਾਨ 'ਨਿਰਲੱਜ' ਅਤੇ 'ਇਕ ਕੁੜੀ ਇਕ ਸੁਪਨਾ' ਨਾਟਕ ਸਰੀ ਅਤੇ ਐਬਟਸਫੋਰਡ ਵਿੱਚ ਪੇਸ਼ ਕੀਤੇ।*

ਸਮਾਨਤਾ ਦਾ ਇਹ ਰੇਖਾ-ਚਿੱਤਰ ਲਿਖਣ ਲਈ ਹੇਠ ਲਿਖੇ ਸੋਮਿਆਂ ਨੂੰ ਆਧਾਰ ਬਣਾਇਆ ਗਿਆ ਹੈ:

1. ਪ੍ਰਸ਼ਨ-ਪੱਤਰ ਵਿੱਚ ਪੁੱਛੇ ਗਏ ਸਵਾਲਾਂ ਦੇ ਜਥੇਬੰਦੀ ਵਲੋਂ ਦਿੱਤੇ ਗਏ ਲਿਖਤੀ ਜਵਾਬ।

2. ਸਥਾਨਕ ਅਖਬਾਰਾਂ ਤੇ ਮੈਗਜ਼ੀਨਾਂ, ਖਾਸ ਕਰਕੇ 'ਕਨੇਡਾ ਦਰਪਣ' ਅਤੇ 'ਵਤਨੋਂ ਦੂਰ'।

3. ਜਥੇਬੰਦੀ ਦੀ ਮੁੱਖ ਮੈਂਬਰ ਸੁਰਜੀਤ ਕਲਸੀ ਵਲੋਂ ਦਿੱਤੀ ਗਈ ਜਾਣਕਾਰੀ।

ਦਸ

# ਪੰਜਾਬੀ ਲੇਖਕ ਮੰਚ ਵੈਨਕੂਵਰ

## ਸ਼ੁਰੂਆਤ

ਸੱਠਵਿਆਂ ਦੇ ਅੰਤ ਅਤੇ ਸੱਤਰਵਿਆਂ ਦੇ ਸ਼ੁਰੂ ਦੇ ਕੁਝ ਸਾਲਾਂ ਵਿੱਚ ਵੱਡੀ ਗਿਣਤੀ ਵਿੱਚ ਪੰਜਾਬੀਆਂ ਦੇ ਇੱਥੇ ਆਉਣ ਨਾਲ ਆਪਣੀ ਧੀਮੀ ਰਫਤਾਰ ਤੁਰ ਰਹੇ ਪੰਜਾਬੀ ਭਾਈਚਾਰੇ ਵਿੱਚ ਨਾਟਕੀ ਤਬਦੀਲੀਆਂ ਵਾਪਰਨੀਆਂ ਸ਼ੁਰੂ ਹੋ ਗਈਆਂ। ਇਸ ਸਮੇਂ ਕਨੇਡਾ ਦੇ ਪੰਜਾਬੀ ਲੇਖਕਾਂ, ਪੱਤਰਕਾਰਾਂ, ਸਾਹਿਤ, ਸਮਾਜ ਅਤੇ ਸਿਆਸਤ ਵਿੱਚ ਦਿਲਚਸਪੀ ਰੱਖਣ ਵਾਲੇ ਲੋਕਾਂ ਨੇ ਇਸ ਹੋਣੀਆਂ ਭਰੇ ਮਾਹੌਲ ਨੂੰ ਸਮਝਣ ਲਈ, ਇਸ ਦਾ ਵਿਸ਼ਲੇਸ਼ਣ ਕਰਨ ਲਈ ਅਤੇ ਇਸ ਨੂੰ ਸਾਹਿਤ ਰਾਹੀਂ ਰਿਕਾਰਡ ਕਰਨ ਲਈ ਯਤਨ ਕਰਨੇ ਸ਼ੁਰੂ ਕੀਤੇ। ਇਨ੍ਹਾਂ ਲੋਕਾਂ ਨੇ ਬੜੀ ਛੇਤੀ ਹੀ ਮਹਿਸੂਸ ਕੀਤਾ ਕਿ ਇਹ ਯਤਨ ਤਾਂ ਹੀ ਜ਼ਿਆਦਾ ਸਾਰਥਕ ਹੋ ਸਕਦੇ ਸਨ ਜੇ ਕੋਈ ਅਜਿਹਾ ਥਾਂ ਹੋਵੇ ਜਿੱਥੇ ਬੈਠ ਕੇ ਵਿਚਾਰਾਂ ਦਾ ਅਦਾਨ ਪ੍ਰਦਾਨ ਕੀਤਾ ਜਾ ਸਕੇ। ਨਤੀਜੇ ਵਜੋਂ ਜੁਲਾਈ 1973 ਨੂੰ ਵੈਨਕੂਵਰ ਵਿੱਚ ਪੰਜਾਬੀ ਸਾਹਿਤ ਸਭਾ ਹੋਂਦ ਵਿੱਚ ਆਈ। ਇਹ ਸੰਸਥਾ ਕੈਨੇਡਾ ਵਿੱਚ ਸਥਾਪਤ ਹੋਈ ਸਭ ਤੋਂ ਪਹਿਲੀ ਸਾਹਿਤਕ ਜਥੇਬੰਦੀ ਹੈ। ਅੱਸੀਵਿਆਂ ਦੇ ਸ਼ੁਰੂ ਵਿੱਚ ਆਈਆਂ ਕੁਝ ਪ੍ਰਬੰਧਕੀ ਅੜਚਨਾਂ ਬਾਅਦ 1984 ਵਿੱਚ ਇਸ ਜਥੇਬੰਦੀ ਨੂੰ ਪੰਜਾਬੀ ਲੇਖਕ ਮੰਚ ਦਾ ਨਾਂ ਦਿੱਤਾ ਗਿਆ। ਪੰਜਾਬੀ ਸਾਹਿਤ ਸਭਾ ਨੂੰ ਸਥਾਪਤ ਕਰਨ ਲਈ ਹੋਈਆਂ ਮੁਢਲੀਆਂ ਇਕੱਤਰਤਾਵਾਂ ਵਿੱਚ ਹਿੱਸਾ ਲੈਣ ਵਾਲਿਆਂ ਸ਼ਾਮਲ ਸਨ: ਗੁਰਚਰਨ ਰਾਮਪੁਰੀ, ਬਲਦੇਵ ਦੂਹੜੇ, ਗੁਰਮੇਲ ਰਾਹੀ, ਗੁਰਦਿਆਲ ਕੰਵਲ, ਸਾਧੂ ਬਿਨਿੰਗ, ਸੁਰਿੰਦਰ ਧੰਜਲ, ਗਿੱਲ ਮੋਰਾਂਵਾਲੀ, ਮਹਿੰਦਰ ਸੂਮਲ, ਇੰਦਰੇਸ਼, ਕਰਮ ਸਿੰਘ, ਅਮਰਜੀਤ ਚਾਹਲ, ਅਮਰਜੀਤ ਸੂਫੀ, ਗੁਰਚਰਨ ਟੱਲੇਵਾਲੀਆ, ਪਾਲ ਬਿਨਿੰਗ, ਜਸਵਿੰਦਰ ਭੰਗੂ, ਰਣਜੀਤ ਕਿੰਗਰਾ ਅਤੇ ਸਾਹਿਤਕ ਮੱਸ ਰੱਖਣ ਵਾਲੇ ਹੋਰ ਸਾਥੀ।

## ਲੇਖਕ ਮੰਚ ਦੀ ਸਾਹਿਤ ਵਲ ਪਹੁੰਚ

ਸੱਤਰਵਿਆਂ ਦੇ ਸ਼ੁਰੂ ਵਿੱਚ ਜਦੋਂ ਵੈਨਕੂਵਰ ਵਿੱਚ ਸਾਹਿਤਕ ਜਥੇਬੰਦੀ ਹੋਂਦ ਵਿੱਚ ਆਈ, ਉਸ ਸਮੇਂ ਕਨੇਡਾ ਅਮਰੀਕਾ ਵਿੱਚ ਅਗਾਂਹਵਧੂ ਲਹਿਰ ਦੀ ਚੜ੍ਹਤ ਸੀ। ਇਹ ਉਹ ਸਮਾਂ ਸੀ ਜਦੋਂ ਇੱਥੋਂ ਦੀ ਮਜ਼ਦੂਰ ਲਹਿਰ ਆਪਣੀ ਸਰਦਾਰੀ ਦੇ ਸਿਖਰ ਉੱਤੇ ਸੀ। ਵੀਅਤਨਾਮ ਦੀ ਜੰਗ ਆਪਣੇ ਅੰਤ ਵਲ ਨੂੰ ਬੜੀ ਤੇਜ਼ੀ ਨਾਲ ਵਧ ਰਹੀ ਸੀ। ਇੱਥੋਂ ਦੀਆਂ ਯੂਨੀਵਰਸਿਟੀਆਂ ਕਾਲਜਾਂ ਵਿੱਚ ਵਿਦਿਆਰਥੀ ਦੁਨੀਆ ਭਰ ਵਿੱਚ ਲੋਕਾਂ ਦੇ ਹੱਕਾਂ ਲਈ ਚੱਲਦੇ ਘੋਲਾਂ ਦੀ ਹਿਮਾਇਤ ਵਿੱਚ ਜਥੇਬੰਦ ਸਨ। ਵੈਨਕੂਵਰ ਵਸਦੇ ਪੰਜਾਬੀ ਲੇਖਕਾਂ ਦਾ ਭਾਵੇਂ ਇਸ ਸਭ ਕਾਸੇ ਨਾਲ ਸਿੱਧਾ ਵਾਸਤਾ ਸੀ ਜਾਂ ਨਹੀਂ, ਪਰ ਇਹ ਮਾਹੌਲ ਉਨ੍ਹਾਂ ਨੂੰ ਵੀ ਕੁਝ ਕਰ ਗੁਜ਼ਰਨ ਲਈ ਸੈਨਤਾਂ ਕਰ ਰਿਹਾ ਸੀ।

ਜਿਸ ਤਰ੍ਹਾਂ ਪਹਿਲੇ ਸਮੇਂ ਦੌਰਾਨ ਵੈਨਕੂਵਰ ਆਏ ਪੰਜਾਬੀਆਂ ਅਤੇ ਭਾਰਤੀਆਂ ਦੀ ਲੋੜ ਨੇ ਗੁਰਦਵਾਰੇ ਨੂੰ ਸਾਰੇ ਲੋਕਾਂ ਦਾ ਸਾਂਝਾ ਕੇਂਦਰ ਬਣਾ ਦਿੱਤਾ ਸੀ, ਇਸ ਹੀ ਤਰ੍ਹਾਂ ਸੱਤਰਵਿਆਂ ਵਿੱਚ ਸਮੇਂ ਦੀ ਲੋੜ ਨੇ ਪੰਜਾਬੀ ਸਾਹਿਤ ਸਭਾ ਨੂੰ ਸਾਰੇ ਪੰਜਾਬੀ ਲੇਖਕਾਂ ਅਤੇ ਬੁੱਧੀਜੀਵੀਆਂ ਦਾ ਕੇਂਦਰ ਬਣਾ ਦਿੱਤਾ। ਇਸ ਦੀਆਂ ਮੀਟਿੰਗਾਂ ਵਿੱਚ ਨਾ ਕੇਵਲ ਸਾਹਿਤਕ ਮਸਲਿਆਂ ਉੱਤੇ ਹੀ ਚਰਚਾ ਹੁੰਦੀ ਸਗੋਂ ਭਾਈਚਾਰੇ ਨੂੰ ਦਰਪੇਸ਼ ਮਸਲਿਆਂ ਨੂੰ ਵੀ ਆਮ ਵਿਚਾਰਿਆ ਜਾਂਦਾ। ਵਿਚਾਰ ਦਾ ਕੇਂਦਰ ਸਿਰਫ ਕਨੇਡਾ ਆਏ ਪੰਜਾਬੀਆਂ ਨੂੰ ਦਰਪੇਸ਼ ਮਸਲੇ ਹੀ ਨਹੀਂ ਸਨ ਹੁੰਦੇ ਸਗੋਂ ਦੁਨੀਆ ਵਿੱਚ ਤੇ ਖਾਸ ਕਰਕੇ ਭਾਰਤ ਵਿੱਚ, ਮਨੁੱਖੀ ਹੱਕਾਂ ਲਈ ਚਲਦੀਆਂ ਲਹਿਰਾਂ ਵੀ ਹੁੰਦੀਆਂ ਸਨ। ਇਸ ਵਾਤਾਵਰਨ ਵਿੱਚ ਸਥਾਪਤ ਹੋਈ ਜਥੇਬੰਦੀ ਨੇ ਆਪਣੇ ਸਾਹਿਤਕ ਆਸ਼ਿਆਂ ਨੂੰ ਦੁਨੀਆ ਦੇ ਲੋਕਾਂ ਦੇ ਮਾਨਵਵਾਦੀ ਅਤੇ ਬਰਾਬਰਤਾ ਵਾਲੇ ਸੁਪਨੇ ਨਾਲ ਜੋੜਿਆ। ਇਸ ਸੰਸਥਾ ਨਾਲ ਜੁੜੇ ਲੇਖਕ ਚੇਤਨ ਜਾਂ ਅਚੇਤਨ ਇਸ ਵਿਚਾਰ ਨਾਲ ਸਾਹਿਮਤ ਸਨ (ਹਨ) ਕਿ ਸਾਹਿਤ ਜੀਵਨ ਲਈ ਹੁੰਦਾ ਹੈ। ਉਹ ਉਨ੍ਹਾਂ ਸਾਹਿਤਕ ਕਿਰਤਾਂ ਨੂੰ ਸਾਰਥਕ ਮੰਨਦੇ ਸਨ ਜੋ ਸਮਾਜ ਦੇ ਯਥਾਰਥ ਨੂੰ ਪਾਠਕ ਸਾਹਮਣੇ ਕਲਾਤਮਕਤਾ ਨਾਲ ਰੂਪਮਾਨ ਕਰੇ।

## ਲੇਖਕ ਮੰਚ ਦਾ ਢਾਂਚਾ

ਸ਼ੁਰੂ ਤੋਂ ਹੀ ਚੇਤਨ ਤੌਰ 'ਤੇ ਇਹ ਕੋਸ਼ਿਸ਼ ਕੀਤੀ ਗਈ ਕਿ ਸਾਹਿਤ ਸਭਾ ਦਾ ਕਾਰੋਬਾਰ ਵੱਧ ਤੋਂ ਵੱਧ ਜਮਹੂਰੀਅਤ ਅਤੇ ਬਰਾਬਰਤਾ ਦੇ ਅਸੂਲ ਨਾਲ ਚਲਾਇਆ ਜਾਵੇ ਜਿਸ ਵਿੱਚ ਹਰ ਮੈਂਬਰ ਨੂੰ ਆਪਣੀ ਗੱਲ ਕਹਿਣ ਦੀ ਸੌਖ ਅਤੇ ਆਜ਼ਾਦੀ ਹੋਵੇ। ਪਹਿਲਾਂ ਪਹਿਲਾਂ ਰਸਮੀ ਢਾਂਚਾ - ਪ੍ਰਧਾਨ, ਮੀਤ ਪ੍ਰਧਾਨ, ਜਨਰਲ ਸਕੱਤਰ, ਪ੍ਰਚਾਰ ਸਕੱਤਰ ਤੇ ਖਜ਼ਾਨਚੀ - ਅਪਣਾਇਆ ਗਿਆ। ਪਰ ਕੰਮ ਕਰਨ ਦੇ ਹਰ ਢਾਂਚੇ ਦੀਆਂ ਆਪਣੀਆਂ ਸੀਮਾਵਾਂ ਹੁੰਦੀਆਂ ਹਨ। ਇਨ੍ਹਾਂ ਸੀਮਾਵਾਂ ਕਰਕੇ 1981-82 ਵਿੱਚ ਇਸ ਸਭਾ ਨੂੰ ਸੰਕਟ ਵਿੱਚੋਂ ਗੁਜ਼ਰਨਾ ਪਿਆ। ਪਰ ਜਿਹੜੇ ਲੋਕਾਂ ਨੇ ਇਸ ਸੰਸਥਾ ਦਾ ਮੁੱਢ ਬੰਨਿਆ ਸੀ ਉਹ ਇਸ ਦੀ ਨਿਰੰਤਰਤਾ ਨੂੰ ਕਾਇਮ ਰੱਖਣ ਵਿੱਚ ਕਾਮਯਾਬ ਰਹੇ। ਹੌਲੀ ਹੌਲੀ ਸੰਸਥਾ ਨੂੰ ਪੰਜਾਬੀ ਲੇਖਕ ਮੰਚ ਦੇ ਨਾਂ ਥੱਲੇ ਨਵੇਂ ਢਾਂਚੇ ਨਾਲ ਚਲਾਉਣਾ ਸ਼ੁਰੂ ਕਰ ਲਿਆ ਗਿਆ। ਇਸ ਢਾਂਚੇ ਅਨੁਸਾਰ ਕੰਮ ਚਲਾਉਣ ਲਈ ਇਕ ਸਾਲ ਵਾਸਤੇ ਤਿੰਨ ਕੋਆਰਡੀਨੇਟਰ ਚੁਣੇ ਜਾਂ ਬਹੁਤੀ ਵਾਰ ਨਿਯੁਕਤ ਕੀਤੇ ਜਾਂਦੇ ਹਨ। ਸਭਾ ਦੇ ਸਾਰੇ ਫੈਸਲੇ ਜਨਰਲ ਬਾਡੀ ਵਿੱਚ ਹੁੰਦੇ ਹਨ। ਹਰ ਪੱਧਰ ਉੱਤੇ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਹਰ ਮੈਂਬਰ ਨੂੰ ਹਰ ਤਰ੍ਹਾਂ ਬਰਾਬਰ ਸਮਝਿਆ ਜਾਵੇ ਅਤੇ ਮੀਟਿੰਗਾਂ ਵਿੱਚ ਆਪਾ ਪ੍ਰਗਟਾਉਣ ਤੋਂ ਕਿਸੇ ਕਿਸਮ ਦੀ ਰੋਕ ਨਾ ਹੋਵੇ।

## ਮੰਚ ਦੇ ਆਸ਼ੇ ਤੇ ਉਨ੍ਹਾਂ ਦੀ ਪੂਰਤੀ ਦਾ ਅਮਲ

ਸਭਾ ਦੇ ਪਹਿਲੇ ਸੰਵਿਧਾਨ ਅਨੁਸਾਰ ਇਸ ਦੇ ਆਸ਼ੇ ਇਹ ਮਿੱਥੇ ਗਏ ਸਨ: ੳ) ਸਾਹਿਤ ਸਿਰਜਣਾ ਲਈ ਲਿਖਾਰੀਆਂ ਨੂੰ ਉਤਸ਼ਾਹ ਦੇਣਾ; ਅ) ਮੈਂਬਰਾਂ ਦੀਆਂ ਰਚਨਾਵਾਂ ਉੱਤੇ ਉਸਾਰੂ ਸਾਹਿਤਕ ਆਲੋਚਨਾ; ੲ) ਕਵੀ ਦਰਬਾਰ, ਕਹਾਣੀ ਦਰਬਾਰ ਅਤੇ ਹੋਰ ਸਾਹਿਤਕ ਸਭਿਆਚਾਰਕ ਇਕੱਠ ਕਰਨੇ; ਸ) ਲੋਕਾਂ ਵਿੱਚ ਪੰਜਾਬੀ ਸਾਹਿਤ ਪੜ੍ਹਨ ਦੀ ਰੁਚੀ ਪੈਦਾ ਕਰਨੀ; ਹ) ਸਮਕਾਲੀ ਪੰਜਾਬੀ ਸਾਹਿਤ ਬਾਰੇ ਚਰਚਾ ਅਤੇ ਪੜਚੋਲ ਕਰਨਾ; ਕ) ਕਨੇਡਾ ਵਿਚਲੇ ਪੰਜਾਬੀ ਸਾਹਿਤ ਬਾਰੇ ਖੋਜ ਕਰਨਾ; ਖ) ਪੰਜਾਬੀ ਸਾਹਿਤ ਦੀ ਉਨਤੀ ਅਤੇ ਵਿਕਾਸ ਵਿੱਚ ਹਿੱਸਾ ਪਾਉਣਾ।

ਇਸ ਸੰਸਥਾ ਦੀਆਂ ਮੀਟਿੰਗਾਂ ਇਕ ਵਰਕਸ਼ਾਪ ਦੀ ਤਰ੍ਹਾਂ ਚਲਦੀਆਂ ਸਨ। ਇਕ ਸਾਹਿਤਕਾਰ ਆਪਣੀ ਰਚਨਾ ਪੜ੍ਹਦਾ ਅਤੇ ਦੂਜੇ ਉਸ ਉੱਪਰ ਇਮਾਨਦਾਰੀ ਨਾਲ ਖੁੱਲ੍ਹ ਕੇ ਆਪਣੇ ਵਿਚਾਰ ਪੇਸ਼ ਕਰਦੇ। ਇਹ ਵਿਚਾਰ ਪੜ੍ਹੀ ਗਈ ਸਾਹਿਤਕ ਰਚਨਾ ਦੇ ਰੂਪਕ ਪੱਖ ਤੱਕ ਹੀ ਸੀਮਤ ਨਾ ਹੁੰਦੇ ਸਗੋਂ ਵਿਸ਼ੇ ਬਾਰੇ ਵੀ ਸ਼ਾਮਲ ਸਾਹਿਤਕਾਰ ਆਪਣੀ ਪਸੰਦ ਨਾ ਪਸੰਦ ਦਸਦੇ। ਪੜ੍ਹੀ ਗਈ ਰਚਨਾ ਦੀ ਆਲੋਚਨਾ ਕਰਨ ਵੇਲੇ ਮੈਂਬਰ ਬਹੁਤੀ ਵਾਰ ਸਾਹਿਤਕਾਰ ਦੀ ਆਯੂ ਜਾਂ ਸਾਹਿਤਕ ਸਫਰ ਜਾਂ ਰੁਤਬੇ ਦਾ ਲਿਹਾਜ਼ ਨਾ ਕਰਦੇ। ਇਹ ਮਾਹੌਲ ਕੁਝ ਲੇਖਕਾਂ ਵਾਸਤੇ ਅਣਸੁਖਾਂਵਾਂ ਵੀ ਹੁੰਦਾ। ਉਹ ਲੇਖਕ ਜੋ ਇਸ ਢਾਂਚੇ ਵਿੱਚ ਸੁਰੱਖਿਅਤ ਮਹਿਸੂਸ ਨਹੀਂ ਸਨ ਕਰਦੇ, ਇਸ ਦੀ ਆਲੋਚਨਾ ਤੇ ਵਿਰੋਧਤਾ ਵੀ ਕਰਦੇ। ਉਨ੍ਹਾਂ ਨੂੰ ਸਭਾ ਦਾ ਮਾਹੌਲ, ਗੈਰ-ਸਾਹਿਤਕ, ਸਿਆਸੀ, ਖੁਸ਼ਕ, ਘੁੱਟਵਾਂ ਤੇ ਕਈ ਵਾਰੀ ਤਾਨਾਸ਼ਾਹੀ ਵਾਲਾ ਵੀ ਜਾਪਦਾ। ਨਤੀਜੇ ਵਜੋਂ ਕਈ ਲੇਖਕ ਇਸ ਸਭਾ ਤੋਂ ਕਿਨਾਰਾ ਕਰ ਜਾਂਦੇ।

## ਮੰਚ ਦੇ ਲੇਖਕਾਂ ਵਲੋਂ ਲਿਖਿਆ ਗਿਆ ਸਾਹਿਤ

ਸਮੁੱਚੇ ਪੰਜਾਬੀ ਸਾਹਿਤ ਵਾਂਗ ਮੰਚ ਦੇ ਮੈਂਬਰਾਂ ਵਲੋਂ ਵੀ ਜ਼ਿਆਦਾ ਕਰਕੇ ਕਵਿਤਾ ਦੀ ਰਚਨਾ ਕੀਤੀ ਗਈ ਹੈ। ਗੁਰਚਰਨ ਰਾਮਪੁਰੀ ਦੀ ਪੁਸਤਕ 'ਅੰਨ੍ਹੀ ਗਲੀ' (1972) ਤੋਂ ਲੈ ਕੇ ਹੁਣ ਤੱਕ ਮੰਚ ਦੇ ਮੈਂਬਰਾਂ ਦੇ ਵੱਡੀ ਗਿਣਤੀ ਵਿੱਚ ਕਾਵਿ-ਸੰਗ੍ਰਹਿ ਛਪੇ ਹਨ। ਮੰਚ ਵਲੋਂ ਦੋ ਕਾਵਿ-ਸੰਗ੍ਰਹਿ ਪ੍ਰਕਾਸ਼ਤ ਕੀਤੇ ਜਾ ਚੁੱਕੇ ਹਨ। ਕਵਿਤਾ ਦੇ ਨਾਲ ਨਾਲ ਸਾਹਿਤ ਦੀਆਂ ਦੂਜੀਆਂ ਵੰਨਗੀਆਂ ਵਿੱਚ ਵੀ ਮੰਚ ਦੇ ਮੈਂਬਰਾਂ ਨੇ ਆਪਣੀ ਪਛਾਣ ਕਾਇਮ ਕੀਤੀ ਹੈ। ਕਹਾਣੀ ਦੇ ਖੇਤਰ ਵਿੱਚ ਅਮਰਜੀਤ ਚਾਹਲ ਦੀ 'ਬਾਹਰੋਂ ਆਇਆ ਆਦਮੀ' (1980) ਕਨੇਡਾ ਵਿੱਚੋਂ ਪੰਜਾਬੀ ਕਹਾਣੀਆਂ ਦੀ ਛਪੀ ਪਹਿਲੀ ਪੁਸਤਕ ਸੀ। ਇਸ ਹੀ ਤਰ੍ਹਾਂ ਅਜਮੇਰ ਰੋਡੇ ਵਲੋਂ ਕਾਮਾਗਾਟਾਮਾਰੂ (1981) ਨਾਂ ਦਾ ਨਾਟਕ ਇਸ ਵੰਨਗੀ ਵਿੱਚ ਕਨੇਡਾ ਵਿੱਚੋਂ ਛਪਣ ਵਾਲੀ ਪਹਿਲੀ ਪੁਸਤਕ ਸੀ। ਮੰਚ ਦੇ ਮੈਂਬਰਾਂ ਨੇ ਆਪਣੀਆਂ ਲਿਖਤਾਂ ਵਿੱਚ ਕਨੇਡਾ ਵਿੱਚ ਰਹਿ ਰਹੇ ਪੰਜਾਬੀਆਂ ਦੇ ਜੀਵਨ ਨੂੰ ਵਿਸ਼ਾ ਬਣਾਇਆ ਹੈ। ਇਨ੍ਹਾਂ ਕਿਰਤਾਂ ਵਿੱਚ ਬਹੁਗਿਣਤੀ ਉਨ੍ਹਾਂ ਰਚਨਾਵਾਂ ਦੀ ਹੈ ਜੋ ਸਮਾਜ ਦੇ ਯਥਾਰਥ ਨੂੰ ਪਾਠਕਾਂ ਸਾਹਮਣੇ ਕਲਾਤਮਕਤਾ ਨਾਲ ਪੇਸ਼ ਕਰਦੀਆਂ ਹਨ ਅਤੇ 'ਸਾਹਿਤ ਜੀਵਨ ਲਈ ਹੁੰਦਾ ਹੈ' ਦੀ ਸਚਾਈ ਨੂੰ ਰੂਪਮਾਨ ਕਰਦੀਆਂ ਹਨ।

## ਸਮਾਜਕ ਲਹਿਰਾਂ ਵਿੱਚ ਯੋਗਦਾਨ

ਇਸ ਸੰਸਥਾ ਦੇ ਜਨਮ ਵੇਲੇ ਦੁਨੀਆ ਭਰ ਵਿੱਚ ਹਰ ਕਿਸਮ ਦੀਆਂ ਸਿਆਸੀ ਤੇ ਸਮਾਜਕ ਲਹਿਰਾਂ ਚੱਲ ਰਹੀਆਂ ਸਨ। ਮੰਚ ਦੇ ਮੈਂਬਰਾਂ ਨੇ ਆਪਣੀਆਂ ਸਾਹਿਤਕ ਕਿਰਤਾਂ ਰਾਹੀਂ ਹੀ ਨਹੀਂ ਸਗੋਂ ਆਪਣੇ ਵਕਤ ਤੇ ਸ਼ਕਤੀ ਨਾਲ ਵੀ ਬਹੁਤ ਸਾਰੀਆਂ

ਸਮਾਜਕ ਲਹਿਰਾਂ ਵਿੱਚ ਹਿੱਸਾ ਪਾਇਆ ਹੈ। ਮੰਚ ਵਲੋਂ ਸਮੇਂ ਸਮੇਂ ਆਸ ਪਾਸ ਚੱਲ ਰਹੀਆਂ ਸਮਾਜਕ ਲਹਿਰਾਂ ਬਾਰੇ ਵਿਚਾਰ ਵਟਾਂਦਰੇ ਕਰਕੇ ਅਤੇ ਮਤੇ ਪਾਸ ਕਰਕੇ ਆਪਣੇ ਆਪ ਨੂੰ ਇਨ੍ਹਾਂ ਲਹਿਰਾਂ ਨਾਲ ਜੋੜਿਆ। ਭਾਵੇਂ ਸਥਾਨਕ ਪੱਧਰ ਉੱਤੇ ਖੇਤ ਮਜ਼ਦੂਰਾਂ ਦਾ ਘੋਲ ਹੋਵੇ ਜਾਂ ਨਸਲਵਾਦ ਵਿਰੋਧੀ ਘੋਲ ਤੇ ਭਾਵੇਂ ਕੌਮਾਂਤਰੀ ਪੱਧਰ ਉੱਥੇ ਚੱਲ ਰਹੇ ਸਾਊਥ ਅਫਰੀਕਾ ਦੀ ਅਪਾਰਥਾਈਡ ਵਰਗੇ ਘੋਲ ਹੋਣ, ਮੰਚ ਦੇ ਮੈਂਬਰਾਂ ਨੇ ਜਾਤੀ ਅਤੇ ਸੰਸਥਾ ਦੀ ਪੱਧਰ ਉੱਤੇ ਇਨ੍ਹਾਂ ਲਹਿਰਾਂ ਵਿੱਚ ਆਪਣਾ ਯੋਗਦਾਨ ਪਾਇਆ। ਸਮਾਜ ਵਿੱਚ ਬਰਾਬਰਤਾ ਅਤੇ ਮੁੱਢਲੀਆਂ ਅਜ਼ਾਦੀਆਂ ਸੰਬੰਧੀ ਚੱਲਦੀਆਂ ਅਨੇਕਾਂ ਲਹਿਰਾਂ ਨੂੰ ਵੀ ਮੰਚ ਨੇ ਸਮੇਂ ਸਮੇਂ ਆਪਣੇ ਫਿਕਰ ਅਤੇ ਵਿਚਾਰ ਵਟਾਂਦਰੇ ਦਾ ਹਿੱਸਾ ਬਣਾਇਆ।

ਸਮਾਜਕ ਸੰਦਰਭ ਵਿੱਚ ਮੰਚ ਵਾਸਤੇ ਸੱਭ ਤੋਂ ਵੱਡੀ ਇਮਤਿਹਾਨ ਦੀ ਘੜੀ ਪੰਜਾਬ ਵਿੱਚ ਚੱਲੀ ਅਤੇ ਸਮੁੱਚੇ ਗਲੋਬਲ ਪੰਜਾਬੀ ਭਾਈਚਾਰੇ ਵਿੱਚ ਫੈਲੀ ਖਾਲਿਸਤਾਨ ਦੀ ਲਹਿਰ ਸਮੇਂ ਆਈ। ਮੰਚ ਵਲੋਂ ਪੰਜਾਬ ਦੇ ਲੋਕਾਂ ਉੱਪਰ ਸਰਕਾਰ ਅਤੇ ਵੱਖਵਾਦੀਆਂ ਵਲੋਂ ਹੁੰਦੇ ਤਸ਼ੱਦਦ ਵਿਰੁੱਧ ਸਰਗਰਮੀ ਨਾਲ ਆਵਾਜ਼ ਉਠਾਈ ਗਈ। ਮੰਚ ਦੇ ਮੈਂਬਰ ਦਰਸ਼ਨ ਗਿੱਲ ਵਲੋਂ ਉਸ ਸਮੇਂ ਦੌਰਾਨ ਅਨੇਕਾਂ ਔਖਿਆਈਆਂ ਦੇ ਬਾਵਜੂਦ ਕੱਢੇ ਗਏ ਹਫਤਾਵਰ ਪਰਚੇ 'ਕਨੇਡਾ ਦਰਪਣ' ਨੇ ਮੰਚ ਦੇ ਮੈਂਬਰਾਂ ਅਤੇ ਕਨੇਡਾ ਦੇ ਹੋਰ ਅਗਾਂਹਵਧੂ ਲੇਖਕਾਂ ਵਾਸਤੇ ਲੋੜੀਂਦਾ ਮੰਚ ਪ੍ਰਦਾਨ ਕੀਤਾ। ਇਸ ਪਰਚੇ ਰਾਹੀਂ ਮੰਚ ਦੇ ਲੇਖਕਾਂ ਵਲੋਂ ਲਗਾਤਾਰ ਦੂਜੇ ਪਰਚਿਆਂ ਵਿੱਚ ਛਪਦੇ ਨਾਂਹਪੱਖੀ ਵਿਚਾਰਾਂ ਦੇ ਜੁਆਬ ਵਿੱਚ ਸਾਰਥਿਕ ਅਤੇ ਉਸਾਰੂ ਢੰਗ ਨਾਲ ਲਿਖਿਆ ਗਿਆ।

## ਬਾਹਰੋਂ ਆਉਣ ਵਾਲੇ ਸਾਹਿਤਕਾਰਾਂ ਨਾਲ ਸੰਵਾਦ

ਲੇਖਕ ਮੰਚ ਦੇ ਪੱਚੀ ਵਰ੍ਹਿਆਂ ਦੌਰਾਨ ਵੱਡੀ ਗਿਣਤੀ ਵਿੱਚ ਬਾਹਰੋਂ ਆਏ ਪੰਜਾਬੀ ਸਾਹਿਤਕਾਰਾਂ ਨਾਲ ਬੈਠਕਾਂ ਕੀਤੀਆਂ ਗਈਆਂ ਹਨ। ਮੰਚ ਦੀ ਸੋਚ ਅਨੁਸਾਰ ਸਾਹਿਤਕਾਰ ਦਾ ਅਸਲੀ ਸਨਮਾਨ ਉਸ ਦੀਆਂ ਕਿਰਤਾਂ ਨੂੰ ਪੜ੍ਹਨਾ, ਗੁੜ੍ਹਨਾ ਅਤੇ ਮੌਕਾ ਮਿਲਣ ਉੱਤੇ ਉਸ ਨਾਲ ਉਨ੍ਹਾਂ ਕਿਰਤਾਂ ਬਾਰੇ ਬਿਨਾਂ ਕਿਸੇ ਉਚੇਚੇ ਸਮਾਗਮ ਦੇ ਗੈਰ ਰਸਮੀ ਤੌਰ 'ਤੇ ਵੱਧ ਤੋਂ ਵੱਧ ਖੁੱਲ੍ਹੇ ਮਾਹੌਲ ਵਿੱਚ ਵਿਚਾਰ ਵਟਾਂਦਰਾ ਕਰਨਾ ਹੁੰਦਾ ਹੈ। ਮੰਚ ਨੇ ਹੁਣ ਤੱਕ ਆਏ ਸਾਰੇ ਸਾਹਿਤਕ ਮਹਿਮਾਨਾਂ ਨਾਲ ਇਸੇ ਤਰ੍ਹਾਂ ਸੰਵਾਦ ਰਚਾਉਣ ਦੀ ਕੋਸ਼ਿਸ਼ ਕੀਤੀ ਹੈ।

## ਮੰਚ ਦੀਆਂ ਵਿਸ਼ੇਸ਼ ਸਾਹਿਤਕ ਇਕੱਤਰਤਾਵਾਂ

ਆਪਣੇ ਆਸ਼ਿਆਂ ਵਿੱਚੋਂ ਸਾਹਿਤਕ ਇਕੱਤਰਤਾਵਾਂ ਕਰਨ ਵਰਗੇ ਕੰਮਾਂ ਨੂੰ ਮੰਚ ਨੇ ਸੰਜੀਦਗੀ ਨਾਲ ਲਿਆ। ਮੰਚ ਵਲੋਂ ਹੁਣ ਤੱਕ ਦੋ ਕਾਨਫਰੰਸਾਂ ਕਰਵਾਈਆਂ ਗਈਆਂ ਹਨ ਪਰ ਇਹ ਦੋਵੇਂ ਆਪਣੀ ਸੰਜੀਦਗੀ ਤੇ ਠੋਸ ਕਾਰਵਾਈ ਸਦਕਾ ਕਨੇਡਾ ਵਿੱਚ ਜਾਣੀਆਂ ਜਾਂਦੀਆਂ ਹਨ। ਇਸ ਵਲੋਂ 1987 ਵਿੱਚ ਕਰਵਾਈ ਗਈ ਪਹਿਲੀ ਕਾਨਫਰੰਸ ਵਿੱਚ ਪੇਸ਼ ਗਿਆਰਾਂ ਪਰਚਿਆਂ ਵਿੱਚੋਂ ਸੱਤ ਪਰਚੇ ਮੰਚ ਦੇ ਮੈਂਬਰਾਂ ਵਲੋਂ ਲਿਖੇ ਅਤੇ ਪੜ੍ਹੇ ਗਏ ਸਨ। ਇਹ ਪਰਚੇ ਅਤੇ ਇਨ੍ਹਾਂ ਉੱਪਰ ਹੋਈ ਬਹਿਸ ਬਾਅਦ ਵਿੱਚ ਪੁਸਤਕ ਰੂਪ ਵਿੱਚ ਛਾਪੀ ਗਈ।

ਕਾਨਫਰੰਸਾਂ ਜਾਂ ਅਜਿਹੀਆਂ ਇਕੱਤਰਤਾਵਾਂ ਦੇ ਸੰਬੰਧ ਵਿੱਚ ਮੰਚ ਨੇ ਸਦਾ ਸਾਫ ਤੇ ਤਰਕਵਾਦੀ ਪਹੁੰਚ ਅਪਣਾਈ। ਇਸ ਪਹੁੰਚ ਦੀ ਇਕ ਮਿਸਾਲ: 1980 ਦੇ ਅਖੀਰ ਵਿੱਚ ਕੁਝ ਵਿਸ਼ਵ ਸੰਮੇਲਨੀਆਂ ਨੇ ਅਗਲਾ ਪੰਜਾਬੀ ਵਿਸ਼ਵ ਸੰਮੇਲਨ ਕਨੇਡਾ ਵਿੱਚ ਕਰਨ ਦਾ ਐਲਾਨ ਕਰ ਦਿੱਤਾ। ਇਸ ਖਬਰ ਨੂੰ ਮੰਚ ਦੇ ਮੈਂਬਰਾਂ ਨੇ ਆਪਣੀ 25 ਜਨਵਰੀ 1981 ਨੂੰ ਸੱਦੀ ਵਿਸ਼ੇਸ਼ ਮੀਟਿੰਗ ਵਿੱਚ ਵਿਚਾਰਿਆ ਅਤੇ ਉਸ ਵਿੱਚ ਜੋ ਸਿੱਟੇ ਕੱਢੇ ਉਨ੍ਹਾਂ ਵਿੱਚੋਂ ਇਕ ਸੀ, "ਆਉਣ ਵਾਲੇ ਸਮੇਂ ਵਿੱਚ ਜੇ ਇੱਥੇ (ਕਨੇਡਾ) ਦੇ ਲੇਖਕ, ਲੇਖਕ ਸਭਾਵਾਂ ਅਤੇ ਲੋਕ ਇਹ ਸਮਝਣ ਕਿ ਪੰਜਾਬੀ ਵਿਸ਼ਵ ਸੰਮੇਲਨ ਦੀ ਲੋੜ ਹੈ ਤਾਂ ਇਸ ਦਾ ਫੈਸਲਾ ਇਥੋਂ ਦੇ ਲੇਖਕਾਂ, ਲੇਖਕ ਸਭਾਵਾਂ ਅਤੇ ਲੋਕਾਂ ਦਾ ਹੋਣਾ ਚਾਹੀਦਾ ਹੈ ਨਾ ਕਿ ਇਸ ਦਾ ਫੈਸਲਾ ਪੰਜਾਬ ਵਿੱਚ ਹੋਵੇ।" ਇਸ ਉਦਾਹਰਨ ਨਾਲ ਇਹ ਗੱਲ ਸਾਫ ਹੋ ਜਾਂਦੀ ਹੈ ਕਿ ਮੰਚ ਹਮੇਸ਼ਾਂ ਤੋਂ ਆਪਣੀ ਇਕ ਅਜ਼ਾਦ ਤੇ ਸਾਫ ਸੋਚ ਨਾਲ ਚਲਦਾ ਰਿਹਾ ਹੈ। ਇਸ ਸੋਚ ਦਾ ਮੁੱਖ ਧੁਰਾ ਇਹ ਹੈ ਕਿ ਕਨੇਡਾ ਦੇ ਸਾਹਿਤਕ ਅਤੇ ਸਭਿਆਚਾਰਕ ਮਸਲਿਆਂ ਬਾਰੇ ਫੈਸਲੇ ਲੈਣ ਲੱਗਿਆ ਕਨੇਡਾ ਦੇ ਲੇਖਕਾਂ ਨੂੰ ਆਪਣੀਆਂ ਸਥਿਤੀਆਂ, ਸਮਰੱਥਾਵਾਂ ਅਤੇ ਸੰਭਾਵਨਾਵਾਂ ਨੂੰ ਮੱਦੇ-ਨਜ਼ਰ ਰੱਖਦਿਆਂ ਖੁਦ ਫੈਸਲੇ ਕਰਨੇ ਚਾਹੀਦੇ ਹਨ ਅਤੇ ਕਨੇਡਾ ਦੇ ਸਾਹਿਤਕ ਅਤੇ ਸਭਿਆਚਾਰਕ ਖੇਤਰ ਵਿੱਚ ਖੁਦ ਆਪਣਾ ਅਜੰਡਾ ਸਥਾਪਤ ਕਰਨਾ ਚਾਹੀਦਾ ਹੈ।

## ਮੰਚ ਦੇ ਮੈਂਬਰਾਂ ਵਲੋਂ ਸਮੁੱਚੀ ਕਨੇਡੀਅਨ ਕਮਿਊਨਿਟੀ ਵਿੱਚ ਪਾਇਆ ਯੋਗਦਾਨ

ਮੰਚ ਦੇ ਮੈਂਬਰਾਂ ਵਲੋਂ ਅੰਗਰੇਜ਼ੀ ਦੇ ਸਾਹਿਤਕ ਹਲਕਿਆਂ ਅਤੇ ਹੋਰ ਅਦਾਰਿਆਂ ਵਿੱਚ ਪੰਜਾਬੀ ਸਾਹਿਤ ਦੀ ਜਾਣ-ਪਛਾਣ ਕਰਵਾਉਣ ਵਿੱਚ ਵੀ ਯੋਗਦਾਨ ਪਾਇਆ ਗਿਆ ਹੈ। ਉਦਾਹਰਨ ਵਜੋਂ ਸੁਰਜੀਤ ਕਲਸੀ, ਸਾਧੂ ਬਿਨਿੰਗ, ਅਜਮੇਰ ਰੋਡੇ, ਗੁਰਚਰਨ ਰਾਮਪੁਰੀ ਤੇ ਹੋਰ ਲੇਖਕਾਂ ਦੀਆਂ ਰਚਨਾਵਾਂ ਬਹੁਤ ਸਾਰੇ ਅੰਗਰੇਜ਼ੀ ਸੰਗ੍ਰਹਿਆਂ ਅਤੇ ਮੈਗਜ਼ੀਨਾਂ ਵਿੱਚ ਛਪੀਆਂ ਹਨ। ਮੰਚ ਦੇ ਮੈਂਬਰਾਂ ਦੀਆਂ ਕੋਸ਼ਿਸ਼ਾਂ ਨਾਲ ਅੰਗਰੇਜ਼ੀ ਪੰਜਾਬੀ ਦੇ ਕਈ ਸਾਂਝੇ ਫੰਕਸ਼ਨ ਕੀਤੇ ਜਾਂਦੇ ਹਨ। ਪੰਜਾਬੀ ਤੋਂ ਅੰਗਰੇਜ਼ੀ ਅਤੇ ਅੰਗਰੇਜ਼ੀ ਤੋਂ ਪੰਜਾਬੀ ਵਿੱਚ ਅਨੁਵਾਦ ਰਾਹੀਂ ਮੰਚ ਦੇ ਮੈਂਬਰਾਂ ਨੇ ਪੰਜਾਬੀ ਸਾਹਿਤ ਅਤੇ ਸਾਹਿਤਕਾਰਾਂ ਨੂੰ ਦੂਜੇ ਲੋਕਾਂ ਦੇ ਨੇੜੇ ਲਿਆਂਦਾ ਹੈ। ਦੁਪਾਸੀ ਅਨੁਵਾਦ ਦੇ ਕੰਮ ਵਿੱਚ ਸੁਰਜੀਤ ਕਲਸੀ, ਦਰਸ਼ਨ ਗਿੱਲ, ਅਜਮੇਰ ਰੋਡੇ ਅਤੇ ਸਾਧੂ ਬਿਨਿੰਗ ਦਾ ਵਿਸ਼ੇਸ਼ ਯੋਗਦਾਨ ਹੈ। ਇਸ ਦੇ ਨਾਲ ਹੀ ਮੰਚ ਦੇ ਮੈਂਬਰ ਦੂਜੀਆਂ ਸਾਹਿਤਕ ਤੇ ਸਭਿਆਚਾਰਕ ਸੰਸਥਾਂਵਾਂ ਵਿੱਚ ਸਰਗਰਮ ਹਨ। ਉਦਾਹਰਨ ਵਜੋਂ ਦਰਸ਼ਨ ਗਿੱਲ ਲੰਮਾਂ ਸਮਾਂ ਸਰੀ ਲਾਇਬ੍ਰੇਰੀ ਬੋਰਡ ਦਾ ਮੈਂਬਰ ਰਿਹਾ ਹੈ। ਅਜਮੇਰ ਰੋਡੇ ਕਨੇਡੀਅਨ ਰਾਈਟਰਜ਼ ਯੂਨੀਅਨ ਦੀ ਨੈਸ਼ਨਲ ਬਾਡੀ ਦਾ ਮੈਂਬਰ ਰਿਹਾ ਹੈ ਅਤੇ ਉਸ ਨੇ ਯੂਨੀਅਨ ਵਿੱਚ ਘੱਟ ਗਿਣਤੀ ਕਮਿਊਨਿਟੀਆਂ ਦੇ ਲੇਖਕਾਂ ਦਾ ਸਥਾਨ ਸਥਾਪਤ ਕਰਨ ਵਿੱਚ ਜ਼ਿਕਰਯੋਗ ਹਿੱਸਾ ਪਾਇਆ ਹੈ। ਸਾਧੂ ਬਿਨਿੰਗ ਬ੍ਰਿਟਿਸ਼ ਕੋਲੰਬੀਆ ਆਰਟਸ ਬੋਰਡ ਦਾ ਕਈ ਵਰ੍ਹੇ ਮੈਂਬਰ ਰਿਹਾ ਹੈ ਅਤੇ ਘੱਟ ਗਿਣਤੀ ਭਾਸ਼ਾਵਾਂ ਦੇ ਸਾਹਿਤ ਅਤੇ ਸਭਿਆਚਾਰ ਪ੍ਰਤੀ ਹੱਕ ਜਿੱਤਣ ਵਿੱਚ ਹਿੱਸਾ ਪਾਇਆ ਹੈ। ਇਸ ਹੀ ਤਰ੍ਹਾਂ ਗੁਰਚਰਨ ਰਾਮਪੁਰੀ, ਨਦੀਮ ਪਰਮਾਰ, ਸੁਖਵੰਤ ਹੁੰਦਲ, ਬਲਦੇਵ ਦੂਹੜੇ, ਅਮਨਪਾਲ ਸਾਰਾ ਅਤੇ ਹੋਰ ਬਹੁਤ ਸਾਰੇ ਮੈਂਬਰਾਂ ਨੇ ਵੱਖਰੇ ਵੱਖਰੇ ਖੇਤਰਾਂ ਵਿੱਚ ਯੋਗਦਾਨ ਪਾਇਆ ਹੈ।

## ਲੇਖਕ ਮੰਚ ਦਾ ਵਰਤਮਾਨ ਅਤੇ ਭਵਿੱਖ

ਸੰਨ 1998 ਵਿੱਚ ਲੇਖਕ ਮੰਚ ਨੇ ਆਪਣੀ ਹੋਂਦ ਦੇ 25 ਵਰ੍ਹੇ ਪੂਰੇ ਕਰ ਲਏ ਹਨ। ਇਸ ਸਮੇਂ ਮੰਚ ਵਲੋਂ ਇਕ ਵਿਸ਼ੇਸ਼ ਸੋਵੀਨਾਰ ਪ੍ਰਕਾਸ਼ਤ ਕੀਤਾ ਗਿਆ ਅਤੇ ਇਕ ਪ੍ਰੀਤੀ ਭੋਜਨ ਕੀਤਾ ਗਿਆ। ਇਸ ਦੋ ਰੋਜ਼ਾ ਪ੍ਰੋਗਰਾਮ ਵਿੱਚ ਇਕ ਸਮੁੱਚਾ ਦਿਨ ਮੰਚ ਦੇ ਵਰਤਮਾਨ ਤੇ ਭਵਿੱਖ ਬਾਰੇ ਵਿਚਾਰ ਵਟਾਂਦਰਾ ਕਰਨ ’ਤੇ ਲਾਇਆ ਗਿਆ। ਪਿਛਲੇ 25 ਸਾਲਾਂ ਦੌਰਾਨ ਮੰਚ ਦੇ ਕੰਮਾਂ -ਕਾਰਾਂ ਵਿੱਚ ਆਈਆਂ ਤਬਦੀਲੀਆਂ ਬਾਰੇ ਵਿਚਾਰ ਚਰਚਾ ਕੀਤੀ ਗਈ। ਇਸ ਸਮੇਂ ਮੰਚ ਵਲੋਂ ਆਉਣ ਵਾਲੇ ਸਮੇਂ ਵਾਸਤੇ ਆਪਣੀ ਸਮੂਹਿਕ ਦ੍ਰਿਸ਼ਟੀ ਬਣਾਉਣ ਲਈ ਦੋ ਮੁੱਖ ਨੁਕਤੇ ਸਾਹਮਣੇ ਲਿਆਂਦੇ ਗਏ। ਪਹਿਲਾ: ਇਸ ਦ੍ਰਿਸ਼ਟੀ ਵਿੱਚ ਜਿੱਥੇ ਕਨੇਡਾ ਦੇ ਪੰਜਾਬੀ ਸਾਹਿਤ ਦੇ ਭਾਸ਼ਾ ਦੇ ਵਿਕਾਸ ਵਿੱਚ ਯੋਗਦਾਨ ਪਾਉਣ ਦੀ ਗੱਲ ਹੋਵੇ ਉੱਥੇ ਇਸ ਗੱਲ ਨੂੰ ਧਿਆਨ ਵਿੱਚ ਰੱਖਿਆ ਜਾਵੇ ਕਿ ਇਹ ਸੰਸਥਾ ਸਮੁੱਚੇ ਪੰਜਾਬੀ ਸਾਹਿਤ ਅਤੇ ਸਭਿਆਚਾਰ ਦਾ ਵੀ ਹਿੱਸਾ ਹੈ। ਕਨੇਡਾ ਵਿੱਚ ਵਸਣ ਵਾਲੇ ਪੰਜਾਬੀ ਲੇਖਕ, ਚਿੰਤਕ ਤੇ ਮੰਚ ਵਰਗੀਆਂ ਸੰਸਥਾਂਵਾਂ ਸਿਰਫ ਮੌਜੂਦਾ ਗਲੋਬਲ ਪੰਜਾਬੀ ਸਭਿਆਚਾਰ ਦੇ ਮੈਂਬਰ ਹੀ ਨਹੀਂ ਸਗੋਂ ਇਸ ਨਵੀਂ ਹੋਂਦ ਦੀ ਸ਼ਨਾਖਤ ਸਥਾਪਤ ਕਰਨ ਵਿੱਚ ਸਭ ਤੋਂ ਵੱਧ ਹਿੱਸਾ ਪਾਉਣ ਦੀ ਸਮਰੱਥਾ ਰੱਖਣ ਵਾਲੇ ਵੀ ਹਨ। ਕਨੇਡਾ ਵਿੱਚ ਪ੍ਰਾਪਤ ਅਤੇ ਸਾਡੀ ਪਹੁੰਚ ਦੇ ਘੇਰੇ ਵਿੱਚ ਸੰਚਾਰ ਤੇ ਵਿਦਿਆ ਦੇ ਅਜਿਹੇ ਸਾਧਨ ਹਨ ਜਿਨ੍ਹਾਂ ਨੂੰ ਵਰਤ ਕੇ ਅਸੀਂ ਸਮੁੱਚੇ ਪੰਜਾਬੀ ਭਾਈਚਾਰੇ ਦੀ ਨੁਹਾਰ ਨਿਖਾਰਨ ਵਿੱਚ ਆਪਣਾ ਬਣਦਾ ਇਤਿਹਾਸਕ ਯੋਗਦਾਨ ਪਾ ਸਕਦੇ ਹਾਂ। ਦੂਜਾ: ਕਨੇਡਾ ਵਿੱਚ ਪੰਜਾਬੀ ਸਾਹਿਤ ਪਿਛਲੇ ਸੌ ਸਾਲ ਤੋਂ ਰਚਿਆ ਜਾ ਰਿਹਾ ਹੈ। ਪਰ ਅਜੇ ਤੱਕ ਕਨੇਡਾ ਵਲੋਂ ਇਸ ਨੂੰ ਅਤੇ ਦੂਜੀਆਂ ਭਾਸ਼ਾਵਾਂ ਦੇ ਸਾਹਿਤ (ਅੰਗਰੇਜ਼ੀ/ਫਰਾਂਸੀਸੀ ਦੇ ਸਾਹਿਤ ਤੋਂ ਬਿਨਾਂ) ਨੂੰ ਮਾਨਤਾ ਨਹੀਂ ਦਿੱਤੀ ਗਈ। ਮੰਚ ਇਸ ਪਾਸੇ ਵਲ ਲੋੜੀਂਦਾ ਧਿਆਨ ਦੇਵੇ ਅਤੇ ਪੰਜਾਬੀ ਸਾਹਿਤ ਨੂੰ ਕਨੇਡਾ ਵਿੱਚ ਇਸ ਦਾ ਬਣਦਾ ਸਥਾਨ ਪ੍ਰਾਪਤ ਕਰਵਾਉਣ ਲਈ ਕੋਸ਼ਿਸ਼ਾਂ ਜਾਰੀ ਰੱਖੇ।

ਇਹ ਰੇਖਾ ਚਿੱਤਰ ਪੰਜਾਬੀ ਲੇਖਕ ਮੰਚ ਦੀ 25ਵੀਂ ਵਰ੍ਹੇਗੰਢ ਉੱਤੇ ਕੱਢੇ ਗਏ ਸੋਵੀਨੀਅਰ (ਫਰਵਰੀ 1989) ਵਿੱਚਲੇ ਸਾਡੇ ਲੇਖ “ਪੰਜਾਬੀ ਲੇਖਕ ਮੰਚ/ਸਾਹਿਤ ਸਭਾ: ਸਿਰਜਣਾ ਦੇ ਪੱਚੀ ਵਰ੍ਹੇ” ਦਾ ਹੀ ਸੰਖੇਪ ਰੂਪ ਹੈ।

ਗਿਆਰਾਂ

# ਲੋਕ ਸਭਿਆਚਾਰਕ ਮੰਚ ਕੈਲਗਰੀ

ਕੈਲਗਰੀ ਸ਼ਹਿਰ ਵਿੱਚ ਅਗਾਂਹਵਧੂ ਸਰਗਰਮੀਆਂ ਦੀ ਸ਼ੁਰੂਆਤ 1983 ਵਿੱਚ ਹੋਏ ਗੁਰਸ਼ਰਨ ਸਿੰਘ ਦੇ ਨਾਟਕਾਂ ਦੇ ਪ੍ਰੋਗਰਾਮ ਤੋਂ ਮੰਨੀ ਜਾ ਸਕਦੀ ਹੈ। ਪਰ ਉਸ ਸਮੇਂ ਤੱਕ ਇਸ ਸ਼ਹਿਰ ਵਿੱਚ ਕਿਸੇ ਅਗਾਂਹਵਧੂ ਜਥੇਬੰਦੀ ਦੀ ਹੋਂਦ ਨਹੀਂ ਸੀ। ਗੁਰਸ਼ਰਨ ਸਿੰਘ ਦੇ ਨਾਟਕਾਂ ਦਾ ਇਹ ਪ੍ਰੋਗਰਾਮ ਇਪਾਨਾ ਦੇ ਹਮਦਰਦਾਂ ਗੁਰਨਾਮ ਡੁਲਕੂ ਅਤੇ ਸਰਬਜੀਤ ਹੁੰਦਲ ਦੇ ਨਿੱਜੀ ਯਤਨਾਂ ਸਦਕਾ ਨੇਪਰੇ ਚੱੜ੍ਹਿਆ ਸੀ। ਇਸ ਪ੍ਰੋਗਰਾਮ ਤੋਂ ਛੇਤੀ ਬਾਅਦ ਹੀ ਕੈਲਗਰੀ ਵਿੱਚ ਰਹਿਣ ਵਾਲੇ ਅਗਾਂਹਵਧੂ ਖਿਆਲਾਂ ਦੇ ਲੋਕਾਂ ਨੇ ਸਥਾਨਕ ਜਥੇਬੰਦੀ ਬਣਾਉਣ ਬਾਰੇ ਸੋਚਣਾ ਸ਼ੁਰੂ ਕਰ ਦਿੱਤਾ।

ਸਾਲ 1984 ਦੇ ਅਖੀਰ ਉੱਤੇ ਅਗਾਂਹਵਧੂ ਖਿਆਲਾਂ ਦੇ ਲੋਕਾਂ ਵਲੋਂ ਇਕੱਠੇ ਹੋ ਕੇ ਲੋਕ ਸਭਿਆਚਾਰਕ ਮੰਚ, ਕੈਲਗਰੀ ਦੀ ਸਥਾਪਨਾ ਕੀਤੀ ਗਈ। ਇਸ ਜਥੇਬੰਦੀ ਨੂੰ ਬਣਾਉਣ ਵਾਲੇ ਮੁੱਢਲੇ ਮੈਂਬਰਾਂ ਵਿੱਚ ਸ਼ਾਮਲ ਸਨ: ਹਰਕੰਵਲਜੀਤ ਸਾਹਿਲ, ਗੁਰਨਾਮ ਡੁਲਕੂ, ਹਰਦੇਵ ਰਾਏ, ਦਲਬੀਰ ਮੁੱਤੀ, ਮਾਸਟਰ ਗੁਰਦੇਵ ਸਿੰਘ ਪੂੰਨੀ ਅਤੇ ਸਾਥੀ। ਸਥਾਪਨਾ ਸਮੇਂ ਲੋਕ ਸਭਿਆਚਾਰਕ ਮੰਚ ਕੈਲਗਰੀ ਦੇ ਹੇਠ ਲਿਖੇ ਉਦੇਸ਼ ਮਿੱਥੇ ਗਏ:

1. ਲੋਕਾਂ ਨੂੰ ਪੰਜਾਬੀ ਸਾਹਿਤ-ਸਭਿਆਚਾਰ ਨੂੰ ਜਾਗ੍ਰਿਤ ਰੱਖਣ ਲਈ ਪ੍ਰੇਰਨਾ।

2. ਪ੍ਰਗਤੀਸ਼ੀਲ ਕਲਾਕਾਰਾਂ ਅਤੇ ਲਿਖਾਰੀਆਂ ਦੀ ਹੌਸਲਾ ਅਫਜ਼ਾਈ ਕਰਨੀ।

3. ਅਗਾਂਹਵਧੂ ਸਾਹਿਤਕ ਅਤੇ ਸਭਿਆਚਾਰਕ ਸਰਗਰਮੀਆਂ ਨੂੰ ਉਤਸ਼ਾਹਿਤ ਕਰਨਾ।

4. ਦੇਸ਼ ਅਤੇ ਪ੍ਰਦੇਸ਼ ਦੀਆਂ ਅਗਾਂਹਵਧੂ ਜਥੇਬੰਦੀਆਂ ਨਾਲ ਤਾਲਮੇਲ ਪੈਦਾ ਕਰਨਾ।

5. ਲੋਕ ਵਿਰੋਧੀ, ਲੱਚਰ, ਕਾਮ-ਉਕਸਾਊ ਅਤੇ ਬਿਮਾਰ ਸਾਹਿਤ ਅਤੇ ਸਭਿਆਚਾਰ ਦੇ ਮੁਕਾਬਲੇ ਲੋਕ-ਪੱਖੀ, ਜੁਝਾਰੂ ਅਤੇ ਇਨਕਲਾਬੀ ਸਾਹਿਤ ਅਤੇ ਸਭਿਆਚਾਰ ਨੂੰ ਪਰਚਾਰਨ ਅਤੇ ਵਿਕਸਤ ਕਰਨ ਵਿੱਚ ਵੱਧ ਤੋਂ ਵੱਧ ਹਿੱਸਾ ਪਾਉਣਾ।

ਮੰਚ ਨੇ ਆਪਣਾ ਪਹਿਲਾ ਪ੍ਰੋਗਰਾਮ ਇਪਾਨਾ ਨਾਲ ਮਿਲ ਕੇ ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਵਸ ਉੱਤੇ 23 ਮਾਰਚ 1985 ਨੂੰ ਕੀਤਾ ਜਿਸ ਵਿੱਚ ਦੋ ਨਾਟਕ 'ਇਨਕਲਾਬ ਜ਼ਿੰਦਾਬਾਦ' ਅਤੇ 'ਜਗੀਰੂ ਲੰਬੜ' ਖੇਡੇ ਗਏ। ਇਸ ਪ੍ਰੋਗਰਾਮ ਨੂੰ ਕੈਲਗਰੀ ਦੇ ਲੋਕਾਂ ਵਲੋਂ ਭਰਵਾਂ ਹੁੰਗਾਰਾ ਮਿਲਿਆ। ਪੰਜਾਬੀਆਂ ਦੀ ਸੀਮਤ ਜਿਹੀ ਵਸੋਂ ਹੋਣ ਦੇ ਬਾਵਜੂਦ ਤਕਰੀਬਨ 700 ਲੋਕ ਪ੍ਰੋਗਰਾਮ ਦੇਖਣ ਆਏ। ਹਰਕੰਵਲਜੀਤ ਸਿੰਘ ਦੀ ਲਿਖੀ ਇਕ ਰਿਪੋਰਟ ਵਿੱਚ ਮੰਚ ਦੀ ਸੇਧ ਅਤੇ ਉਦਸ਼ਾਂ ਬਾਰੇ ਇਸ ਤਰ੍ਹਾਂ ਲਿਖਿਆ ਹੈ:

> ਸਾਡੇ ਗੀਤਾਂ ਵਿੱਚ ਸਾਡੇ ਮਿਹਨਤੀ ਦੇਸ਼ਵਾਸੀਆਂ ਦੇ ਦਰਦ ਚੀਸ ਹੋਣੀ ਚਾਹੀਦੀ ਹੈ, ਉਨ੍ਹਾਂ ਦੇ ਮੁੜ੍ਹਕੇ ਦੀ ਮਹਿਕ ਅਤੇ ਲੋਕਾਂ ਲਈ ਆਪਣੀਆਂ ਜਾਨਾਂ ਵਾਰ ਗਏ ਭਗਤ ਸਿੰਘ ਜਿਹੇ ਸ਼ਹੀਦਾਂ ਦੇ ਲਹੂ ਦੀ ਰੋਸ਼ਨੀ ਹੋਣੀ ਚਾਹੀਦੀ ਹੈ। ... ਕਰੜੀ ਮਿਹਨਤ ਦੇ ਬਾਵਜੂਦ, ਸਾਡੇ ਦੇਸ਼ ਦੇ ਬਹੁਗਿਣਤੀ ਲੋਕ ਸਯੁੰਕਤ ਰਾਸ਼ਟਰ ਵਲੋਂ ਮਿੱਥੀ ਗਈ ਗਰੀਬੀ ਲਾਈਨ ਤੋਂ ਵੀ ਥੱਲੇ, ਅਤਿ ਹੀ ਤਰਸਯੋਗ ਹਾਲਤ ਵਿੱਚ ਜੀਵਨ ਬਤੀਤ ਕਰ ਰਹੇ ਹਨ।
>
> ... ਲੋਕ ਸਭਿਆਚਾਰਕ ਮੰਚ ਕੈਲਗਰੀ, ਲੁਟੇਰੀ ਜਮਾਤ ਵਲੋਂ ਪਰਚਾਰੇ ਜਾਂਦੇ ਗੁੰਮਰਾਹ ਕਰੂ, ਲੋਕ-ਵਿਰੋਧੀ, ਲੱਚਰ, ਕਾਮ ਉਕਸਾਊ ਤੇ ਬਿਮਾਰ ਸਾਹਿਤ-ਸਭਿਆਚਾਰ ਦੇ ਮੁਕਾਬਲੇ ਲੋਕ-ਪੱਖੀ, ਜੁਝਾਰੂ ਅਤੇ ਇਨਕਲਾਬੀ ਸਾਹਿਤ-ਸਭਿਆਚਾਰ ਨੂੰ ਪਰਚਾਰਨ ਅਤੇ ਵਿਕਸਤ ਕਰਨ ਵਿੱਚ ਵੱਧ ਤੋਂ ਵੱਧ ਹਿੱਸਾ ਪਾਉਣ ਦੇ ਉਦੇਸ਼ਾਂ ਨੂੰ ਲੈ ਕੇ ਹੋਂਦ ਆਇਆ ਹੈ।

ਇਸ ਹੀ ਪ੍ਰੋਗਰਾਮ ਵਿੱਚ ਬੋਲਦਿਆਂ ਇਪਾਨਾ ਦੇ ਪ੍ਰਧਾਨ ਹਰਿੰਦਰ ਮਾਹਲ ਨੇ ਸ: ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ ਸ਼ਰਧਾਂਜਲੀ ਅਰਪਤ ਕੀਤੀ ਅਤੇ ਕਿਹਾ: "ਕੈਲਗਰੀ ਦੇ ਇਤਿਹਾਸ ਵਿੱਚ ਇਹ ਪਹਿਲਾ ਮੌਕਾ ਹੈ ਕਿ ਇਨ੍ਹਾਂ ਮਹਾਨ ਸ਼ਹੀਦਾਂ ਦੀ ਯਾਦ ਵਿੱਚ ਇਕ ਪਬਲਿਕ ਪ੍ਰੋਗਰਾਮ ਕੀਤਾ ਗਿਆ ਹੋਵੇ।"

ਉਦੋਂ ਤੋਂ ਲੈ ਕੇ ਹੁਣ ਤੱਕ ਤਕਰੀਬਨ ਹਰ ਸਾਲ ਹੀ ਮੰਚ ਵਲੋਂ ਕੈਲਗਰੀ ਵਿੱਚ ਭਗਤ ਸਿੰਘ ਅਤੇ ਕਰਤਾਰ ਸਿੰਘ ਸਰਾਭਾ ਦੇ ਸ਼ਹੀਦੀ ਦਿਵਸਾਂ ਉੱਤੇ ਸਭਿਆਚਾਰਕ ਪ੍ਰੋਗਰਾਮ ਕੀਤਾ ਜਾਂਦਾ ਹੈ। ਇਨ੍ਹਾਂ ਪ੍ਰੋਗਰਾਮਾਂ ਵਿੱਚ ਨਾਟਕ ਨੂੰ ਮੁੱਖ ਥਾਂ ਦਿੱਤੀ ਜਾਂਦੀ ਰਹੀ ਹੈ। ਹੁਣ ਤੱਕ ਲੋਕ ਸਭਿਆਚਾਰਕ ਮੰਚ ਵਲੋਂ ਖੇਡੇ ਗਏ ਨਾਟਕਾਂ ਵਿੱਚੋਂ ਕੁਝ ਇਕ ਦੇ ਨਾਂ ਹਨ: 'ਇਨਕਲਾਬ ਜ਼ਿੰਦਾਬਾਦ', 'ਜਗੀਰੂ ਲੰਬੜ', 'ਚੋਰਸਤੇ ਵਿੱਚ ਦੋ ਆਦਮੀ', 'ਇਹ ਲਹੂ ਕਿਸ ਦਾ ਹੈ', 'ਗੱਲ ਕੁਰਸੀ ਦੀ ਗੱਲ ਰੋਟੀ ਦੀ', 'ਲੈਸਨ ਆਫ ਏ ਡਿਫਰੈਂਟ ਕਾਈਂਡ', ਅਤੇ 'ਇਸ ਗਰਬੁ ਤੇ ਚਲਹਿ ਬਹੁਤ ਵਿਕਾਰਾ'।

ਕੈਲਗਰੀ ਵਿੱਚ ਨਾਟਕਾਂ ਦੇ ਪ੍ਰੋਗਰਾਮ ਕਰਨ ਤੋਂ ਇਲਾਵਾ ਮੰਚ ਨੇ ਦੂਜੇ ਸ਼ਹਿਰਾਂ - ਐਡਮੰਟਨ, ਵਿਨੀਪੈੱਗ, ਵੈਨਕੂਵਰ, ਟਰਾਂਟੋ ਆਦਿ - ਵਿੱਚ ਵੀ ਆਪਣੇ ਪ੍ਰੋਗਰਾਮ ਪੇਸ਼ ਕੀਤੇ ਹਨ।

ਨਾਟਕਾਂ ਦੇ ਨਾਲ ਨਾਲ ਮੰਚ ਕਮਿਊਨਿਟੀ ਵਿੱਚ ਹੋਰ ਸਰਗਰਮੀਆਂ ਵੀ ਕਰਦਾ ਰਿਹਾ ਹੈ। ਉਦਾਹਰਨ ਲਈ, ਅਕਤੂਬਰ 1986 ਵਿੱਚ ਮੰਚ ਨੇ ਕਮਿਊਨਿਟੀ ਵਿੱਚ ਡਾਕੂਮੈਂਟਰੀ ਫਿਲਮਾਂ ਦੇ ਇਕ ਸਮਾਰੋਹ ਦਾ ਪ੍ਰਬੰਧ ਕੀਤਾ। ਇਸ ਪ੍ਰੋਗਰਾਮ ਵਿੱਚ ਤਿੰਨ ਫਿਲਮਾਂ 'ਬੰਬੇ ਅਵਰ ਸਿਟੀ', 'ਟਾਈਮ ਟੂ ਰਾਈਜ਼' ਅਤੇ 'ਬੀਯੋਂਡ ਜੈਨੋਸਾਈਡ' ਦਿਖਾਈਆਂ ਗਈਆਂ। ਇਸ ਦੇ ਨਾਲ ਨਾਲ ਜਦੋਂ ਵੀ ਕੋਈ ਪ੍ਰੋਗਰੈਸਿਵ ਸਿਆਸੀ ਕਾਰਕੁੰਨ ਜਾਂ ਸਾਹਿਤਕਾਰ ਕੈਲਗਰੀ ਆਉਂਦਾ ਹੈ ਤਾਂ ਮੰਚ ਵਲੋਂ ਇਨ੍ਹਾਂ ਵਿਅਕਤੀਆਂ ਨੂੰ ਕਮਿਊਨਿਟੀ ਅੱਗੇ ਪੇਸ਼ ਕਰਨ ਲਈ ਮੀਟਿੰਗਾਂ ਦਾ ਪ੍ਰਬੰਧ ਕੀਤਾ ਜਾਂਦਾ ਹੈ।

ਮੰਚ ਦੀ ਸਥਾਪਨਾ ਸਮੇਂ ਖਾਲਿਸਤਾਨ ਦੀ ਲਹਿਰ ਦੇਸ਼ ਅਤੇ ਵਿਦੇਸ਼ ਵਿੱਚ ਆਪਣੇ ਜ਼ੋਰਾਂ ਉੱਤੇ ਸੀ। ਲੋਕ ਸਭਿਆਚਾਰਕ ਮੰਚ ਕੈਲਗਰੀ ਦੇ ਮੈਂਬਰਾਂ ਦਾ ਵਿਚਾਰ ਸੀ ਕਿ ਖਾਲਿਸਤਾਨ ਦਾ ਮਸਲਾ ਪੰਜਾਬ ਅਤੇ ਬਾਹਰ ਵਸਦੇ ਪੰਜਾਬੀਆਂ ਦੇ ਸਿਰ ਹਾਕਮ ਜਮਾਤਾਂ ਵਲੋਂ ਮੜ੍ਹਿਆ ਗਿਆ ਹੈ ਅਤੇ ਪੰਜਾਬੀਆਂ ਦੇ ਹਿਤਾਂ ਦੇ ਵਿਰੁੱਧ ਹੈ। ਉਹ ਆਪਣੇ ਕੰਮਾ ਰਾਹੀਂ ਇਹ ਪੇਸ਼ ਕਰਨਾ ਚਾਹੁੰਦੇ ਸਨ ਕਿ ਖਾਲਿਸਤਾਨ ਦੀ ਲਹਿਰ ਲੋਕ-ਹਿਤਾਂ ਦੇ ਵਿਰੁੱਧ ਸੀ। ਇਸ ਤਰ੍ਹਾਂ ਦੇ ਵਿਚਾਰਾਂ ਕਾਰਨ ਮੰਚ ਦੀਆਂ ਬਹੁਤੀਆਂ ਸਰਗਰਮੀਆਂ ਵਿੱਚ ਖਾਲਿਸਤਾਨ ਦੀ ਲਹਿਰ ਦੇ ਵਿਰੋਧ ਵਿੱਚ ਸਟੈਂਡ ਲਿਆ ਜਾਂਦਾ ਸੀ। ਮੰਚ ਵਲੋਂ ਫਿਰਕਾਪ੍ਰਸਤੀ ਅਤੇ ਖਾਲਿਸਤਾਨ ਦੇ ਵਿਰੋਧ ਵਿੱਚ ਪਾਸ ਕੀਤੇ ਮਤੇ ਮੀਡੀਏ ਵਿੱਚ ਛਪਦੇ ਰਹੇ ਹਨ। ਮੰਚ ਨੇ ਖਾਲਿਸਤਾਨੀਆਂ ਵਲੋਂ ਕਤਲ ਕੀਤੇ ਗਏ ਕਮਿਊਨਿਸਟ ਅਤੇ ਅਗਾਂਹਵਧੂ ਲੇਖਕਾਂ ਅਤੇ ਸਿਆਸੀ ਕਾਰਕੁੰਨਾਂ ਜਿਵੇਂ ਸੁਮੀਤ, ਪਾਸ਼, ਡਾ: ਰਵਿੰਦਰ ਰਵੀ, ਖੱਦਰ, ਦਰਸ਼ਨ ਸਿੰਘ ਕਨੇਡੀਅਨ, ਧਵਨ, ਸਤਿਬੀਰ ਸੱਤਾ, ਜੈਮਲ ਪੱਢਾ, ਪਟਵਾਰੀ, ਬਲਦੇਵ ਮਾਨ, ਚੰਨਣ ਸਿੰਘ ਧੂਤ, ਅਰਜਨ ਸਿੰਘ ਮਸਤਾਨਾ ਅਤੇ ਸਰਬਜੀਤ ਭਿੱਟੇਵੱਢ ਦੇ ਕਤਲਾਂ ਦੀ ਪੁਰਜ਼ੋਰ ਸ਼ਬਦਾਂ ਵਿੱਚ ਨਿਖੇਧੀ ਕੀਤੀ। ਮੰਚ ਵਲੋਂ ਕਵੀ ਪਾਸ਼ ਦੀ ਯਾਦ ਵਿੱਚ ਉਸ ਦੇ ਜਨਮ ਦਿਨ ਉੱਤੇ ਕਵਿਤਾ ਦਿਵਸ ਵੀ ਮਨਾਇਆ ਜਾਂਦਾ ਹੈ। ਖਾਲਿਸਤਾਨ ਦੀ ਲਹਿਰ ਦੇ ਸੰਬੰਧ ਵਿੱਚ ਲੋਕ ਸਭਿਆਚਾਰਕ ਕੈਲਗਰੀ ਦਾ ਸਟੈਂਡ ਇਕ ਪਾਸੜ ਨਹੀਂ ਸੀ। ਜਿੱਥੇ ਮੰਚ ਇਕ ਪਾਸੇ ਖਾਲਿਸਤਾਨੀ ਦਹਿਸ਼ਤਗਰਦੀ ਅਤੇ ਧਾਰਮਿਕ ਫਿਰਕਾਪ੍ਰਸਤੀ ਦਾ ਵਿਰੋਧ ਕਰਦਾ ਸੀ ਉਸ ਦੇ ਨਾਲ ਨਾਲ ਦੂਜੇ ਪਾਸੇ ਉਹ ਸਰਕਾਰੀ ਦਹਿਸ਼ਤਗਰਦੀ ਅਤੇ ਸਰਕਾਰ ਵਲੋਂ ਸਿੱਖਾਂ ਨਾਲ ਹੁੰਦੀਆਂ ਵਧੀਕੀਆਂ ਦਾ ਵੀ ਵਿਰੋਧ ਕਰਦਾ ਸੀ। ਉਦਾਹਰਨ ਲਈ, 23 ਮਾਰਚ 1985 ਨੂੰ ਮੰਚ ਦੇ ਪਹਿਲੇ ਪਬਲਿਕ ਪ੍ਰੋਗਰਾਮ ਵਿੱਚ ਪਾਸ ਕੀਤੇ ਮਤਿਆਂ ਨੂੰ ਦੇਖਿਆ ਜਾ ਸਕਦਾ ਹੈ, ਜੋ ਇਸ ਪ੍ਰਕਾਰ ਸਨ:

> 1. ਅਸੀਂ ਭਾਰਤੀ ਸਰਕਾਰ ਵਲੋਂ ਜੂਨ 1984 ਵਿੱਚ ਹਰਿਮੰਦਰ ਸਾਹਿਬ ਉੱਤੇ ਕੀਤੇ ਫੌਜੀ ਹਮਲੇ ਦੀ ਜ਼ੋਰਦਾਰ ਸ਼ਬਦਾਂ ਵਿੱਚ ਨਿਖੇਧੀ ਕਰਦੇ ਹਾਂ। ਇਸ ਫੌਜੀ ਕਾਰਵਾਈ ਨੇ ਸਿੱਖਾਂ ਦੇ ਧਾਰਮਿਕ ਵਲਵਲਿਆਂ ਨੂੰ ਨਾ ਭੁਲਾਈ ਜਾਣ ਵਾਲੀ ਸੱਟ ਮਾਰੀ ਹੈ। ....
>
> 2. ... ਅਸੀਂ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਹੋਏ ਸਿੱਖਾਂ ਦੇ ਕਤਲੇਆਮ, ਪੰਜਾਬ ਵਿੱਚ ਹਰਿਮੰਦਰ ਸਾਹਿਬ ਉੱਤੇ ਫੌਜੀ ਕਾਰਵਾਈ ਤੋਂ ਪਹਿਲਾਂ ਹੋਏ ਹਿੰਦੂਆਂ, ਸਿੱਖਾਂ, ਬੁੱਧੀਜੀਵੀਆਂ ਅਤੇ ਲੇਖਕਾਂ ਦੇ ਕੀਤੇ ਗਏ ਕਤਲਾਂ ਅਤੇ ਹਰਿਆਣੇ ਵਿੱਚ ਸਿੱਖ ਯਾਤਰੂਆਂ 'ਤੇ ਹੋਏ ਹਮਲਿਆਂ ਦੀ ਕਰੜੀ ਨਿੰਦਿਆ ਕਰਦੇ ਹਾਂ। ਅਸੀਂ ਮੰਗ ਕਰਦੇ ਹਾਂ ਕਿ ਇਨ੍ਹਾਂ ਸਾਰੇ ਕਤਲਾਂ ਅਤੇ ਲੁੱਟ-ਮਾਰ ਦੀਆਂ ਵਾਰਦਾਤਾਂ ਦੀ ਇਕ ਨਿਰਪੱਖ ਕਮਿਸ਼ਨ ਵਲੋਂ ਪੜਤਾਲ ਕਰਵਾਕੇ ਦੋਸ਼ੀਆਂ ਨੂੰ ਕਰੜੀਆਂ ਸਜ਼ਾਵਾਂ ਦਿੱਤੀਆਂ ਜਾਣ ਤਾਂ ਕਿ ਦੇਸ਼ ਦਾ ਅਮਨ ਅਤੇ ਏਕਤਾ ਕਾਇਮ ਰਹਿ ਸਕੇ।
>
> 3. ਅਸੀਂ ਮੰਗ ਕਰਦੇ ਹਾਂ ਕਿ ਪੰਜਾਬ ਵਿੱਚੋਂ ਫੌਜ ਇਕਦਮ ਹਟਾਈ ਜਾਵੇ, ਪੰਜਾਬ ਦੇ ਲੋਕਾਂ 'ਤੇ ਕੀਤਾ ਜਾ ਰਿਹਾ ਜ਼ਬਰ ਬੰਦ ਕੀਤਾ ਜਾਵੇ... ਪੰਜਾਬ ਵਿੱਚ ਲਾਗੂ ਡਿਸਟਰਬਡ ਏਰੀਆ ਐਕਟ ਹਟਾਇਆ ਜਾਵੇ ਅਤੇ ਵਿਦੇਸ਼ਾਂ ਵਿੱਚ ਰਹਿੰਦੇ ਭਾਰਤੀਆਂ 'ਤੇ ਪੰਜਾਬ ਵਿੱਚ ਜਾਣ ਸੰਬੰਧੀ ਲੱਗੀਆਂ ਪਾਬੰਦੀਆਂ ਇਕਦਮ ਹਟਾਈਆਂ ਜਾਣ ਤਾਂਕਿ ਅਸੀਂ ਬਿਨਾਂ ਕਿਸੇ ਰੋਕ ਟੋਕ ਤੋਂ ਆਪਣੇ ਪਿੰਡਾਂ ਜਾਂ ਸ਼ਹਿਰਾਂ ਵਿੱਚ ਜਾ ਸਕੀਏ।

ਲੋਕ ਸਭਿਆਚਾਰਕ ਮੰਚ ਵਲੋਂ ਕੀਤੇ ਬਹੁਗਿਣਤੀ ਨਾਟਕ ਅਤੇ ਸਰਗਰਮੀਆਂ ਪੰਜਾਬ ਦੀ ਖੱਬੇ-ਪੱਖੀ ਇਨਕਲਾਬੀ ਸਿਆਸਤ ਨਾਲ ਸੰਬੰਧ ਰੱਖਦੀਆਂ ਸਨ। ਕਨੇਡਾ ਵਿੱਚ ਪੰਜਾਬ ਦੀ ਇਨਕਲਾਬੀ ਸਿਆਸਤ ਨਾਲ ਸੰਬੰਧਤ ਸਰਗਰਮੀਆਂ

ਕਰਨ ਨੂੰ ਮੰਚ ਇਕ ਸਹੀ ਪੈਂਤੜਾ ਅਤੇ ਸਮੇਂ ਦੀ ਲੋੜ ਸਮਝਦਾ ਸੀ। ਹਰਕੰਵਲਜੀਤ ਸਿੰਘ ਵਲੋਂ ਲਿਖੀ ਇਕ ਹੋਰ ਰਿਪੋਰਟ ਅਨੁਸਾਰ:

> ਜਿੱਥੇ ਸਾਨੂੰ ਸਥਾਨਕ ਮਜ਼ਦੂਰ ਪੱਖੀ ਤੇ ਜਮਹੂਰੀ ਸੰਘਰਸ਼ਾਂ 'ਚ ਹਿੱਸਾ ਲੈਣਾ ਚਾਹੀਦਾ ਹੈ ਉੱਥੇ ਵਤਨ ਵਿੱਚ ਇਨਕਲਾਬੀ ਜਮੂਹਰੀ ਸ਼ਕਤੀਆਂ ਦੀ ਪੂਰੇ ਤਨ ਮਨ ਧਨ ਨਾਲ ਮਦਦ ਕਰਨੀ ਚਾਹੀਦੀ ਹੈ। ਕੁਝ ਲੋਕਾਂ ਦੀ ਇਹ ਧਾਰਨਾ ਹੈ ਕਿ ਸਾਨੂੰ ਸਿਰਫ ਸਥਾਨਕ ਘੋਲਾਂ ਤੱਕ ਹੀ ਸੀਮਤ ਰਹਿਣਾ ਚਾਹੀਦਾ ਹੈ ਅਤੇ ਵਤਨ ਬਾਰੇ ਅਸੀਂ ਬਾਹਲਾ ਕੁਝ ਨਹੀਂ ਕਰ ਸਕਦੇ, ਬਿਲਕੁਲ ਗਲਤ ਸਾਬਤ ਹੋਈ ਹੈ। ਅੱਜ ਸੱਜ-ਪਿਛਾਖੜ ਅਤੇ ਫਾਸ਼ਿਸਟ ਖਾਲਿਸਤਾਨ ਜਿਹੀਆਂ ਧਾਰਮਕ, ਮੁੜ-ਸੁਰਜੀਤੀ 'ਲਹਿਰਾਂ' ਵਿੱਚ ਬਾਹਰ ਵਸਦੇ ਸੱਜ-ਪਿਛਾਖੜ ਦਾ ਮਹੱਤਵਪੂਰਨ ਹੱਥ ਸਾਫ ਨਜ਼ਰ ਆਉਂਦਾ ਹੈ। ਜੇ ਇੱਥੇ ਬੈਠੇ ਪਿਛਾਖੜੀ ਪੰਜਾਬ ਦੀ ਸਿਆਸਤ ਵਿੱਚ ਇੰਨੇ ਅਸਰਦਾਇਕ ਹੋ ਸਕਦੇ ਹਨ ਤਾਂ ਸਾਡਾ ਸੁਹਿਰਦ ਪੰਜਾਬੀਆਂ ਦਾ ਵੀ ਫਰਜ਼ ਬਣ ਜਾਂਦਾ ਹੈ ਕਿ ਅਸੀਂ ਦੇਸ਼ 'ਚ ਸਰਗਰਮ ਇਨਕਲਾਬੀ/ਜਮੂਹਰੀ ਸ਼ਕਤੀਆਂ ਦੀ ਪੂਰੀ ਤਨਦੇਹੀ ਨਾਲ ਮਦਦ ਕਰੀਏ।

ਬੇਸ਼ੱਕ ਲੋਕ ਸਭਿਆਚਾਰਕ ਮੰਚ ਦੀਆਂ ਬਹੁਗਿਣਤੀ ਸਰਗਰਮੀਆਂ ਪੰਜਾਬ ਦੀ ਖੱਬੇ-ਪੱਖੀ ਅਤੇ ਇਨਕਲਾਬੀ ਸਿਆਸਤ ਨਾਲ ਸੰਬੰਧਤ ਸਨ ਪਰ ਉਹ ਨਾਲ ਨਾਲ ਕਨੇਡਾ ਨਾਲ ਸੰਬੰਧਤ ਸਰਗਰਮੀਆਂ ਵੀ ਕਰਦੇ ਸਨ। ਪਿਛਲੇ ਕੁਝ ਸਾਲਾਂ ਦੌਰਾਨ ਮੰਚ ਨੇ ਕਨੇਡਾ ਦੇ ਪੰਜਾਬੀਆਂ ਨਾਲ ਸੰਬੰਧਤ ਮਸਲਿਆਂ ਵੱਲ ਜ਼ਿਆਦਾ ਧਿਆਨ ਦੇਣਾ ਸ਼ੁਰੂ ਕੀਤਾ ਹੈ। ਉਦਾਹਰਨ ਲਈ, ਦਸੰਬਰ 1993 ਵਿੱਚ ਮੰਚ ਨੇ ਅਲਬਰਟਾ ਦੀ ਨਿਊ ਡੈਮੋਕਰੈਟਿਕ ਪਾਰਟੀ (ਐੱਨ ਡੀ ਪੀ) ਦੇ ਇਕ ਸਮਾਗਮ ਵਿੱਚ ਸਫਾਈ ਕਰਨ ਵਾਲੇ ਕਾਮਿਆਂ ਨੂੰ ਟਰੇਡ ਯੂਨੀਅਨ ਵਿੱਚ ਜਥੇਬੰਦ ਕਰਨ ਬਾਰੇ ਸਾਧੂ ਬਿਨਿੰਗ ਦਾ ਅੰਗਰੇਜ਼ੀ ਵਿੱਚ ਲਿਖਿਆ ਨਾਟਕ 'ਏ ਲੈਸਨ ਆਫ ਏ ਡਿਫਰੈਂਟ ਕਾਈਂਡ' ਪੇਸ਼ ਕੀਤਾ। ਸੰਨ 1996 ਵਿੱਚ ਕਨੇਡਾ ਦੇ ਪੰਜਾਬੀਆਂ ਵਿਚਕਾਰ ਪਸਰੀ ਜਾਤਪਾਤ ਨਾਲ ਸੰਬੰਧਤ ਹਰਕੰਵਲਜੀਤ ਸਾਹਿਲ ਦਾ ਲਿਖਿਆ ਨਾਟਕ 'ਇਸ ਗਰਬੁ ਤੇ ਚਲਹਿ ਬਹੁਤ ਵਿਕਾਰਾ' ਖੇਡਿਆ ਗਿਆ। ਇਹ ਨਾਟਕ ਸੂਝਵਾਨ ਦਰਸ਼ਕਾਂ ਨੂੰ ਸੁਨੇਹਾ ਦਿੰਦਾ ਹੈ ਕਿ ਜਿੱਥੇ ਸਾਨੂੰ ਗੋਰਿਆਂ ਵਲੋਂ ਸਾਡੇ ਨਾਲ ਕੀਤੇ ਜਾਂਦੇ ਨਸਲਵਾਦ ਦਾ ਵਿਰੋਧ ਕਰਨਾ ਚਾਹੀਦਾ ਹੈ, ਉੱਥੇ ਸਾਡੇ ਲਈ ਆਪਣੇ ਭਾਈਚਾਰੇ ਵਿੱਚ ਪਸਰੇ ਜਾਤਪਾਤ ਦਾ ਵੀ ਵਿਰੋਧ ਕਰਨਾ ਬਣਦਾ ਹੈ। ਇਸ ਹੀ ਤਰ੍ਹਾਂ ਮੰਚ ਵਲੋਂ 1996 ਵਿੱਚ ਤਰਕਵਾਦੀ ਸੋਚ ਉੱਤੇ ਬਣੀ ਫਿਲਮ 'ਉਹਲਾ' ਦਿਖਾਈ ਗਈ।

ਹੁਣ ਤੱਕ ਲੋਕ ਸਭਿਆਚਾਰਕ ਮੰਚ ਕੈਲਗਰੀ ਨਾਲ ਸਮੇਂ ਸਮੇਂ ਜਿਨ੍ਹਾਂ ਲੋਕਾਂ ਨੇ ਕੰਮ ਕੀਤਾ ਹੈ ਉਨ੍ਹਾਂ ਦੇ ਨਾਂ ਹਨ: ਹਰਕੰਵਲਜੀਤ ਸਾਹਿਲ, ਗੁਰਨਾਮ ਡੁਲਕੂ, ਹਰਦੇਵ ਰਾਏ, ਦਲਬੀਰ ਮੁੱਤੀ, ਮਾਸਟਰ ਗੁਰਦੇਵ ਸਿੰਘ ਪੂੰਨੀ, ਰਾਜ ਕੈਲਗਰੀ, ਗੁਰਵਿੰਦਰ ਨੀਟਾ, ਰਸ਼ਪਾਲ ਗੋਸਲ, ਕਮਲਜੀਤ ਮਿਨਹਾਸ, ਪ੍ਰੀਤਮ ਬਾਗੜੀ, ਰਣਜੀਤ ਮਿਨਹਾਸ, ਰੂਬੀ, ਜੁਗਿੰਦਰ ਰੰਧਾਵਾ, ਸਤਨਾਮ ਸ਼ੇਰਗਿੱਲ, ਸੋਹਣ ਗਹੀਰ, ਨਿੱਕੀ, ਗੁੱਡੀ, ਰਾਜ, ਵਿਜੇ, ਮਿੰਦਰ, ਸਤਨਾਮ ਪਰਮਾਰ, ਬਿੱਲੇਸ਼ਾਹ, ਪ੍ਰੋ: ਮਨਜੀਤ ਸਿੰਘ, ਰਵੀ, ਸੁਖਦੇਵ, ਰਣਜੋਧ, ਮਨਜੀਤ, ਦਰਸ਼ਨ ਔਜਲਾ, ਸੁੱਖਦਰਸ਼ਨ ਔਜਲਾ, ਲਖਵਿੰਦਰ ਜੋਸ਼, ਹਰਭਜਨ ਚੇੜਾ, ਪ੍ਰੋ: ਨਰਿੰਜਨ ਸਿੰਘ ਮਾਨ, ਨਿੰਦਰ ਸਾਹਿਲ, ਸਿਲਵੀਆ ਲਿੱਲੀ, ਅਮਰਪ੍ਰੀਤ, ਜਿੰਦਰ, ਸੁਜੀਤ, ਰੇਣੂ, ਬਹਾਦਰ ਆਜ਼ਾਦ ਅਤੇ ਜਗਰੂਪ ਸ਼ੇਰਗਿੱਲ।

## ਕੈਲਗਰੀ ਸਕੂਲ ਆਫ ਡਰਾਮਾ

ਆਪਣੀਆਂ ਸਰਗਰਮੀਆਂ ਦਾ ਘੇਰਾ ਮੋਕਲਾ ਕਰਨ ਲਈ ਲੋਕ ਸਭਿਆਚਾਰਕ ਮੰਚ ਕੈਲਗਰੀ ਦੇ ਕਲਾਕਾਰਾਂ ਨੇ ਸੰਨ 1988 ਵਿੱਚ ਕੈਲਗਰੀ ਸਕੂਲ ਆਫ ਡਰਾਮਾ ਦੀ ਸਥਾਪਨਾ ਕੀਤੀ। ਕੈਲਗਰੀ ਸਕੂਲ ਆਫ ਡਰਾਮਾ ਦੀ ਸਥਾਪਨਾ ਪਿੱਛੇ ਦੋ ਕਾਰਨ ਸਨ:

1. ਉਨ੍ਹਾਂ ਲੋਕਾਂ, ਜੋ ਲੋਕ ਸਭਿਆਚਾਰਕ ਮੰਚ ਦੀ ਖੱਬੀ ਵਿਚਾਰਧਾਰਾ ਨਾਲ ਪੂਰੀ ਤਰ੍ਹਾਂ ਸਹਿਮਤੀ ਨਹੀਂ ਰੱਖਦੇ ਸਨ, ਨੂੰ ਸਭਿਆਚਾਰ ਅਤੇ ਨਾਟਕ ਦੀ ਸਰਗਰਮੀ ਨਾਲ ਜੋੜੀ ਰੱਖਣ ਲਈ ਇਕ ਸੰਸਥਾ ਦੀ ਸਥਾਪਨਾ ਕਰਨਾ।

2. ਕੈਲਗਰੀ ਵਿੱਚ ਨਾਟਕ ਬਾਰੇ ਟ੍ਰੇਨਿੰਗ ਦੇਣ ਲਈ ਇਕ ਅਦਾਰੇ ਦੀ ਸਥਾਪਨਾ ਕਰਨਾ। ਇਸ ਬਾਰੇ ਕੈਲਗਰੀ ਸਕੂਲ ਆਫ ਡਰਾਮਾ ਵਲੋਂ ਸਾਨੂੰ ਭੇਜੀ ਗਈ ਜਾਣਕਾਰੀ ਵਿੱਚ ਇਸ ਤਰ੍ਹਾਂ ਲਿਖਿਆ ਹੈ: "ਕੈਲਗਰੀ ਸਕੂਲ ਆਫ ਡਰਾਮਾ ਐਂਡ ਆਰਟਸ, ਲੋਕ ਸਭਿਆਚਾਰਕ ਮੰਚ ਕੈਲਗਰੀ ਦਾ ਰੰਗਮੰਚ ਟ੍ਰੇਨਿੰਗ ਅਦਾਰਾ ਹੈ। ਇਸ ਦੀ ਸਥਾਪਨਾ ਲੋਕ ਸਭਿਆਚਾਰਕ ਮੰਚ ਅਤੇ ਕਨੇਡੀਅਨ ਪੰਜਾਬੀ ਰੰਗ ਮੰਚ ਲਈ ਨਵੇਂ ਕਲਾਕਾਰ ਪੈਦਾ ਕਰਨ ਲਈ ਕੀਤੀ ਗਈ ਹੈ।"

ਕੈਲਗਰੀ ਸਕੂਲ ਆਫ ਡਰਾਮਾ ਵਲੋਂ ਹੁਣ ਤੱਕ ਕੀਤੇ ਪ੍ਰੋਗਰਾਮਾਂ ਦਾ ਵੇਰਵਾ ਪੜ੍ਹ ਕੇ ਸਪਸ਼ਟ ਹੁੰਦਾ ਹੈ ਕ ਲੋਕ ਸਭਿਆਚਾਰਕ ਮੰਚ ਵਾਂਗ ਉਨ੍ਹਾਂ ਵਲੋਂ ਕੀਤੇ ਬਹੁਗਿਣਤੀ ਨਾਟਕ ਵੀ ਪੰਜਾਬ ਦੀ ਖੱਬੇ-ਪੱਖੀ ਵਿਚਾਰਧਾਰਾ ਨਾਲ ਸੰਬੰਧਤ ਹਨ। ਉਨ੍ਹਾਂ ਨੇ ਵੀ ਜ਼ਿਆਦਾ ਨਾਟਕ ਗੁਰਸ਼ਰਨ ਸਿੰਘ ਦੇ ਲਿਖੇ ਹੋਏ ਖੇਡੇ ਹਨ। ਪਰ ਇਸ ਦੇ ਨਾਲ ਨਾਲ ਉਨ੍ਹਾਂ ਨੇ ਕਈ ਹਾਸਰਸ ਵਾਲੇ ਹਲਕੇ ਫੁਲਕੇ ਨਾਟਕ ਵੀ ਖੇਡੇ ਹਨ।

ਕੈਲਗਰੀ ਸਕੂਲ ਆਫ ਡਰਾਮਾ ਨਾਲ ਕੰਮ ਕਰਨ ਵਾਲੇ ਕਲਾਕਾਰਾਂ ਦੇ ਨਾਂ ਇਸ ਪ੍ਰਕਾਰ ਹਨ: ਰਾਜ, ਹਰਕੰਵਲਜੀਤ, ਗੁਰਵਿੰਦਰ ਨੀਟਾ, ਰਵੀ ਪ੍ਰਕਾਸ਼, ਰਣਯੋਧ ਗਰੇਵਾਲ, ਰਣਜੀਤ, ਉਂਕਾਰ ਹੁੰਦਲ, ਜਸਬੀਰ ਘੁੰਮਣ, ਨੀਤਾ, ਸੁਰਿੰਦਰ ਕੁਮਾਰ, ਦਰਸ਼ਨ, ਬਹਾਦਰ ਅਜ਼ਾਦ, ਨਿਰਮਲ ਰਾਜ, ਜਗਰੂਪ, ਤੇਜਿੰਦਰ ਗੁੱਡੀ ਅਤੇ ਲੱਖਬਿੰਦਰ ਲੱਕੀ।

*ਲੋਕ ਸਭਿਆਚਾਰਕ ਮੰਚ ਕੈਲਗਰੀ ਅਤੇ ਕੈਲਗਰੀ ਸਕੂਲ ਆਫ ਡਰਾਮਾ ਦਾ ਇਹ ਰੇਖਾ ਚਿੱਤਰ ਲਿਖਣ ਲਈ ਹੇਠ ਲਿਖੇ ਸੋਮਿਆਂ ਨੂੰ ਅਧਾਰ ਬਣਾਇਆ ਗਿਆ ਹੈ:*

1. ਲੋਕ ਸਭਿਆਚਾਰਕ ਮੰਚ ਕੈਲਗਰੀ ਅਤੇ ਕੈਲਗਰੀ ਸਕੂਲ ਆਫ ਡਰਾਮਾ ਦੇ ਤਿੰਨ ਮੈਂਬਰਾਂ - ਹਰਕੰਵਲਜੀਤ, ਰਾਜ ਅਤੇ ਗੁਰਵਿੰਦਰ ਨੀਟਾ ਨਾਲ ਲੇਖਕਾਂ ਵਲੋਂ ਕੀਤੀ ਇੰਟਰਵਿਊ (ਕੈਲਗਰੀ, 25 ਮਈ 1997)।

2. ਲੋਕ ਸਭਿਆਚਾਰਕ ਮੰਚ ਅਤੇ ਕੈਲਗਰੀ ਸਕੂਲ ਆਫ ਡਰਾਮਾ ਵਲੋਂ ਲੇਖਕਾਂ ਨੂੰ ਦਿੱਤੀ ਲਿਖਤੀ ਅਤੇ ਛਪੀ ਹੋਈ ਜਾਣਕਾਰੀ।

3. ਇਨ੍ਹਾਂ ਦੋਹਾਂ ਜਥੇਬੰਦੀਆਂ ਬਾਰੇ ਕਨੇਡਾ ਦੇ ਅਖਬਾਰਾਂ ਅਤੇ ਰਸਾਲਿਆਂ, ਖਾਸ ਕਰਕੇ 'ਕਨੇਡਾ ਦਰਪਣ', 'ਵਤਨੋਂ ਦੂਰ', ਅਤੇ 'ਵਤਨ' ਵਿੱਚ ਛਪੀਆਂ ਕਈ ਰਿਪੋਰਟਾਂ।

# ਵੈਨਕੂਵਰ ਸੱਥ

ਵੈਨਕੂਵਰ ਸੱਥ ਦੀ ਸ਼ੁਰੂਆਤ, ਸੰਨ 1983 ਵਿੱਚ ਹੋਈ। ਉਸ ਸਮੇਂ ਪੰਜਾਬ ਦੀ ਸਿਆਸਤ ਖਾਲਿਸਤਾਨੀ ਲਹਿਰ ਵਾਲੀ ਸਥਿਤੀ ਵੱਲ ਨੂੰ ਬੜੀ ਤੇਜ਼ੀ ਨਾਲ ਮੋੜ ਕੱਟ ਰਹੀ ਸੀ। ਕਨੇਡਾ ਵਿੱਚ ਰਹਿ ਰਹੇ ਪੰਜਾਬੀ ਲੋਕਾਂ ਦਾ ਧਿਆਨ ਕੁਦਰਤੀ ਇਸ ਵੱਲ ਕੇਂਦਰਿਤ ਸੀ। ਨਤੀਜੇ ਵਜੋਂ ਲੋਕਾਂ ਦਾ ਧਿਆਨ ਇੱਥੇ ਦਰਪੇਸ਼ ਮੁਸ਼ਕਿਲਾਂ ਜਿਵੇਂ ਨਸਲਵਾਦ, ਖੇਤ ਮਜ਼ਦੂਰਾਂ ਦੀ ਲੁੱਟ-ਖਸੁੱਟ, ਜਵਾਨ ਹੋ ਰਹੀ ਨਵੀਂ ਪੀੜੀ ਦੀਆਂ ਸਮੱਸਿਆਵਾਂ, ਔਰਤਾਂ ਨਾਲ ਹੁੰਦੀਆਂ ਵਧੀਕੀਆਂ ਆਦਿ ਵੱਲ ਜਾਣ ਦੀ ਕੋਈ ਸੰਭਾਵਨਾ ਨਜ਼ਰ ਨਹੀਂ ਸੀ ਆਉਂਦੀ। ਕੁਝ ਲੋਕਾਂ ਵਲੋਂ ਇਹ ਗੱਲ ਬੜੀ ਸ਼ਿੱਦਤ ਨਾਲ ਮਹਿਸੂਸ ਕੀਤੀ ਜਾ ਰਹੀ ਸੀ ਕਿ ਜੇ ਕਨੇਡਾ ਦੇ ਪੰਜਾਬੀ/ਭਾਰਤੀ ਲੋਕਾਂ ਨੇ ਇਕ ਭਾਈਚਾਰੇ ਦੇ ਤੌਰ ’ਤੇ ਇਨ੍ਹਾਂ ਮਸਲਿਆਂ ਵੱਲ ਸਮੇਂ ਸਿਰ ਧਿਆਨ ਨਾ ਦਿੱਤਾ ਤਾਂ ਉਹ ਇਸ ਸਮਾਜ ਵਿੱਚ ਹੇਠਲੇ ਦਰਜੇ ਦੇ ਨਾਗਰਿਕ ਹੋ ਕੇ ਰਹਿ ਜਾਣਗੇ। ਸੋ ਉਸ ਵੇਲੇ ਕੁਝ ਅਜਿਹਾ ਕਰਨ ਦੀ ਲੋੜ ਸੀ ਜਿਸ ਨਾਲ ਲੋਕਾਂ ਦਾ ਧਿਆਨ ਕਨੇਡਾ ਵਿਚਲੇ ਮਸਲਿਆਂ ਵੱਲ ਖਿੱਚਿਆ ਜਾ ਸਕੇ। ਅਜਿਹੇ ਵਿਚਾਰਾਂ ਨੂੰ ਸਾਹਮਣੇ ਰੱਖ ਕੇ ਸੱਥ ਦੀ ਸਥਾਪਨਾ ਕੀਤੀ ਗਈ। ਇਸ ਜਥੇਬੰਦੀ ਦੇ ਮੋਢੀ ਮੈਂਬਰਾਂ ਵਿੱਚ ਸ਼ਾਮਲ ਸਨ: ਸਾਧੂ ਬਿਨਿੰਗ, ਸੁਖਵੰਤ ਹੁੰਦਲ, ਸਰਵਨ ਬੋਲ, ਅਮਰਜੀਤ ਚਾਹਲ, ਭੁਪਿੰਦਰ ਢਿੱਲੋਂ। ਪਿਛਲੇ ਕਈ ਸਾਲਾਂ ਤੋਂ ਸਾਹਿਤਕ, ਸਭਿਆਚਾਰਕ, ਸਮਾਜਕ ਅਤੇ ਸਿਆਸੀ ਸਰਗਰਮੀਆਂ –ਜਿਵੇਂ ‘ਵਤਨੋਂ ਦੂਰ’ ਮੈਗਜ਼ੀਨ ਦੀ ਪ੍ਰਕਾਸ਼ਨਾ, ਪੰਜਾਬੀ ਸਾਹਿਤ ਸਭਾ ਵੈਨਕੂਵਰ ਦੀਆਂ ਸਰਗਰਮੀਆਂ, ਖੇਤ ਮਜ਼ਦੂਰਾਂ ਦੀ ਯੂਨੀਅਨ ਬਣਾਉਣ ਲਈ ਚੱਲ ਰਹੀ ਜੱਦੋਜਹਿਦ, ਨਸਲਵਾਦ ਵਿਰੁੱਧ ਲੜਾਈ ਆਦਿ – ਵਿੱਚ ਇਹ ਲੋਕ ਯਥਾਯੋਗ ਹਿੱਸਾ ਪਾ ਰਹੇ ਸਨ।

## ਲੇਖਾਂ ਦਾ ਸਿਲਸਿਲਾ

ਜਥੇਬੰਦ ਹੋ ਕੇ ਸੱਥ ਨੇ ਪਹਿਲਾ ਕੰਮ ਕਨੇਡਾ ਵਿੱਚ ਭਾਰਤੀਆਂ ਦੇ ਜੀਵਨ ਦੇ ਸਭਿਆਚਾਰਕ, ਸਮਾਜਕ, ਆਰਥਿਕ ਅਤੇ ਸਿਆਸੀ ਮਸਲਿਆਂ ਬਾਰੇ ਲੇਖ ਲਿਖਣਾ ਮਿੱਥਿਆ ਤਾਂ ਕਿ ਭਾਰਤੀ ਕਮਿਊਨਿਟੀ ਵਿੱਚ ਇਨ੍ਹਾਂ ਮਸਲਿਆਂ ਬਾਰੇ ਗੰਭੀਰ ਅਤੇ ਸਾਰਥਕ ਬਹਿਸ ਛੇੜੀ ਜਾ ਸਕੇ। ਵੈਨਕੂਵਰ ਸੱਥ ਦਾ ਪਹਿਲਾ ਲੇਖ ‘ਪੰਜਾਬੀਆਂ ਦਾ ਮਨੋਰੰਜਨ ਅਤੇ ਵੀਡੀਓ’ ‘ਵਤਨੋਂ ਦੂਰ’ ਦੇ ਮਈ/ਜੂਨ 1983 ਦੇ ਅੰਕ ਵਿੱਚ ਛਪਿਆ। ਦੂਜਾ ਲੇਖ ‘ਪੰਜਾਬੀ ਆਵਾਸੀ ਅਤੇ ਉਨ੍ਹਾਂ ਨੂੰ ਮਿਲਦੇ ਕੰਮ’, ਅੰਤਰਰਾਸ਼ਟਰੀ ਅਵਾਸ ਦੇ ਸੰਦਰਭ ਵਿੱਚ ਪੰਜਾਬੀਆਂ ਦੇ ਕਨੇਡਾ ਆਉਣ ਅਤੇ ਉਨ੍ਹਾਂ ਨੂੰ ਖਾਸ ਖਾਸ ਕਿੱਤਿਆ ਵਿੱਚ ਮਿਲਦੇ ਕੰਮਾਂ ਪਿੱਛੇ ਛੁਪੀਆਂ ਸਰਮਾਏਦਾਰੀ ਦੀਆਂ ਲੋੜਾਂ ਅਤੇ ਤਾਕਤਾਂ ਬਾਰੇ ਇਕ ਖੋਜ ਭਰਪੂਰ ਲੇਖ ਸੀ। ਇਸ ਸਮੇਂ ਅਗਲਾ ਲੇਖ ਬੀ ਸੀ ਦੀ ਸੋਸ਼ਲ ਕਰੈਡਿਟ ਸਰਕਾਰ ਦੇ ਜੁਲਾਈ 1983 ਵਿੱਚ ਪੇਸ਼ ਕੀਤੇ ਮਜ਼ਦੂਰ ਵਰਗ ਵਿਰੋਧੀ ਬੱਜਟ ਬਾਰੇ ਸੀ। ਇਹ ਉਹ ਬੱਜਟ ਸੀ ਜਿਸ ਵਿਰੁੱਧ ਉਸ ਵਰ੍ਹੇ ਬੀ ਸੀ ਵਿੱਚ ‘ਸੌਲੇਡੈਰਟੀ’ ਨਾਂ ਦੀ ਲਹਿਰ ਨੇ ਜਨਮ ਲਿਆ ਸੀ ਅਤੇ ਜਿਸ ਵਿੱਚ ਸਮੁੱਚੀ ਮਜ਼ਦੂਰ ਜਮਾਤ ਇਕ ਮੁੱਠ ਹੋ ਗਈ ਸੀ।

ਲੇਖ ਲਿਖਣ ਦੇ ਕੰਮ ਦੇ ਨਾਲ ਨਾਲ ਮੈਂਬਰਾਂ ਵਿਚਕਾਰ ਇਸ ਕੰਮ ਦੀ ਸਾਰਥਿਕਤਾ ਬਾਰੇ ਵੀ ਗੱਲਬਾਤ ਹੁੰਦੀ ਰਹਿੰਦੀ। ਮੈਂਬਰਾਂ ਦੇ ਮਨਾਂ ਵਿੱਚ ਸਵਾਲ ਉੱਠਦਾ ਕਿ ਕੀ ਇਹ ਲੇਖ ਆਪਣੇ ਮਕਸਦ ਜਾਣੀ ਕਿ ਕਮਿਊਨਿਟੀ ਵਿੱਚ ਇਨ੍ਹਾਂ ਮਸਲਿਆਂ ਬਾਰੇ ਗੰਭੀਰ ਬਹਿਸ ਛੇੜਨ ਵਿੱਚ ਕਾਮਯਾਬ ਵੀ ਹੋ ਰਹੇ ਹਨ ਜਾਂ ਨਹੀਂ? ਮੈਂਬਰਾਂ ਨੂੰ ਜਾਪਦਾ ਸੀ ਕਿ ਆਮ ਪੰਜਾਬੀ ਲੋਕਾਂ ਵਿੱਚ ਗੰਭੀਰ ਅਤੇ ਲੰਮੇ ਲੇਖ ਪੜ੍ਹਨ ਅਤੇ ਫਿਰ ਉਨ੍ਹਾਂ ਬਾਰੇ ਵਿਚਾਰ ਵਟਾਂਦਰਾ ਕਰਨ ਦਾ ਰੁਝਾਨ ਘੱਟ ਹੈ। ਨਤੀਜੇ ਵਜੋਂ ਉਹ ਇਸ ਸਿੱਟੇ ਉੱਤੇ ਪਹੁੰਚੇ ਕਿ ਜੇ ਉਨ੍ਹਾਂ ਨੇ ਆਮ ਲੋਕਾਂ ਨਾਲ ਸੰਪਰਕ ਕਰਨਾ ਹੈ ਤਾਂ ਉਨ੍ਹਾਂ ਨੂੰ ਕੋਈ ਹੋਰ ਢੰਗ ਅਪਨਾਉਣਾ ਪਵੇਗਾ। ਇਸ ਸੋਚ ਨੇ ਵੈਨਕੂਵਰ ਸੱਥ ਨੂੰ ਰੰਗਮੰਚ ਦੀਆਂ ਸਰਗਰਮੀਆਂ ਵੱਲ ਮੋੜਿਆ ਅਤੇ ਵੈਨਕੂਵਰ ਸੱਥ ਨਾਟਕ ਦੇ ਪਿੜ ਵਿੱਚ ਸਰਗਰਮ ਹੋ ਗਈ।

## ਰੰਗਮੰਚ ਬਾਰੇ ਸਪਸ਼ਟ ਸੇਧ ਵੱਲ

ਵੈਨਕੂਵਰ ਵਿੱਚ ਰੰਗ ਮੰਚ ਦੀ ਸਰਗਰਮੀ 1972 ਤੋਂ ਸ਼ੁਰੂ ਹੋ ਚੁੱਕੀ ਸੀ ਜੋ ਵੱਖਰੇ ਵੱਖਰੇ ਲੋਕਾਂ ਅਤੇ ਜਥੇਬੰਦੀਆਂ ਵਲੋਂ ਹਰ ਕਿਸਮ ਦੀਆਂ ਮੁਸ਼ਕਿਲਾਂ ਦੇ ਬਾਵਜੂਦ ਹਿੰਮਤ ਅਤੇ ਹੌਸਲੇ ਨਾਲ ਚਲਦੀ ਰੱਖੀ ਜਾ ਰਹੀ ਸੀ। ਕਨੇਡਾ ਵਿੱਚ ਪੰਜਾਬੀ ਰੰਗਮੰਚ ਦੇ ਦਰਪੇਸ਼ ਮੁਸ਼ਕਿਲਾਂ ਬਾਰੇ ਵਿਚਾਰ ਵਟਾਂਦਰਾ ਕੀਤੇ ਬਿਨਾਂ ਰੰਗ ਮੰਚ ਦੀ ਕੋਈ ਨਵੀਂ ਸਰਗਰਮੀ ਸ਼ੁਰੂ ਕਰਨਾ ਸੰਭਵ ਨਹੀਂ ਸੀ ਜਾਪਦਾ। ਜਿਨ੍ਹਾਂ ਸਵਾਲਾਂ ਉੱਪਰ ਲੰਮਾਂ ਸਮਾਂ ਵਿਚਾਰ ਵਟਾਂਦਰਾ ਕੀਤਾ ਗਿਆ ਉਹ ਸਨ: ਰੰਗ ਮੰਚ ਕਿਉਂ?

ਰੰਗ ਮੰਚ ਕਿਹਦੇ ਲਈ? ਰੰਗ ਮੰਚ ਲਈ ਪ੍ਰਾਪਤ ਸ਼ਕਤੀ, ਯੋਗਤਾ, ਸਮਾਂ, ਸਥਾਨ ਆਦਿ ਦੀਆਂ ਕੀ ਸੀਮਾਵਾਂ ਹਨ? ਰੰਗ ਮੰਚ ਕਿਸ ਵਿਰਸੇ ਨਾਲ ਜੋੜ ਕੇ ਕੀਤਾ ਜਾਵੇ? ਆਦਿ।

ਇਨ੍ਹਾਂ ਸਵਾਲਾਂ ਦੇ ਜਵਾਬ ਢੂੰਡਣ ਦੇ ਅਮਲ ਵਿੱਚੋਂ ਵੈਨਕੂਵਰ ਸੱਥ ਦੀ ਰੰਗ ਮੰਚ ਪ੍ਰਤੀ ਸੇਧ ਉਤਪਨ ਹੋਈ। ਸੱਭ ਤੋਂ ਪਹਿਲਾ ਸਵਾਲ ਤਾਂ ਇਹੀ ਸੀ ਕਿ ਏਨਾ ਤਰਦੱਦ ਕਰਕੇ ਰੰਗਮੰਚ ਕੀਤਾ ਹੀ ਕਿਉਂ ਜਾਵੇ? ਸੱਥ ਦੇ ਮੈਂਬਰਾਂ ਦਾ ਵਿਸ਼ਵਾਸ ਸੀ ਕਿ ਸਾਹਿਤ ਜੀਵਨ ਲਈ ਹੈ ਅਤੇ ਜਿਸ ਤਰ੍ਹਾਂ ਮਨੁੱਖ ਦੀਆਂ ਦੂਜੀਆਂ ਕੋਸ਼ਿਸ਼ਾਂ ਜੀਵਨ ਨੂੰ ਵਧੀਆ ਬਣਾਉਣ ਵਿੱਚ ਲਗਦੀਆਂ ਹਨ ਉਸੇ ਤਰ੍ਹਾਂ ਦੀਆਂ ਸਾਹਿਤਕ ਅਤੇ ਸਭਿਆਚਾਰਕ ਕੋਸ਼ਿਸ਼ਾਂ ਵੀ ਇਸੇ ਪਾਸੇ ਲੱਗਣੀਆਂ ਚਾਹੀਦੀਆਂ ਹਨ।

ਅਗਲਾ ਸਵਾਲ ਸੀ ਰੰਗ ਮੰਚ ਕਰਨਾ ਕਿਸ ਤਰ੍ਹਾਂ ਦਾ ਹੈ? ਇਸ ਸਿੱਟੇ 'ਤੇ ਪਹੁੰਚਿਆ ਗਿਆ ਕਿ ਇਹ ਜ਼ਰੂਰੀ ਨਹੀਂ ਕਿ ਨਾਟਕ ਪੇਸ਼ ਕਰਨ ਲਈ ਵਿਤੋਂ ਵੱਧ ਜ਼ੋਰ ਲਾ ਕੇ ਹਰ ਉਹ ਤਕਨੀਕ ਵਰਤੀ ਜਾਵੇ ਜਿਸ ਦੀ ਕਾਢ ਕੱਢੀ ਜਾ ਚੁੱਕੀ ਹੈ। ਜੇ ਕਿਸੇ ਵੀ ਨਵੀਂ ਤਕਨੀਕ ਨੂੰ ਸੁਖਾਲਿਆਂ ਵਰਤਿਆ ਜਾ ਸਕਦਾ ਹੋਵੇ ਤਾਂ ਕੋਈ ਰੋਕ ਨਹੀਂ। ਦੂਜੇ ਲੋਕਾਂ ਦੇ ਤਜਰਬੇ ਤੋਂ ਇਹ ਸਿੱਟਾ ਕੱਢਿਆ ਗਿਆ ਕਿ ਆਪਣੀ ਚਾਦਰ ਦੇਖ ਤੋਂ ਵਾਧੂ ਪੈਰ ਪਸਾਰ ਕੇ ਨੰਗਿਆਂ ਹੋਣ ਵਿੱਚ ਸਿਆਣਪ ਨਹੀਂ। ਪੰਜਾਬੀ ਰੰਗਮੰਚ ਨੂੰ ਪ੍ਰਾਪਤ ਤਕਨੀਕਾਂ ਆਦਿ ਦੇ ਫਿੱਟ ਨਾ ਕੀਤਾ ਜਾਵੇ ਸਗੋਂ ਇਨ੍ਹਾਂ ਚੀਜ਼ਾਂ ਨੂੰ ਰੰਗਮੰਚ ਦੇ ਫਿੱਟ ਕੀਤਾ ਜਾਵੇ। ਆਪਣੀ ਸਮਰਥਾ ਮੁਤਾਬਕ ਹੀ ਰੰਗਮੰਚ ਨੂੰ ਉਸਾਰਨ ਦਾ ਕੰਮ ਸ਼ੁਰੂ ਕੀਤਾ ਜਾਵੇ।

ਜਥੇਬੰਦੀ ਦੇ ਅੰਦਰੂਨੀ ਢਾਂਚੇ ਬਾਰੇ ਵੀ ਕਾਫੀ ਵਿਚਾਰ ਵਟਾਂਦਰਾ ਕੀਤਾ ਗਿਆ। ਜਥੇਬੰਦੀਆਂ ਵਿੱਚ ਆਉਂਦੀਆਂ ਮੁਸ਼ਕਿਲਾਂ ਨੂੰ ਧਿਆਨ ਵਿੱਚ ਰੱਖਦਿਆਂ ਸੱਥ ਦੇ ਮੈਂਬਰ ਇਸ ਸਿੱਟੇ 'ਤੇ ਪਹੁੰਚੇ ਕਿ ਰੰਗਕਰਮੀਆਂ ਵਿੱਚ ਬਰਾਬਰਤਾ ਹੋਵੇ। ਕੋਈ 'ਸਟਾਰ' ਜਾਂ 'ਡਾਇਰੈਕਟਰ' ਜਾਂ ਕਿਸੇ ਹੋਰ ਕਿਸਮ ਦੀ ਚੌਧਰ ਨਾ ਹੋਵੇ। ਜਥੇਬੰਦੀ ਦੇ ਹਰ ਫੈਸਲੇ ਵਿੱਚ ਹਰ ਮੈਂਬਰ ਦੀ ਰਾਇ ਲਈ ਜਾਵੇ। ਹਰ ਕੰਮ ਨੂੰ ਜਿੱਥੋਂ ਤੱਕ ਵੀ ਸੰਭਵ ਹੋ ਸਕੇ ਮਿਲ ਕੇ ਕੀਤਾ ਜਾਵੇ।

## ਸੱਥ ਦੇ ਰੰਗਮੰਚ ਦੀ ਸ਼ੁਰੂਆਤ ਤੇ ਇਸ ਦਾ ਵਿਕਾਸ

ਸੱਥ ਨੇ ਆਪਣਾ ਪਹਿਲਾ ਨਾਟਕਾਂ ਦਾ ਪ੍ਰੋਗਰਾਮ ਮਾਰਚ 1984 ਵਿੱਚ ਕਰਨ ਦਾ ਫੈਸਲਾ ਕੀਤਾ। ਭਾਵੇਂ ਸੱਥ ਦੀ ਪਹਿਲੀ ਖਾਹਿਸ਼ ਕਨੇਡਾ ਦੇ ਕਿਸੇ ਮਸਲੇ ਬਾਰੇ ਹੀ ਨਾਟਕ ਕਰਨ ਦੀ ਸੀ ਪਰ ਮੁਸ਼ਕਿਲ ਇਹ ਸੀ ਕਿ ਉਨ੍ਹਾਂ ਕੋਲ ਕੋਈ ਢੁੱਕਵੀਂ ਸਕਰਿਪਟ ਨਹੀਂ ਸੀ। ਦੂਜਾ ਪੰਜਾਬ ਮਸਲਾ ਉਸ ਸਮੇਂ ਏਨਾ ਭਖ ਚੁੱਕਾ ਸੀ ਕਿ ਕਿਸੇ ਹੋਰ ਮਸਲੇ ਬਾਰੇ ਸੋਚਣਾ ਵੀ ਸੰਭਵ ਨਹੀਂ ਸੀ। ਇਨ੍ਹਾਂ ਗੱਲਾਂ ਨੂੰ ਧਿਆਨ 'ਚ ਰੱਖਦਿਆਂ ਸੱਥ ਵਲੋਂ ਦੋ ਨਾਟਕ ਤਿਆਰ ਕੀਤੇ ਗਏ। ਇਕ ਸੱਥ ਦੇ ਮੈਂਬਰ ਮੱਖਣ ਟੁੱਟ ਦਾ ਲਿਖਿਆ 'ਪੰਜਾਬ ਦੀ ਅਵਾਜ਼' ਅਤੇ ਦੂਜਾ ਗੁਰਸ਼ਰਨ ਸਿੰਘ ਦਾ 'ਕੁਰਸੀ ਮੋਰਚਾ ਅਤੇ ਹਵਾ ਵਿੱਚ ਲਟਕਦੇ ਲੋਕ'। ਪ੍ਰੋਗਰਾਮ ਦੌਰਾਨ ਦੋਹਾਂ ਨਾਟਕਾਂ ਨੂੰ ਦਰਸ਼ਕਾਂ ਨੇ ਬੜੀ ਦਿਲਚਸਪੀ ਅਤੇ ਧਿਆਨ ਨਾਲ ਦੇਖਿਆ ਅਤੇ ਪਸੰਦ ਕੀਤਾ। ਇਸ ਤੋਂ ਬਿਨਾਂ ਪੰਜਾਬ ਕਲਚਰਲ ਐਸੋਸੀਏਸ਼ਨ ਦੇ ਭੰਗੜਾ ਗਰੁੱਪ ਅਗਾਂਹਵਧੂ ਗੀਤਾ ਨਾਲ ਸ੍ਰੋਤਿਆਂ ਨੂੰ ਉਨ੍ਹਾਂ ਦੇ ਇਤਿਹਾਸਕ ਤੇ ਸਭਿਆਚਾਰਕ ਵਿਰਸੇ ਨਾਲ ਜੋੜੀ ਰੱਖਿਆ। ਇਸ ਮੌਕੇ ਪੰਜਾਬ ਦੀ ਸਥਿਤੀ ਬਾਰੇ ਵੀ ਵਿਚਾਰ ਪੇਸ਼ ਕੀਤੇ ਗਏ ਅਤੇ ਪ੍ਰੀਤ ਲੜੀ ਦੇ ਸੰਪਾਦਕ ਸੁਮੀਤ ਦੇ ਅਤਿਵਾਦੀਆਂ ਵਲੋਂ ਕੀਤੇ ਕਤਲ ਦੀ ਨਿਖੇਧੀ ਕਰਦਾ ਇਕ ਮਤਾ ਵੀ ਪੇਸ਼ ਕੀਤਾ ਗਿਆ। ਨਾਟਕਾਂ ਦੇ ਇਸ ਪਹਿਲੇ ਪ੍ਰੋਗਰਾਮ ਦੀ ਕਾਮਯਾਬੀ ਅਤੇ ਦਰਸ਼ਕਾਂ ਦੇ ਹੁੰਗਾਰੇ ਨੇ ਸੱਥ ਦੇ ਕਾਮਿਆਂ ਦੇ ਹੌਸਲੇ ਕਾਫੀ ਵਧਾਏ। ਇਹ ਦੋਵੇਂ ਨਾਟਕ ਪਿੱਛੋਂ ਵੈਨਕੂਵਰ ਤੋਂ ਛੇ ਸੌ ਮੀਲ ਦੂਰ ਪੈਂਦੇ ਸ਼ਹਿਰਾਂ ਕੁਨੈਲ ਅਤੇ ਵਿਲੀਅਮਜ਼ ਲੇਕ ਵਿੱਚ ਵੀ ਪੇਸ਼ ਕੀਤੇ ਗਏ।

ਸੰਨ 1984 ਦੀਆਂ ਗਰਮੀਆਂ ਵਿੱਚ ਬੀ ਸੀ ਦੀ ਫਰੇਜ਼ਰ ਵੈਲੀ ਦੇ ਸ਼ਹਿਰ ਲੈਂਗਲੀ ਦੇ ਇਕ ਮਸ਼ਰੂਮ ਫਾਰਮ ਵਿੱਚ ਕੰਮ ਕਰਦੀਆਂ ਪੰਜਾਬੀ ਔਰਤਾਂ ਨੇ ਕਨੇਡੀਅਨ ਫਾਰਮਵਰਕਰਜ਼ ਯੂਨੀਅਨ ਦੀ ਅਗਵਾਈ ਥੱਲੇ ਆਪਣੇ ਹੱਕਾਂ ਵਾਸਤੇ ਮਹੱਤਵਪੂਰਨ ਲੜਾਈ ਲੜੀ। ਕਮਿਊਨਿਟੀ ਦੇ ਹੋਰ ਅਗਾਂਹਵਧੂ ਲੋਕਾਂ ਵਾਂਗ ਸੱਥ ਦੇ ਮੈਂਬਰ ਵੀ ਇਨ੍ਹਾਂ ਔਰਤ-ਮਜ਼ਦੂਰਾਂ ਵਲੋਂ ਲਾਈ ਪਿਕਟ ਲਾਈਨ 'ਤੇ ਮਾਰਚ ਕਰਦੇ।

ਸੱਥ ਦੇ ਮੈਂਬਰਾਂ, ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ, ਨੇ ਖੇਤ ਮਜ਼ਦੂਰ ਔਰਤਾਂ ਦੀ ਇਸ ਜੱਦੋਜਹਿਦ 'ਤੇ ਆਧਾਰਿਤ ਇਕ ਨਾਟਕ 'ਪਿਕਟ ਲਾਈਨ' ਲਿਖਿਆ। ਇਹ ਨਾਟਕ 16 ਨਵੰਬਰ 1984 ਨੂੰ ਸੱਥ ਦੇ ਦੂਜੇ ਫੰਕਸ਼ਨ ਵਿੱਚ ਪੇਸ਼ ਕੀਤਾ ਗਿਆ। ਇਸ ਫੰਕਸ਼ਨ ਵਿੱਚ ਪੇਸ਼ ਕੀਤਾ ਦੂਜਾ ਨਾਟਕ ਸੀ: ਗੁਰਸ਼ਰਨ ਸਿੰਘ ਦਾ 'ਹਵਾਈ ਗੋਲੇ'। ਇਸ ਸਮੇਂ ਇੰਦਰਾਂ ਗਾਂਧੀ ਦੇ ਕਤਲ ਉਪਰੰਤ ਸਿੱਖਾਂ ਉੱਪਰ ਹੋਏ ਵਹਿਸ਼ੀ ਹਮਲੇ ਬਾਰੇ ਵੀ ਚਰਚਾ ਕੀਤੀ ਗਈ ਅਤੇ ਪੰਜਾਬ ਅਤੇ ਭਾਰਤ ਭਰ ਵਿੱਚ ਹਰ ਕਿਸਮ ਦੀ ਹੋ ਰਹੀ ਕਤਲੋਗਾਰਤ ਵਿਰੁੱਧ ਇਕ ਮਤਾ ਪਾਸ ਕੀਤਾ ਗਿਆ।

ਨਾਟਕ 'ਪਿਕਟ ਲਾਈਨ' ਨੇ ਖੇਤ ਮਜ਼ਦੂਰਾਂ ਦੀ ਜੱਦੋਜਹਿਦ ਨੂੰ ਲੋਕਾਂ ਸਾਹਮਣੇ ਇਕ ਨਵੇਂ ਰੂਪ ਵਿੱਚ ਪੇਸ਼ ਕੀਤਾ ਅਤੇ ਇਸ ਪ੍ਰਤੀ ਉਨ੍ਹਾਂ ਦੀ ਸਮਝ ਦੇ ਦਾਇਰੇ ਨੂੰ ਵਧਾਇਆ ਅਤੇ ਉਨ੍ਹਾਂ ਨੂੰ ਇਨ੍ਹਾਂ ਮਜ਼ਦੂਰਾਂ ਦੀ ਮਦਦ ਕਰਨ ਲਈ ਉਤਸ਼ਾਹਿਤ ਕੀਤਾ। ਇਸ ਨਾਟਕ ਬਾਰੇ ਨਾਟਕ ਦੇ ਲੇਖਕਾਂ ਨਾਲ ਕਨੇਡਾ ਦੇ ਇਕ ਨੈਸ਼ਨਲ ਪੱਧਰ ਦੇ ਅੰਗਰੇਜ਼ੀ ਮੈਗਜ਼ੀਨ 'ਫਿਊਜ਼' ਵਿੱਚ ਇਕ ਲੰਮੀ ਇੰਟਰਵਿਊ ਛਪੀ ਜਿਸ ਨੇ ਖੇਤ ਮਜ਼ਦੂਰਾਂ ਦੇ ਘੋਲ ਅਤੇ ਪੰਜਾਬੀ ਵਿੱਚ ਨਾਟਕ ਦੀ ਸਰਗਰਮੀ ਦੀ ਕਨੇਡਾ ਭਰ ਦੇ ਲੋਕਾਂ ਵਿੱਚ ਜਾਣਕਾਰੀ ਕਰਵਾਈ। ਇਸ ਸਮੇਂ ਸੱਥ ਦੇ ਸਰਗਰਮ ਮੈਂਬਰਾਂ ਵਿੱਚ ਸੁਖਵੰਤ ਹੁੰਦਲ, ਸਾਧੂ ਬਿਨਿੰਗ, ਮੱਖਣ ਟੁੱਟ, ਅੰਜੂ ਹੁੰਦਲ, ਜਗਦੀਸ਼ ਬਿਨਿੰਗ, ਅਮਨਪਾਲ ਸਾਰਾ, ਪਾਲ ਬਿਨਿੰਗ, ਹਰਜਿੰਦਰ ਸਾਂਗਰਾ, ਬਲਵਿੰਦਰ ਰੋਡੇ, ਇੰਦਰਜੀਤ ਰੋਡੇ, ਜਸ ਬਿਨਿੰਗ, ਗੁਰਚਰਨ ਟੱਲੇਵਾਲੀਆ, ਭਵਖੰਡਨ ਰੱਖਰਾ ਤੇ ਰੰਗਮੰਚ ਨਾਲ ਨੇੜਤਾ ਰੱਖਣ ਵਾਲੇ ਹੋਰ ਕਈ ਲੋਕ ਸ਼ਾਮਲ ਸਨ। ਸੱਥ ਦੇ ਮੋਢੀ ਮੈਂਬਰਾਂ ਵਿੱਚੋਂ ਭੁਪਿੰਦਰ ਢਿੱਲੋਂ ਅਤੇ ਅਮਰਜੀਤ ਚਾਹਲ 1984 ਦੇ ਸ਼ੁਰੂ ਵਿੱਚ ਹੀ ਆਪਣੇ ਨਿੱਜੀ ਰੁਝੇਵਿਆਂ ਅਤੇ ਦਿਲਚਸਪੀਆਂ ਕਾਰਨ ਸੱਥ ਵਿੱਚੋਂ ਗੈਰ-ਸਰਗਰਮ ਹੋ ਗਏ ਸਨ।

ਅਗਲੇ ਸਾਲਾਂ ਵਿੱਚ ਵੈਨਕੂਵਰ ਸੱਥ ਨੇ ਦਰਜਨ ਤੋਂ ਵੱਧ ਨਾਟਕ ਕਨੇਡਾ ਦੇ ਵੱਖ ਵੱਖ ਸ਼ਹਿਰਾਂ ਵਿੱਚ ਖੇਡੇ। ਇਨ੍ਹਾਂ ਵਿੱਚੋਂ ਬਹੁਤੇ ਨਾਟਕ ਕਨੇਡਾ ਵਿੱਚ ਪੰਜਾਬੀਆਂ ਦੇ ਜੀਵਨ ਨਾਲ ਸੰਬੰਧਤ ਸਨ। ਉਦਾਹਰਨ ਲਈ: ਨਾਟਕ 'ਲੱਤਾਂ ਦੇ ਭੂਤ' ਅਤੇ 'ਹਰ ਉਮਰ ਦਾ ਇੱਕੋ ਰੋਣਾ'' ਕਨੇਡਾ ਵਿੱਚ ਪੰਜਾਬੀ ਔਰਤਾਂ ਨਾਲ ਵਾਪਰਦੀ ਹਿੰਸਾ ਅਤੇ ਉਨ੍ਹਾਂ ਦੀ ਦੂਹਰੀ-ਤਿਹਰੀ ਪੱਧਰ 'ਤੇ ਹੁੰਦੀ ਲੁੱਟ-ਖਸੁੱਟ ਨਾਲ ਸੰਬੰਧਤ ਹਨ। ਨਾਟਕ 'ਹਵੇਲੀਆਂ ਤੇ ਪਾਰਕਾਂ' ਕਨੇਡਾ ਵਿੱਚ ਸਿਆਣੀ ਉਮਰ ਵਿੱਚ ਆ ਵਸੇ ਪੰਜਾਬੀਆਂ ਦੀਆਂ ਮੁਸ਼ਕਿਲਾਂ ਵੱਲ ਲੋਕਾਂ ਦਾ ਧਿਆਨ ਦੁਆਉਂਦਾ ਹੈ। ਨਾਟਕ 'ਕਿਹਦਾ ਵਿਆਹ' ਪੰਜਾਬੀ ਮਾਪਿਆਂ ਵਲੋਂ ਆਪਣੇ ਨੌਜਵਾਨ ਬੱਚਿਆਂ ਦੀ ਮਰਜ਼ੀ  ਜਾਣੇ ਬਿਨਾਂ ਉਨ੍ਹਾਂ ਦੇ ਜੀਵਨ ਸਾਥੀ ਚੁਣਨ ਉੱਪਰ ਕਿੰਤੂ ਕਰਦਾ ਹੈ। ਨਾਟਕ 'ਜ਼ਹਿਰ ਦੀ ਫਸਲ' ਖੇਤਾਂ ਵਿੱਚ ਜ਼ਹਿਰੀਲੀਆਂ ਦਵਾਈਆਂ ਦੀ ਵਰਤੋਂ ਕਾਰਨ ਖੇਤ ਮਜ਼ਦੂਰਾਂ ਦੀ ਸਿਹਤ ਉੱਤੇ ਪੈਂਦੇ ਅਸਰਾਂ ਦੀ ਗੱਲ ਕਰਦਾ ਹੈ। ਨਾਟਕ 'ਮਲੂਕਾ' ਕਨੇਡਾ ਵਿੱਚ ਆਏ ਮੋਢੀ ਪੰਜਾਬੀਆਂ ਦੇ ਜੀਵਨ ਬਾਰੇ ਲਿਖੇ ਸਾਧੂ ਸਿੰਘ ਧਾਮੀ ਦੇ ਨਾਵਲ ਮਲੂਕਾ ਉੱਤੇ ਆਧਾਰਿਤ ਹੈ। ਨਾਟਕ 'ਹਰ ਉਮਰ ਦਾ ਇੱਕੋ ਰੋਣਾ' ਤੋਂ ਬਿਨਾਂ ਬਾਕੀ ਸਾਰੇ ਨਾਟਕ ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ ਵਲੋਂ ਲਿਖੇ ਗਏ ਹਨ। ਨਾਟਕ 'ਹਰ ਉਮਰ ਦਾ ਇੱਕੋ ਰੋਣਾ' ਲਿਖਣ ਵਾਲਿਆਂ ਵਿੱਚ ਸਨ: ਅੰਜੂ ਹੁੰਦਲ, ਜਗਦੀਸ਼ ਬਿਨਿੰਗ, ਹਰਜੀ ਸਾਂਗਰਾ ਅਤੇ ਪਿੰਦੀ ਗਿੱਲ। ਇਨ੍ਹਾਂ ਸਾਰੇ ਨਾਟਕਾਂ ਨੂੰ ਪੰਜਾਬੀ ਦਰਸ਼ਕਾਂ ਵਲੋਂ ਹਰ ਜਗ੍ਹਾ ਭਰਵਾਂ ਹੁੰਗਾਰਾ ਮਿਲਿਆ।

ਵੈਨਕੂਵਰ ਸੱਥ ਇਸ ਗਲੋਂ ਚੇਤਨ ਸੀ ਕਿ ਉਸ ਨੂੰ ਪੰਜਾਬੀ ਕਮਿਊਨਿਟੀ ਤੱਕ ਸੀਮਤ ਹੋ ਕੇ 'ਗੈਟੋਆਈਜ਼' ਹੋਣ ਤੋਂ ਬਚਣਾ ਚਾਹੀਦਾ ਹੈ। ਇਸ ਕਰਕੇ ਉਹ ਵੱਡੀ ਕਮਿਊਨਿਟੀ ਵਿੱਚ ਕੰਮ ਕਰ ਰਹੀਆਂ ਮਜ਼ਦੂਰਾਂ ਦੀਆਂ ਜਥੇਬੰਦੀਆਂ, ਸਭਿਆਚਾਰਕ ਜਥੇਬੰਦੀਆਂ ਅਤੇ ਸਮਾਜਕ ਇਨਸਾਫ ਲਈ ਕੰਮ ਕਰ ਰਹੀਆਂ ਜਥੇਬੰਦੀਆਂ ਨਾਲ ਨੇੜਲਾ ਸੰਬੰਧ ਰੱਖਦੀ ਸੀ। ਇਨ੍ਹਾਂ ਜਥੇਬੰਦੀਆਂ ਵਲੋਂ ਸੱਥ ਨੂੰ ਅੰਗਰੇਜ਼ੀ ਵਿੱਚ ਨਾਟਕ ਕਰਨ ਲਈ ਸੱਦੇ ਆਉਂਦੇ ਰਹਿੰਦੇ ਸਨ। ਕਾਫੀ ਸੋਚ ਵਿਚਾਰ ਤੋਂ ਬਾਅਦ ਸੱਥ ਨੇ ਆਪਣੇ ਨਾਟਕਾਂ ਨੂੰ ਅੰਗਰੇਜ਼ੀ ਵਿੱਚ ਵੀ ਕਰਨ ਦਾ ਫੈਸਲਾ ਕੀਤਾ ਅਤੇ ਇਹ ਨਾਟਕ ਅੰਗਰੇਜ਼ੀ ਵਿੱਚ ਕੀਤੇ: 'ਪਿਕਟ ਲਾਈਨ', 'ਏ ਕਰਾਪ ਆਫ ਪੁਆਜ਼ਿਨ (ਜ਼ਹਿਰ ਦੀ ਫਸਲ ਦਾ ਅੰਗਰੇਜ਼ੀ ਅਨੁਵਾਦ)', 'ਡਿਫਰੈਂਟ ਏਜ ਸੇਮ ਕੇਜ' (ਜਿਸ ਨੂੰ ਬਾਅਦ ਵਿੱਚ ਪੰਜਾਬੀ ਵਿੱਚ 'ਹਰ ਉਮਰ ਦਾ ਇੱਕੋ ਰੋਣਾ' ਨਾਂ ਹੇਠ ਖੇਡਿਆ ਗਿਆ), 'ਨੋ ਸਮਾਲ  ਮੈਟਰ',  'ਏ ਲੈਸਨ ਆਫ ਏ ਡਿਫਰੈਂਟ ਕਾਈਂਡ' ਅਤੇ 'ਲੰਚ ਰੂਮ'।

ਇਨ੍ਹਾਂ ਨਾਟਕਾਂ ਨੂੰ 'ਵੱਡੀ ਕਮਿਊਨਿਟੀ' ਵਲੋਂ ਹਾਂ-ਪੱਖੀ ਹੁੰਗਾਰਾ ਮਿਲਿਆ। ਉਦਾਹਰਨ ਲਈ, ਸੰਨ 1986 ਵਿੱਚ ਵੈਨਕੂਵਰ ਵਿੱਚ ਹੁੰਦੇ 'ਫੋਕ ਮਿਊਜ਼ਕ ਫੈਸਟੀਵਲ' ਨਾਂ ਦੇ ਮੇਲੇ ਵਿੱਚ ਅੰਗਰੇਜ਼ੀ ਵਿੱਚ ਨਾਟਕ 'ਪਿਕਟ ਲਾਈਨ' ਖੇਡਣ ਸਮੇਂ ਬੀ ਸੀ ਦੇ 1972 ਤੋਂ 1975 ਤੱਕ ਰਹਿ ਚੁੱਕੇ ਪ੍ਰੀਮੀਅਰ ਡੇਵ ਬੈਰਟ ਜੋ ਉਸ ਸਮੇਂ ਵੈਨਕੂਵਰ ਦੇ ਇਕ ਰੇਡੀਓ ਉੱਤੇ ਹੋਸਟ ਸਨ, ਨੇ 'ਪਿਕਟ ਲਾਈਨ' ਦੇ ਲੇਖਕਾਂ ਨਾਲ ਇੱਕ ਇੰਟਰਵਿਊ ਕੀਤੀ। ਇੰਟਰਵਿਊ ਦੇ ਅਖੀਰ 'ਤੇ ਉਸ ਨੇ ਕਾਫੀ ਪ੍ਰਭਾਵਿਤ ਤੇ ਜਜ਼ਬਾਤੀ ਹੋ ਕੇ ਕਿਹਾ ਕਿ ਸੱਥ ਨੇ ਇਸ ਕੰਮ ਨਾਲ ਕਨੇਡੀਅਨ ਸਭਿਆਚਾਰ ਵਿੱਚ ਗੁਣਾਤਮਕ ਵਾਧਾ ਕੀਤਾ ਹੈ। ਵੱਡੀ ਕਮਿਊਨਿਟੀ ਵਲੋਂ ਹਾਂ-ਪੱਖੀ ਹੁੰਗਾਰਾ ਮਿਲਣ ਨਾਲ ਸੱਥ ਦੇ ਕਾਮਿਆਂ ਦਾ ਸਵੈਮਾਣ ਅਤੇ ਸਵੈ-ਭਰੋਸਾ ਵਧਿਆ। ਇਸ ਦੇ ਨਾਲ ਹੀ ਅੰਗਰੇਜ਼ੀ ਵਿੱਚ ਨਾਟਕ ਕਰਨ ਨਾਲ ਸੱਥ ਪੰਜਾਬੀ ਕਮਿਊਨਿਟੀ ਦੀ ਦੂਜੀ ਪੀੜੀ ਨਾਲ ਨਾਤਾ ਜੋੜਨ ਵਿੱਚ ਸਫਲ ਹੋਈ। ਇਸ ਸਮੇਂ ਸੱਥ ਨਾਲ ਨਵੀਂ ਪੀੜੀ ਦੇ ਕੁਝ ਨੌਜਵਾਨ ਕਲਾਕਾਰ ਆ ਜੁੜੇ ਜਿਨ੍ਹਾਂ ਵਿੱਚੋਂ ਹਰਜਿੰਦਰ ਸਾਂਗਰਾ, ਪਿੰਦੀ ਗਿੱਲ, ਨਿੱਕ ਸਹੋਤਾ, ਸੀਤਲ ਢਿੱਲੋਂ, ਭਾਵਨਾ ਭੰਗੂ ਅਤੇ ਸ਼ਿੰਦਰ ਬਰਾੜ ਦੇ ਨਾਂ ਵਰਨਣਯੋਗ ਹਨ।

ਆਪਣੇ ਨਾਟਕਾਂ ਨੂੰ ਬਹੁਗਿਣਤੀ ਲੋਕਾਂ ਤੱਕ ਪਹੁੰਚਾਉਣ ਲਈ ਸੱਥ ਨੇ ਨਾਟਕ 'ਤੂਤਾਂ ਵਾਲਾ ਖੂਹ', 'ਕਿਹਦਾ ਵਿਆਹ' ਅਤੇ 'ਨਿੱਕੀ ਜਿਹੀ ਗੱਲ ਨਹੀਂ' ਦੀ ਵੀਡੀਓ ਬਣਾ ਕੇ ਟੈਲੀਵਿਯਨ 'ਤੇ ਦਿਖਾਈ। ਅਜਿਹਾ ਕਰਨ ਸਮੇਂ ਸੱਥ ਨੂੰ ਕਈ ਤਰ੍ਹਾਂ ਦੀਆਂ

ਮੁਸ਼ਕਿਲਾਂ ਦਾ ਸਾਹਮਣਾ ਵੀ ਕਰਨਾ ਪਿਆ। ਉਦਾਹਰਨ ਲਈ, ਕਮਿਊਨਿਟੀ ਵਿੱਚ ਕੰਮ ਕਰ ਰਹੀਆਂ ਫਿਰਕਾਪ੍ਰਸਤ ਤਾਕਤਾਂ ਨੇ ਨਾਟਕ 'ਤੂਤਾਂ ਵਾਲਾ ਖੂਹ' ਨੂੰ ਟੈਲੀਵਿਯਨ ਉੱਤੇ ਦਿਖਾਉਣ ਦਾ ਕਾਫੀ ਵਿਰੋਧ ਕੀਤਾ। ਪਰ ਇਸ ਵਿਰੋਧ ਦੇ ਬਾਵਜੂਦ ਸੱਥ ਇਹ ਨਾਟਕ ਟੈਲੀਵਿਯਨ ਉੱਤੇ ਦਿਖਾਉਣ ਵਿੱਚ ਕਾਮਯਾਬ ਹੋਈ। ਟੈਲੀਵਿਯਨ ਉੱਤੇ ਪੇਸ਼ਕਾਰੀ ਤੋਂ ਬਾਅਦ ਵੈਨਕੂਵਰ ਦੀ ਪੰਜਾਬੀ ਕਮਿਊਨਿਟੀ ਵਿੱਚ ਇਨ੍ਹਾਂ ਨਾਟਕਾਂ ਬਾਰੇ ਭਖਵੀਂ ਬਹਿਸ ਹੋਈ। ਉਦਾਹਰਨ ਲਈ, ਨਾਟਕ 'ਕਿਹਦਾ ਵਿਆਹ' ਦੀ ਟੈਲੀਵਿਯਨ ਉੱਤੇ ਪੇਸ਼ਕਾਰੀ ਤੋਂ ਬਾਅਦ ਸਥਾਨਕ ਪੰਜਾਬੀ ਅਖਬਾਰਾਂ ਵਿੱਚ ਕਈ ਹਫਤਿਆਂ ਤੱਕ ਇਸ ਨਾਟਕ ਬਾਰੇ ਚਿੱਠੀਆਂ ਛਪਦੀਆਂ ਰਹੀਆਂ।

## ਰਿਪੋਰਟਾਂ/ਮੁਲਕਾਤਾਂ

ਜਿਵੇਂ ਪਹਿਲਾਂ ਗੱਲ ਕੀਤੀ ਜਾ ਚੁੱਕੀ ਹੈ ਕਿ ਸੱਥ ਦੇ ਮੈਂਬਰ ਵੈਨਕੂਵਰ ਦੇ ਸਮੁੱਚੇ ਭਾਈਚਾਰੇ ਵਿੱਚ ਵਾਪਰ ਰਹੀਆਂ ਸਿਆਸੀ, ਸਮਾਜਕ ਅਤੇ ਸਭਿਆਚਾਰਕ ਕੰਮਾਂ ਵਿੱਚ ਆਪਣੀ ਸਮਰੱਥਾ ਮੁਤਾਬਕ ਹਿੱਸਾ ਲੈਂਦੇ ਸਨ। ਮਜ਼ਦੂਰਾਂ ਵਲੋਂ ਆਪਣੇ ਹੱਕਾਂ ਲਈ ਅਤੇ ਨਸਲਵਾਦ ਵਿਰੁੱਧ ਚਲਦੇ ਘੋਲਾਂ ਵਿੱਚ ਸੱਥ ਦੇ ਮੈਂਬਰ ਵੱਧ ਚੜ੍ਹ ਕੇ ਸ਼ਾਮਲ ਹੁੰਦੇ। ਅਜਿਹੀਆਂ ਸਰਗਰਮੀਆਂ ਵਿੱਚ ਸ਼ਾਮਲ ਹੋਣ ਸਮੇਂ ਸੱਥ ਦੇ ਮੈਂਬਰਾਂ ਨੇ ਮਹਿਸੂਸ ਕੀਤਾ ਕਿ ਲੇਖਕ ਹੋਣ ਨਾਤੇ ਉਹ ਇਨ੍ਹਾਂ ਘੋਲਾਂ ਦੀ ਹੋਰ ਵੀ ਮਦਦ ਕਰ ਸਕਦੇ ਹਨ ਜੇ ਉਹ ਇਨ੍ਹਾਂ ਗਰੁੱਪਾਂ ਬਾਰੇ ਲਿਖ ਕੇ ਇਨ੍ਹਾਂ ਨੂੰ ਸਮੁੱਚੇ ਪੰਜਾਬੀ ਭਾਈਚਾਰੇ ਤੱਕ ਲੈ ਕੇ ਜਾਣ। ਨਤੀਜੇ ਵਜੋਂ ਸੱਥ ਦੇ ਮੈਂਬਰਾਂ ਨੇ ਇਨ੍ਹਾਂ ਘੋਲਾਂ ਬਾਰੇ ਰਿਪੋਰਟਾਂ ਅਤੇ ਲੇਖ ਸਥਾਨਕ ਪੰਜਾਬੀ ਅਖਬਾਰਾਂ ਵਿੱਚ ਲਿਖੇ ਅਤੇ ਹੜਤਾਲਾਂ ਕਰ ਰਹੇ ਮਜ਼ਦੂਰਾਂ ਨਾਲ ਮੁਲਾਕਾਤਾਂ ਕਰਕੇ ਛਾਪੀਆਂ।

ਸਿਆਸੀ ਕੰਮਾਂ ਵਿੱਚ ਵੈਨਕੂਵਰ ਸੱਥ ਦੀ ਦਿਲਚਸਪੀ ਸਿਰਫ ਸਥਾਨਕ ਗਤੀਵਿਧੀਆਂ ਤੱਕ ਸੀਮਤ ਨਹੀਂ ਸੀ। ਵੈਨਕੂਵਰ ਸੱਥ ਅੰਤਰਰਾਸ਼ਟਰੀ ਪੱਧਰ ਉੱਤੇ ਹੱਕ ਅਤੇ ਇਨਸਾਫ ਲਈ ਲੜ ਰਹੇ ਲੋਕਾਂ ਦੇ ਹੱਕ ਵਿੱਚ ਹੁੰਦੇ ਮੁਜ਼ਾਹਰਿਆਂ, ਰੈਲੀਆਂ ਅਤੇ ਮੀਟਿੰਗਾਂ ਵਿੱਚ ਸ਼ਾਮਲ ਹੁੰਦੀ। ਇਨ੍ਹਾਂ ਲੋਕਾਂ ਦੇ ਘੋਲਾਂ ਨੂੰ ਪੰਜਾਬੀ ਭਾਈਚਾਰੇ ਪਹੁੰਚਾਉਣ ਲਈ ਸੱਥ ਇਨ੍ਹਾਂ ਬਾਰੇ ਲੇਖ/ਰਿਪੋਰਟਾਂ ਲਿਖਦੀ ਅਤੇ ਆਪਣੇ ਨਾਟਕਾਂ ਦੇ ਪ੍ਰੋਗਰਾਮਾਂ ਵਿੱਚ ਵੀ ਇਨ੍ਹਾਂ ਬਾਰੇ ਗੱਲ ਕਰਦੀ ਅਤੇ ਮਤੇ ਪੇਸ਼ ਕਰਦੀ। ਉਦਾਹਰਨ ਲਈ, ਸੰਨ 1985 ਵਿੱਚ ਵੈਨਕੂਵਰ ਸੱਥ ਨੇ ਸਾਊਥ ਅਫਰੀਕਾ ਵਿੱਚ ਅਪਾਰਥਾਈਡ ਵਿਰੁੱਧ ਲੜ ਰਹੇ ਕਾਲੇ ਲੋਕਾਂ ਦੇ ਘੋਲ ਬਾਰੇ ਜਾਣਕਾਰੀ ਭਰਪੂਰ ਲੰਮਾ ਲੇਖ ਲਿਖਿਆ ਜੋ 'ਵਤਨੋਂ ਦੂਰ', 'ਕਨੇਡਾ ਦਰਪਣ' ਅਤੇ 'ਸਮਤਾ' ਵਿੱਚ ਛਪਿਆ।

## ਫਿਰਕਾਪ੍ਰਸਤੀ ਦਾ ਵਿਰੋਧ

ਪੰਜਾਬ ਵਿੱਚ 1983-84 ਦੌਰਾਨ ਖਾਲਿਸਤਾਨ ਦੀ ਲਹਿਰ ਦੇ ਜ਼ੋਰ ਫੜਨ ਨਾਲ ਕਨੇਡਾ ਵਿੱਚ ਵੀ ਇਸ ਲਹਿਰ ਦਾ ਜ਼ੋਰ ਵੱਧ ਗਿਆ। ਇਕ ਸਮਾਂ ਅਜਿਹਾ ਆਇਆ ਕਿ ਕਨੇਡਾ ਦੀ ਪੰਜਾਬੀ ਕਮਿਊਨਿਟੀ ਵਿੱਚ ਖਾਲਿਸਤਾਨ ਤੋਂ ਬਿਨਾਂ ਬਾਕੀ ਹਰ ਗੱਲ ਗੈਰ-ਪ੍ਰਸੰਗਕ ਬਣ ਕੇ ਰਹਿ ਗਈ। ਨਤੀਜੇ ਵਜੋਂ ਵੈਨਕੂਵਰ ਸੱਥ ਨੇ ਆਪਣੇ ਕੰਮਾਂ ਵਿੱਚ ਇਸ ਮਸਲੇ ਵੱਲ ਗੰਭੀਰਤਾ ਨਾਲ ਧਿਆਨ ਦੇਣਾ ਸ਼ੁਰੂ ਕੀਤਾ। ਆਪਣੇ ਪ੍ਰੋਗਰਾਮਾਂ ਵਿੱਚ ਗੱਲਬਾਤ ਕਰਕੇ, ਮਤੇ ਪਾਸ ਕਰਕੇ, ਅਖਬਾਰਾਂ ਵਿੱਚ ਬਿਆਨ ਦੇ ਕੇ ਅਤੇ ਮਤੇ ਛਪਵਾ ਕੇ ਅਤੇ ਲੇਖ ਲਿਖ ਕੇ ਸੱਥ ਨੇ ਇਸ ਮਸਲੇ ਬਾਰੇ ਆਪਣੇ ਵਿਚਾਰ ਕਨੇਡਾ ਦੇ ਪੰਜਾਬੀ ਲੋਕਾਂ ਤੱਕ ਪਹੁੰਚਾਉਣੇ ਸ਼ੁਰੂ ਕੀਤੇ। ਇਨ੍ਹਾਂ ਵਿਚਾਰਾਂ ਵਿੱਚ ਸੱਥ ਨੇ ਪੰਜਾਬੀ ਭਾਈਚਾਰੇ ਵਿੱਚ ਪੈਦਾ ਹੋਣ ਵਾਲੀਆਂ ਫਿਰਕਾਪ੍ਰਸਤ ਹਾਲਤਾਂ ਲਈ ਹਿੰਦੁਸਤਾਨ ਦੀ ਸਰਕਾਰ ਅਤੇ ਖਾਲਿਸਤਾਨੀ ਤਾਕਤਾਂ ਨੂੰ ਜ਼ਿੰਮੇਵਾਰ ਠਹਿਰਾਇਆ।

ਫਿਰਕਾਪ੍ਰਸਤੀ ਦਾ ਵਿਰੋਧ ਕਰਨ ਲਈ ਵੈਨਕੂਵਰ ਸੱਥ ਨੇ ਕਮਿਊਨਿਟੀ ਵਿੱਚ ਇਸ ਸੰਬੰਧ ਵਿੱਚ ਕੰਮ ਕਰ ਰਹੀਆਂ ਹੋਰ ਜਥੇਬੰਦੀਆਂ ਨਾਲ ਮਿਲ ਕੇ ਵੀ ਕੰਮ ਕੀਤਾ। ਮਈ 1984 ਵਿੱਚ ਉੱਤਰੀ ਅਮਰੀਕਾ ਵਿੱਚ ਕੰਮ ਕਰ ਰਹੀਆਂ 7 ਜਥੇਬੰਦੀਆਂ - ਡਾ: ਅੰਬੇਦਕਰ ਮੈਮੋਰੀਅਲ ਐਸੋਸੀਏਸ਼ਨ ਆਫ ਕਨੇਡਾ, ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮਰੀਕਾ (ਇਪਾਨਾ), ਐਂਟੀ ਫੋਰਟੀ ਸੈਵਨ ਫਰੰਟ, ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ, ਪੰਜਾਬੀ ਲਿਟਰੇਰੀ ਐਂਡ ਕਲਚਰਲ ਐਸੋਸੀਏਸ਼ਨ ਵਿਨੀਪੈੱਗ, ਵੈਨਕੂਵਰ ਸੱਥ ਅਤੇ 'ਵਤਨੋਂ ਦੂਰ' - ਨੇ ਧਾਰਮਿਕ ਜੰਨੂੰਨ ਅਤੇ ਫਿਰਕਾਪ੍ਰਸਤੀ ਦਾ ਵਿਰੋਧ ਕਰੋ! ਹਿੰਦੂ-ਸਿੱਖ ਏਕਤਾ ਮਜ਼ਬੂਤ ਕਰੋ! ਨਾਂ ਦਾ ਪੈਂਫਲਿਟ ਜਾਰੀ ਕੀਤਾ। ਵੈਨਕੂਵਰ ਵਿੱਚ ਇਹ ਪੈਂਫਲਿਟ ਦੂਜੀਆਂ ਜਥੇਬੰਦੀਆਂ ਅਤੇ ਵੈਨਕੂਵਰ ਸੱਥ ਦੇ ਮੈਂਬਰਾਂ ਨੇ ਪੰਜਾਬੀ ਮਾਰਕੀਟ ਵਿੱਚ ਖੜ੍ਹ ਕੇ ਵੱਡੀ ਗਿਣਤੀ ਵਿੱਚ ਵੰਡਿਆ। ਇਸੇ ਤਰ੍ਹਾਂ ਅਕਤੂਬਰ 1984 ਵਿੱਚ ਵੈਨਕੂਵਰ ਵਿੱਚ ਫਿਰਕਾਪ੍ਰਸਤੀ ਦੇ ਵਿਰੋਧ ਵਿੱਚ ਕੰਮ ਕਰ ਰਹੀਆਂ ਵੱਖ ਵੱਖ ਜਥੇਬੰਦੀਆਂ ਨੇ ਮਿਲ ਕੇ ਸਦਭਾਵਨਾ ਮੰਚ (ਫੋਰਮ ਫਾਰ ਕਮਿਊਨਲ ਹਾਰਮਨੀ) ਦੀ ਸਥਾਪਨਾ ਕੀਤੀ। ਇਸ ਸੰਸਥਾ ਦਾ ਪਹਿਲਾ ਬੁਲਾਰਾ ਵੈਨਕੂਵਰ ਸੱਥ ਦਾ ਮੋਢੀ ਮੈਂਬਰ ਸੁਖਵੰਤ ਹੁੰਦਲ ਬਣਿਆ।

## ਵਿਸ਼ੇਸ਼ ਸਰਗਰਮੀਆਂ

**ਮਲੂਕਾ:** ਸੰਨ 1988 ਵਿੱਚ ਵੈਨਕੂਵਰ ਸੱਥ ਨੇ ਡਾ: ਸਾਧੂ ਸਿੰਘ ਧਾਮੀ ਵਲੋਂ ਅੰਗਰੇਜ਼ੀ ਵਿੱਚ ਲਿਖੇ ਨਾਵਲ, 'ਮਲੂਕਾ' ਨੂੰ ਅਨੁਵਾਦ ਕਰਕੇ ਅਤੇ ਛਪਵਾ ਕੇ ਪੰਜਾਬੀ ਜਗਤ ਸਾਹਮਣੇ ਪੇਸ਼ ਕੀਤਾ। ਨਾਵਲ ਦਾ ਅਨੁਵਾਦ ਸਾਧੂ ਬਿਨਿੰਗ, ਸੁਖਵੰਤ ਹੁੰਦਲ ਅਤੇ ਗੁਰਮੇਲ ਰਾਏ ਵਲੋਂ ਕੀਤਾ ਗਿਆ। ਨਾਵਲ ਮਲੂਕਾ ਇੱਕੋ ਇੱਕ ਸਾਹਿਤਕ ਕ੍ਰਿਤ ਹੈ ਜੋ ਕਨੇਡਾ ਵਿੱਚ ਮੋਢੀ ਪੰਜਾਬੀਆਂ ਦੇ ਜੀਵਨ ਨੂੰ ਪੇਸ਼ ਕਰਦੀ ਹੈ ਅਤੇ ਇਕ ਮੋਢੀ ਪੰਜਾਬੀ ਵਲੋਂ ਲਿਖੀ ਗਈ ਹੈ। ਮਲੂਕੇ ਦੇ ਰਿਲੀਜ਼ ਸਮਾਗਮ ਲਈ ਸਾਧੂ ਸਿੰਘ ਧਾਮੀ ਹੁਰਾਂ ਨੂੰ ਸਵਿਟਜ਼ਰਲੈਂਡ ਤੋਂ ਕਨੇਡਾ ਸੱਦਿਆ ਅਤੇ ਉਹਨਾਂ ਦੀ ਕਮਿਊਨਿਟੀ ਨਾਲ ਜਾਣ ਪਛਾਣ ਕਰਵਾਈ। ਕਨੇਡਾ ਦੇ ਵੱਖ ਵੱਖ ਸ਼ਹਿਰਾਂ - ਵੈਨਕੂਵਰ, ਕਿਲੋਨਾ, ਐਡਮੰਟਨ - ਵਿੱਚ ਮਲੂਕੇ ਦੇ ਰਿਲੀਜ਼ ਸਮਾਗਮ ਕੀਤੇ ਗਏ। ਸੱਥ ਦੀਆਂ ਕੋਸ਼ਿਸ਼ਾਂ ਨਾਲ ਮਲੂਕੇ ਅਤੇ ਇਸ ਦੇ ਲੇਖਕ ਸਾਧੂ ਸਿੰਘ ਧਾਮੀ ਨੂੰ ਪੰਜਾਬੀ ਸਾਹਿਤਕ ਜਗਤ ਵਲੋਂ ਵੱਡਾ ਹੁੰਗਾਰਾ ਮਿਲਿਆ। ਕਨੇਡਾ ਅਤੇ ਪੰਜਾਬ ਦੀਆਂ ਅਖਬਾਰਾਂ, ਰਸਾਲਿਆਂ ਵਿੱਚ ਨਾਵਲ ਮਲੂਕਾ ਅਤੇ ਸਾਧੂ ਸਿੰਘ ਧਾਮੀ ਬਾਰੇ ਵੱਡੀ ਗਿਣਤੀ ਵਿੱਚ ਰਿਵੀਊ ਅਤੇ ਲੇਖ ਛਪੇ। ਮਲੂਕੇ ਦੇ ਪੰਜਾਬੀ ਵਿੱਚ ਛਪਣ ਨਾਲ ਇਸ ਦੇ ਲੇਖਕ ਸਾਧੂ ਸਿੰਘ ਧਾਮੀ ਨੇ ਬਹੁਤ ਖੁਸ਼ੀ ਅਤੇ ਮਾਣ ਮਹਿਸੂਸ ਕੀਤਾ। ਲੋਕਾਂ ਵਲੋਂ ਮਿਲੇ ਇਸ ਹੁੰਗਾਰੇ ਤੋਂ ਉਤਸ਼ਾਹ ਲੈ ਕੇ ਉਹਨਾਂ ਨੇ ਮਲੂਕੇ ਦਾ ਅਗਲਾ ਹਿੱਸਾ ਲਿਖਿਆ ਅਤੇ ਕਈ ਹੋਰ ਅੱਧ ਵਿੱਚ ਛੱਡੀਆਂ ਕਿਤਾਬਾਂ ਖਤਮ ਕੀਤੀਆਂ।

**ਕਾਮਾਗਾਟਾਮਾਰੂ:** ਸੰਨ 1989 ਵਿੱਚ ਕਨੇਡਾ ਦੀ ਭਾਰਤੀ ਕਮਿਊਨਿਟੀ ਵਲੋਂ ਵੱਖ ਵੱਖ ਪੱਧਰਾਂ ਉੱਤੇ ਕਾਮਾਗਾਟਾਮਾਰੂ ਦੀ ਘਟਨਾ ਦੀ 75ਵੀਂ ਵਰ੍ਹੇ-ਗੰਢ ਮਨਾਈ ਗਈ। ਇਸ ਵਰ੍ਹੇ-ਗੰਢ ਮਨਾਉਣ ਦੇ ਯਤਨਾਂ ਵਿੱਚ ਆਪਣਾ ਹਿੱਸਾ ਪਾਉਣ ਲਈ ਸੱਥ ਨੇ ਕਾਮਾਗਾਟਾਮਾਰੂ ਸੰਬੰਧੀ ਇਕ ਫੋਟੋ ਪ੍ਰਦਰਸ਼ਨੀ ਤਿਆਰ ਕੀਤੀ, ਜੋ ਵੈਨਕੂਵਰ ਅਤੇ ਕਨੇਡਾ ਦੇ ਵੱਖ ਵੱਖ ਸ਼ਹਿਰਾਂ ਵਿੱਚ ਦਿਖਾਈ ਗਈ। ਇਸ ਦੇ ਨਾਲ ਹੀ ਵੈਨਕੂਵਰ ਸੱਥ ਦੇ ਕੁਝ ਮੈਂਬਰਾਂ ਦੀ ਸੰਪਾਦਨਾ ਅਤੇ ਪ੍ਰਬੰਧ ਹੇਠ ਸ਼ੁਰੂ ਹੋਏ ਮੈਗਜ਼ੀਨ 'ਵਤਨ' ਦਾ ਪਹਿਲਾ ਅੰਕ ਕਾਮਾਗਾਟਾਮਾਰੂ ਵਿਸ਼ੇਸ਼ ਅੰਕ ਦੇ ਤੌਰ 'ਤੇ ਕੱਢਿਆ ਗਿਆ। ਇਸ ਅੰਕ ਵਿੱਚ ਕਾਮਾਗਾਟਾਮਾਰੂ ਨਾਲ ਸੰਬੰਧਤ ਕਿੰਨੀਆਂ ਦਸਤਾਵੇਜ਼ਾਂ ਪਹਿਲੀ ਵਾਰ ਪੰਜਾਬੀ ਵਿੱਚ ਛਾਪੀਆਂ ਗਈਆਂ।

**ਅੰਕੁਰ:** ਵੈਨਕੂਵਰ ਸੱਥ ਦੀ ਹਮੇਸ਼ਾਂ ਕੋਸ਼ਿਸ਼ ਰਹੀ ਹੈ ਕਿ ਇੱਥੇ ਜੰਮ ਪਲ ਰਹੀ ਪੀੜੀ ਨਾਲ ਸੰਪਰਕ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਆਪਣੇ ਕੰਮਾਂ ਅਤੇ ਸਰਗਰਮੀਆਂ ਵਿੱਚ ਸ਼ਾਮਲ ਕੀਤਾ ਜਾਵੇ। ਅੰਗਰੇਜ਼ੀ ਵਿੱਚ ਨਾਟਕ ਕਰਨ ਨਾਲ ਦੂਜੀ ਪੀੜੀ ਦੇ ਕਈ ਨੌਜਵਾਨ ਮੁੰਡੇ ਕੁੜੀਆਂ ਵੈਨਕੂਵਰ ਸੱਥ ਨਾਲ ਜੁੜ ਗਏ ਸਨ। ਦੂਜੀ ਪੀੜੀ ਨਾਲ ਬਣੇ ਇਨ੍ਹਾਂ ਸੰਬੰਧਾਂ ਨੂੰ ਹੋਰ ਗੂੜ੍ਹਾ ਕਰਨ ਅਤੇ ਕਨੇਡਾ ਦੀ ਵੱਡੀ ਕਮਿਊਨਿਟੀ ਨਾਲ ਵਿਚਾਰਾਂ ਦਾ ਅਦਾਨ ਪ੍ਰਦਾਨ ਕਰਨ ਲਈ ਸੰਨ 1991 ਵਿੱਚ ਵੈਨਕੂਵਰ ਸੱਥ ਨੇ ਅੰਗਰੇਜ਼ੀ ਵਿੱਚ ਤਿਮਾਹੀ ਮੈਗਜ਼ੀਨ 'ਅੰਕੁਰ' ਪ੍ਰਕਾਸ਼ਤ ਕਰਨਾ ਸ਼ੁਰੂ ਕੀਤਾ। ਪਹਿਲੇ ਅੰਕ ਨਾਲ ਹੀ 'ਅੰਕੁਰ' ਕਨੇਡਾ ਦੇ ਭਾਰਤੀਆਂ ਦੀ ਦੂਜੀ ਪੀੜੀ ਦੀਆਂ ਅੰਦਰੂਨੀ ਭਾਵਨਾਵਾਂ ਨੂੰ ਛੂਹਣ ਵਿੱਚ ਕਾਮਯਾਬ ਹੋ ਗਿਆ।

**ਕਨੇਡਾ ਵਿੱਚ ਭਾਰਤੀਆਂ ਦੀ ਆਮਦ ਦੀ ਸੌਵੀਂ ਵਰ੍ਹੇ-ਗੰਢ:** ਸੰਨ 1997 ਵਿੱਚ ਵੈਨਕੂਵਰ ਸੱਥ ਦੇ ਮੈਂਬਰਾਂ - ਸੁਖਵੰਤ ਹੁੰਦਲ ਅਤੇ ਸਾਧੂ ਬਿਨਿੰਗ- ਨੇ ਕਨੇਡਾ ਵਿੱਚ ਭਾਰਤੀਆਂ ਵਲੋਂ ਵੋਟ ਦਾ ਹੱਕ ਲੈਣ ਲਈ ਲੜੀ ਗਈ 40 ਸਾਲਾ ਜੱਦੋਜਹਿਦ ਬਾਰੇ ਖੋਜ ਭਰਪੂਰ ਕਿਤਾਬ "ਭਾਰਤੀਆਂ ਨੇ ਕਨੇਡਾ ਵਿੱਚ ਵੋਟ ਦਾ ਹੱਕ ਕਿਸ ਤਰ੍ਹਾਂ ਲਿਆ: ਪੰਜਾਹਵੀਂ ਵਰ੍ਹੇ ਗੰਢ ਸਮੇਂ ਵਿਸ਼ੇਸ਼' ਲਿਖੀ ਅਤੇ ਕਨੇਡਾ ਵਿੱਚ ਹੀ ਛਾਪੀ। ਇਹ ਕਿਤਾਬ ਕਨੇਡਾ ਵਿੱਚ ਭਾਰਤੀਆਂ ਨੂੰ ਵੋਟ ਦਾ ਹੱਕ ਮਿਲਣ ਦੀ 50ਵੀਂ ਵਰ੍ਹੇ-ਗੰਢ ਨੂੰ ਸਮਰਪਤ ਸੀ। ਇਸ ਸਮੇਂ ਸੱਥ ਨੇ ਸਭਿਆਚਾਰਕ ਜਥੇਬੰਦੀ 'ਪਾਰ' ਨਾਲ ਮਿਲ ਕੇ ਕੈਲੇਫੋਰਨੀਆ ਤੋਂ ਸ੍ਰੀ ਮਤੀ ਕਰਤਾਰ ਕੌਰ ਢਿੱਲੋਂ ਨੂੰ ਵਿਸ਼ੇਸ਼ ਤੌਰ 'ਤੇ ਸੱਦਿਆ। ਕਰਤਾਰ ਕੌਰ ਢਿੱਲੋਂ ਅਮਰੀਕਾ ਵਿੱਚ 1915 ਵਿੱਚ ਜੰਮੀ ਔਰਤ ਹੈ ਜਿਸ ਨੇ ਆਪਣਾ ਸਾਰਾ ਜੀਵਨ ਲੋਕਾਂ ਦੇ ਹੱਕਾਂ ਦੇ ਸੰਘਰਸ਼ ਵਿੱਚ ਲਾਇਆ ਹੈ। ਇਸੇ ਸਾਲ ਦੌਰਾਨ ਵੈਨਕੂਵਰ ਸੱਥ ਵਲੋਂ ਨਾਟਕਕਾਰ ਗੁਰਸ਼ਰਨ ਸਿੰਘ ਦੇ ਨਾਟਕਾਂ ਦਾ ਪ੍ਰੋਗਰਾਮ ਵੀ ਵੈਨਕੂਵਰ ਵਿੱਚ ਕਰਵਾਇਆ ਗਿਆ। 1997 ਦਾ ਇਹ ਪ੍ਰੋਗਰਾਮ ਕਨੇਡਾ ਵਿੱਚ ਭਾਰਤੀਆਂ ਦੀ ਆਮਦ ਦੀ ਸੌਵੀਂ ਵਰ੍ਹੇ-ਗੰਢ ਨੂੰ ਸਮਰਪਤ ਸੀ।

ਸੱਥ ਵਲੋਂ 1995 ਵਿੱਚ ਵੀ ਗੁਰਸ਼ਰਨ ਸਿੰਘ ਦੇ ਨਾਟਕਾਂ ਨੂੰ ਵੈਨਕੂਵਰ ਦੇ ਦਰਸ਼ਕਾਂ ਸਾਹਮਣੇ ਪੇਸ਼ ਕੀਤਾ ਗਿਆ ਸੀ। ਇਸ ਪਾਸੇ ਹੋਰ ਸਰਗਰਮੀਆਂ ਦੇ ਨਾਲ ਨਾਲ ਸੱਥ ਦੇ ਮੈਂਬਰਾਂ ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ ਵਲੋਂ 1996 ਵਿੱਚ ਨਾਟਕਕਾਰ ਆਤਮਜੀਤ ਦੇ ਨਾਟਕ 'ਕੈਮਲੂਪਸ ਦੀਆਂ ਮੱਛੀਆਂ' ਦੀ ਕਨੇਡੀਅਨ ਪੰਜਾਬੀਆਂ ਦੇ ਪੱਖ ਤੋਂ ਵਿਸਥਾਰ ਵਿੱਚ ਆਲੋਚਨਾ ਕੀਤੀ ਗਈ।

ਹੁਣ ਤੱਕ ਵੈਨਕੂਵਰ ਸੱਥ ਨਾਲ ਇਨ੍ਹਾਂ ਲੋਕਾਂ ਨੇ ਕੰਮ ਕੀਤਾ ਹੈ: ਸਾਧੂ ਬਿਨਿੰਗ, ਸੁਖਵੰਤ ਹੁੰਦਲ, ਪਾਲ ਬਿਨਿੰਗ, ਜਗਦੀਸ਼ ਬਿਨਿੰਗ, ਅੰਜੂ ਹੁੰਦਲ, ਜਸ ਬਿਨਿੰਗ, ਮੱਖਣ ਟੁੱਟ, ਹਰਜਿੰਦਰ ਸਾਂਗਰਾ, ਬਲਵਿੰਦਰ ਰੋਡੇ, ਇੰਦਰਜੀਤ ਰੋਡੇ, ਅਮਨਪਾਲ ਸਾਰਾ, ਗੁਰਚਰਨ ਟੱਲੇਵਾਲੀਆ, ਰਛਪਾਲ ਸੰਧੂ, ਬਲਿੰਦਰ ਜੌਹਲ, ਅੰਮ੍ਰਿਤ ਮਾਨ, ਮਾਈਕ ਔਲਖ, ਸੁਖਵਿੰਦਰ ਤੱਖਰ, ਮਨਜੀਤ ਲੇਲ੍ਹ, ਫਰੈਂਕ ਮੈਕਨੀਲ, ਭਵਖੰਡਨ ਰਾਖਰਾ, ਰੁਪਿੰਦਰ ਅਰਕ, ਸੁ਼ਬਨੀਤ ਅਰਕ, ਪ੍ਰੀਆ ਬਿਨਿੰਗ, ਪ੍ਰੀਤ ਬਿਨਿੰਗ, ਸਰਦਾਰਾ ਬੋਲ, ਜਰਨੈਲ ਲੇਲ੍ਹ, ਪਿੰਦੀ ਗਿੱਲ, ਭਾਵਨਾ ਭੰਗੂ, ਸੀਤਲ ਢਿੱਲੋਂ, ਸ਼ਿੰਦਰ ਬਰਾੜ, ਨਿੱਕੀ ਸਹੋਤਾ, ਬਲਜੀਤ ਸਾਂਗਰਾ, ਵਿਕਰਮ ਯਸ਼ਪਾਲ, ਨਿੱਕ, ਅਮਰੀਕ ਸੱਲ, ਗੁਰਮੇਲ ਰਾਏ, ਸਰਵਨ ਬੋਲ, ਭੁਪਿੰਦਰ ਢਿੱਲੋਂ, ਅਮਰਜੀਤ ਚਾਹਲ, ਪਰਮਿੰਦਰ ਗਰੇਵਾਲ, ਜਸਵਿੰਦਰ ਹੇਅਰ ਅਤੇ ਹਰਜਿੰਦਰ ਸਿੱਧੂ।

*ਇਹ ਰੇਖਾ ਚਿੱਤਰ ਵੈਨਕੂਵਰ ਸੱਥ ਬਾਰੇ ਸਾਧੂ ਬਿਨਿੰਗ ਵਲੋਂ ਲਿਖੇ ਲੇਖ (ਵਤਨ, ਜੁਲਾਈ/ਅਗਸਤ/ਸਤੰਬਰ 1991) ਦਾ ਸੋਧਿਆ ਹੋਇਆ ਰੂਪ ਹੈ।*

# ਸਾਰ

ਇਸ ਕਿਤਾਬ ਵਿੱਚ ਪੇਸ਼ ਕੀਤੀ ਅਤੇ ਵਿਚਾਰੀ ਸਮੱਗਰੀ ਇਹ ਗੱਲ ਸਾਹਮਣੇ ਲਿਆਉਂਦੀ ਹੈ ਕਿ ਕਨੇਡਾ ਦੇ ਪੰਜਾਬੀ/ਭਾਰਤੀ ਭਾਈਚਾਰੇ ਨੇ ਆਪਣੀ ਸਥਾਪਤੀ, ਵਿਕਾਸ ਅਤੇ ਬਿਹਤਰੀ ਲਈ ਪਿਛਲੇ ਸੌ ਸਾਲਾਂ ਤੋਂ ਲਗਾਤਾਰ ਜੱਦੋਜਹਿਦ ਕੀਤੀ ਹੈ। ਇਸ ਤੋਂ ਵੀ ਵੱਧ ਇੱਥੇ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਵੱਖਰੇ ਵੱਖਰੇ ਸਮੇਂ ਦੌਰਾਨ ਵੱਖੋ ਵੱਖ ਜਥੇਬੰਦੀਆਂ ਵਿੱਚ ਅਗਾਂਹਵਧੂ ਵਿਚਾਰਧਾਰਾ ਪ੍ਰਮੁੱਖ ਰਹੀ ਹੈ। ਇਸ ਵਿਚਾਰਧਾਰਕ ਨਿਰੰਤਰਤਾ ਦੇ ਅਧਾਰ ’ਤੇ ਪੂਰੀ ਵੀਹਵੀਂ ਸਦੀ ਦੌਰਾਨ ਕੀਤੇ ਸੰਘਰਸ਼ ਇਕ ਪ੍ਰਗਤੀਸ਼ੀਲ ਲਹਿਰ ਦੇ ਰੂਪ ਵਿੱਚ ਪ੍ਰਗਟ ਹੁੰਦੇ ਹਨ।

ਪਿਛਲੀ ਸਦੀ ਦੇ ਸ਼ੁਰੂ ਵਿੱਚ ਜਦੋਂ ਪੰਜਾਬੀ ਕਨੇਡਾ ਆਏ ਤਾਂ ਇੱਥੋਂ ਦੇ ਸਮਾਜ ਦਾ ਵੱਡਾ ਹਿੱਸਾ ਉਨ੍ਹਾਂ ਨੂੰ ਬਰਾਬਰ ਦੇ ਨਾਗਰਿਕ ਨਹੀਂ ਸੀ ਸਮਝ ਰਿਹਾ। ਉਨ੍ਹਾਂ ਨੂੰ ਨਾ ਕੋਈ ਕਾਨੂੰਨੀ ਹੱਕ ਦੇ ਰਿਹਾ ਸੀ ਤੇ ਨਾ ਹੀ ਸਮਾਜ ਵਿੱਚ ਇੱਜ਼ਤ ਮਾਣ। ਉਨ੍ਹਾਂ ਦਾ ਆਪਣਾ ਮੁਲਕ ਗੁਲਾਮ ਹੋਣ ਕਰਕੇ ਉਨ੍ਹਾਂ ਦੀ ਸਾਰ ਲੈਣ ਵਾਲਾ ਕੋਈ ਨਹੀਂ ਸੀ। ਉਨ੍ਹਾਂ ਵਾਸਤੇ ਇਹ ਇਕ ਅਸਲੋਂ ਹੀ ਨਵੀਂ ਸਥਿਤੀ ਸੀ। ਕਿਸੇ ਵੀ ਭਾਈਚਾਰੇ ਨੂੰ ਦਰਪੇਸ਼ ਨਵੀਂਆਂ ਸਥਿਤੀਆਂ ਨਾਲ ਨਜਿੱਠਣ ਲਈ ਨਵੇਂ ਵਿਚਾਰਾਂ ਅਤੇ ਨਵੀਂ ਸੋਚ ਦੀ ਲੋੜ ਹੁੰਦੀ ਹੈ। ਉਸ ਵੇਲੇ ਆਏ ਪੰਜਾਬੀਆਂ ਵਿਚਲੇ ਕੁਝ ਖੁੱਲ੍ਹੇ ਦਿਮਾਗਾਂ ਵਾਲੇ ਲੋਕਾਂ ਨੇ ਆਪਣੇ ਹੱਕਾਂ ਲਈ ਲੜਨ ਵਾਸਤੇ ਕਨੇਡੀਅਨ ਸਮਾਜ ਵਿਚਲੇ ਅਗਾਂਹਵਧੂ ਲੋਕਾਂ ਨਾਲ ਨੇੜਤਾ ਕਾਇਮ ਕੀਤੀ ਅਤੇ ਉਨ੍ਹਾਂ ਨੇ ਨਵੇਂ ਵਿਚਾਰਾਂ ਨੂੰ ਜਾਣਿਆ, ਸਮਝਿਆ ਅਤੇ ਲੋੜ ਅਨੁਸਾਰ ਅਪਣਾਇਆ। ਇਨ੍ਹਾਂ ਨਵੇਂ ਵਿਚਾਰਾਂ ਨੂੰ ਉਨ੍ਹਾਂ ਨੇ ਆਪਣੇ ਪਿਛੋਕੜ ਤੋਂ ਮਿਲੀ ਸ਼ਕਤੀ ਤੇ ਸੂਝ ਨਾਲ ਜੋੜਿਆ। ਇਸ ਤਰੀਕੇ ਨਾਲ ਉਹ ਆਪਣੇ ਤੋਂ ਕਿਤੇ ਵੱਡੀ ਤਾਕਤ ਵਾਲੇ ਦੁਸ਼ਮਣ ਸਾਹਮਣੇ ਖੜ੍ਹਨ ਵਿੱਚ ਕਾਮਯਾਬ ਹੋਏ। ਪ੍ਰਗਤੀਸ਼ੀਲ ਵਿਚਾਰਧਾਰਾ ਅਪਣਾਅ ਕੇ ਉਨ੍ਹਾਂ ਨੇ ਆਪਣੇ ਸੰਘਰਸ਼ਾਂ ਨੂੰ ਧਰਮ, ਜਾਤਪਾਤ, ਨਸਲ, ਇਲਾਕੇਬਾਜ਼ੀ ਆਦਿ ਦੇ ਸੌੜੇ ਵੱਖਰੇਵਿਆਂ ਤੋਂ ਉੱਪਰ ਚੁੱਕਿਆ। ਆਪਣੇ ਨਾਲ ਹੁੰਦੀਆਂ ਵਧੀਕੀਆਂ ਦੇ ਅਸਲ ਕਾਰਨਾਂ ਅਤੇ ਤਾਕਤਾਂ ਨੂੰ ਪਛਾਣਿਆ ਅਤੇ ਆਪਣੀ ਜੱਦੋਜਹਿਦ ਦੀ ਸੇਧ ਉਨ੍ਹਾਂ ਤਾਕਤਾਂ ਵਿਰੁੱਧ ਰੱਖੀ ਜੋ ਲੋਕਾਂ ਦੇ ਮੁਲਕਾਂ ਨੂੰ ਗੁਲਾਮ ਰੱਖਣ ਲਈ ਜ਼ਿੰਮੇਵਾਰ ਹਨ। ਇਨ੍ਹਾਂ ਵਿਚਾਰਾਂ ਨਾਲ ਉਨ੍ਹਾਂ ਨੇ ਆਪਣੇ ਭਾਈਚਾਰੇ ਦੇ ਲੋਕਾਂ ਅੰਦਰ ਇਕ ਨਵੀਂ ਰੂਹ ਫੂਕੀ, ਇਕ ਨਵੀਂ ਲਹਿਰ ਪੈਦਾ ਕੀਤੀ।

ਪ੍ਰਗਤੀਸ਼ੀਲ ਲਹਿਰ ਨੇ ਕਨੇਡਾ ਵਿੱਚ ਪੰਜਾਬੀ ਭਾਈਚਾਰੇ ਦੇ ਵਿਕਾਸ ਅਤੇ ਖਾਸੇ ਉੱਤੇ ਕਈ ਤਰ੍ਹਾਂ ਦੇ ਪ੍ਰਭਾਵ ਪਾਏ। ਇਸ ਲਹਿਰ ਸਦਕਾ ਭਾਈਚਾਰੇ ਵਿੱਚ ਆਪਣੇ ਹੱਕਾਂ ਲਈ ਜਥੇਬੰਦਕ ਜੱਦੋਜਹਿਦ ਕਰਨ ਦੀ ਭਾਵਨਾ ਹਮੇਸ਼ਾਂ ਕਾਇਮ ਰਹੀ। ਇਹ ਜੱਦੋਜਹਿਦ ਅਪੀਲਾਂ ਅਤੇ ਬੇਨਤੀਆਂ ਤੱਕ ਸੀਮਤ ਨਹੀਂ ਰਹੀ ਸਗੋਂ ਆਪਣੀ ਜਥੇਬੰਦਕ ਤਾਕਤ ਦੇ ਆਧਾਰ ਉੱਤੇ ਸਮੇਂ ਸਮੇਂ ਵਧੀਕੀਆਂ ਕਰਨ ਵਾਲਿਆਂ ਨੂੰ ਚੁਣੌਤੀਆਂ ਦਿੰਦੀ ਰਹੀ ਹੈ। ਇਸ ਲਹਿਰ ਨੇ ਭਾਈਚਾਰੇ ਨੂੰ ਦੂਜੇ ਲੋਕਾਂ ਅਤੇ ਉਨ੍ਹਾਂ ਦੇ ਘੋਲਾਂ ਨਾਲ ਜੋੜਿਆ ਅਤੇ ਨਤੀਜੇ ਵੱਜੋਂ ਭਾਈਚਾਰ ‘ਗੈਟੋਆਈਜ਼ਡ’ ਹੋਣ ਤੋਂ ਬਚਿਆ। ਜਦੋਂ ਕਿਸੇ ਘੱਟ ਗਿਣਤੀ ਸਭਿਆਚਾਰ ਸਮੂਹ ਦਾ ਕਿਸੇ ਬਹੁਗਿਣਤੀ ਸਭਿਆਚਾਰ ਸਮੂਹ ਨਾਲ ਵਾਹ ਪੈਂਦਾ ਹੈ ਤਾਂ ਕਈ ਵਾਰੀ ਵੱਖਰੇ ਵੱਖਰੇ ਕਾਰਨਾਂ ਵੱਸ ਵੱਡਾ ਸਮੂਹ ਛੋਟੇ ਸਮੂਹ ਨੂੰ ਸਵੀਕਾਰ ਨਹੀਂ ਕਰਦਾ। ਅਜਿਹੇ ਸਮੇਂ ਘੱਟ ਗਿਣਤੀ ਸਭਿਆਚਾਰਕ ਸਮੂਹ ਲਈ ਆਪਣੇ ਆਪ ਨੂੰ ਕਾਇਮ ਰੱਖਣ ਲਈ ਆਪਣੇ ਆਪ ਵਿੱਚ ਸੁੰਗੜ ਕੇ (ਗੈਟੋਆਈਜ਼ਡ) ਰਹਿ ਜਾਣਾ ਇਕ ਕੁਦਰਤੀ ਵਰਤਾਰਾ ਹੈ। ਜੇ ਅਜਿਹਾ ਵਰਤਾਰਾ ਲੰਮੇ ਸਮੇਂ ਤੱਕ ਚੱਲੇ ਤਾਂ ਉਹ ਘੱਟ ਗਿਣਤੀ ਸਭਿਆਚਾਰ ਸਮੂਹ ਦੇ ਭਵਿੱਖ ਲਈ ਨੁਕਸਾਨਦੇਹ ਸਾਬਤ ਹੁੰਦਾ ਹੈ। ਕਨੇਡੀਅਨ ਪੰਜਾਬੀ ਭਾਈਚਾਰੇ ਵਿੱਚ ਅਗਾਂਹਵਧੂ ਲਹਿਰ ਨਾਲ ਸੰਬੰਧ ਰੱਖਣ ਵਾਲੇ ਲੋਕਾਂ ਨੇ ਆਪਣੇ ਸੰਘਰਸ਼ਾਂ ਅਤੇ ਜੱਦੋਜਹਿਦਾਂ ਸਮੇਂ ਵੱਡੇ ਭਾਈਚਾਰੇ ਨਾਲ ਨਾਤਾ ਜੋੜਨ ਦੇ ਯਤਨ ਕੀਤੇ ਅਤੇ ਉਸ ਵਿੱਚ ਕਾਮਯਾਬ ਹੋਏ।

ਇਸ ਲਹਿਰ ਨੇ ਭਾਈਚਾਰੇ ਵਿੱਚ ਸਮੇਂ ਸਮੇਂ ਨਵੇਂ ਵਿਚਾਰਾਂ ਦੀ ਜਾਣਪਛਾਣ ਹੀ ਨਹੀਂ ਕਰਵਾਈ ਸਗੋਂ ਆਪਣੇ ਅਮਲਾਂ ਸਦਕਾ ਇਨ੍ਹਾਂ ਵਿਚਾਰਾਂ ਨੂੰ ਭਾਈਚਾਰੇ ਦੀ ਸੋਚ ਦਾ ਹਿੱਸਾ ਬਣਾਉਣ ਦਾ ਯਤਨ ਕੀਤਾ। ਉਦਾਹਰਨ ਲਈ, ਖੇਤੀ ਪ੍ਰਧਾਨ ਸਮਾਜ ਤੋਂ ਆਉਣ ਕਰਕੇ ਪੰਜਾਬੀ ਆਵਾਸੀਆਂ ਨੂੰ ਟਰੇਡ ਯੂਨੀਅਨ ਲਹਿਰ ਦਾ ਕੋਈ ਤਜਰਬਾ ਨਹੀਂ ਸੀ। ਪਹਿਲਾਂ ਚਾਲੀਵਿਆਂ ਅਤੇ ਫੇਰ ਸੱਤਰਵਿਆਂ ਦੌਰਾਨ ਮਜ਼ਦੂਰਾਂ ਦੇ ਹੱਕਾਂ ਲਈ ਚੱਲੀਆਂ ਜੱਦੋਜਹਿਦਾਂ ਨੇ ਕਨੇਡਾ ਦੇ ਪੰਜਾਬੀਆਂ ਨੂੰ ਟਰੇਡ ਯੂਨੀਅਨ ਲਹਿਰ ਦੇ ਸੰਕਲਪ ਅਤੇ ਮਜ਼ਦੂਰਾਂ ਵਜੋਂ ਆਪਣੇ ਹੱਕ ਲੈਣ ਲਈ ਜਥੇਬੰਦਕ ਰਾਹ ਤੋਂ ਜਾਣੂ ਕਰਵਾਇਆ। ਇਸੇ ਤਰ੍ਹਾਂ ਪੰਜਾਬੀ ਭਾਈਚਾਰੇ ਵਿੱਚ ਔਰਤਾਂ ਦੇ ਹੱਕਾਂ ਲਈ ਚੱਲੀਆਂ ਜੱਦੋਜਹਿਦਾਂ ਨੇ ਸਮਾਜ ਵਿੱਚ ਔਰਤ ਦੀ ਬਰਾਬਰਤਾ ਦਾ ਸੰਕਲਪ ਕਨੇਡੀਅਨ ਪੰਜਾਬੀ ਭਾਈਚਾਰੇ ਤੱਕ ਪਹੁੰਚਾਇਆ। ਇਕ ਭਾਈਚਾਰੇ ਦੇ ਸਿਹਤਮੰਦ ਵਿਕਾਸ ਲਈ ਅਗਲੀ ਜ਼ਰੂਰੀ ਗੱਲ ਇਹ ਹੈ ਕਿ ਉਸ ਵਿੱਚ ਬਹੁ-ਭਾਂਤੀ ਵਿਚਾਰਾਂ ਅਤੇ ਸਰਗਰਮੀਆਂ ਦੀ ਹੋਂਦ ਹੋਵੇ। ਪ੍ਰਗਤੀਸ਼ੀਲ ਲਹਿਰ ਨੇ ਆਪਣੀਆਂ ਸਿਆਸੀ ਅਤੇ ਸਭਿਆਚਾਰਕ ਸਰਗਰਮੀਆਂ ਰਾਹੀਂ ਕਨੇਡੀਅਨ ਪੰਜਾਬੀ ਭਾਈਚਾਰੇ ਨੂੰ ਇਕ ਧਾਰਮਿਕ ਭਾਈਚਾਰੇ ਦੀ ਥਾਂ ਇਕ ਅਨੇਕਵਾਦੀ (ਪਲੂਰਲਿਸਟਿਕ) ਭਾਈਚਾਰਾ ਬਣਾਉਣ ਵਿੱਚ ਯੋਗਦਾਨ ਪਾਇਆ।

ਪ੍ਰਗਤੀਸ਼ੀਲ ਲਹਿਰ ਦੀ ਸਭ ਤੋਂ ਵੱਡੀ ਦੇਣ ਇਹ ਹੈ ਕਿ ਇਸ ਨੇ ਕਨੇਡਾ ਵਿੱਚ ਆਏ ਪੰਜਾਬੀ ਲੋਕਾਂ ਨੂੰ ਕਨੇਡੀਅਨ ਬਣਾਉਣ ਵਿੱਚ ਮਹੱਤਵਪੂਰਨ ਰੋਲ ਅਦਾ ਕੀਤਾ। ਜਦੋਂ ਕਿਸੇ ਦੇਸ਼ ਵਿੱਚ ਆਏ ਆਵਾਸੀ ਇਹ ਮੰਗ ਕਰਦੇ ਹਨ ਕਿ ਉਨ੍ਹਾਂ ਨੂੰ ਪੂਰੇ ਨਾਗਰਿਕਾਂ ਦੇ ਹੱਕ ਚਾਹੀਦੇ ਹਨ ਅਤੇ ਹੱਕ ਲੈਣ ਦੇ ਪੱਖ ਵਿੱਚ ਉਹ ਇਹ ਦਲੀਲ ਪੇਸ਼ ਕਰਨ ਕਿ ਉਨ੍ਹਾਂ ਨੇ ਵੀ ਉਸ ਦੇਸ਼ ਨੂੰ ਖੁਸ਼ਹਾਲ ਬਣਾਉਣ ਵਿੱਚ ਦੂਜੇ ਨਾਗਰਿਕਾਂ ਵਾਂਗ ਹਿੱਸਾ ਪਾਇਆ ਹੈ ਤਾਂ ਅਸਿੱਧੇ ਰੂਪ ਵਿੱਚ ਉਹ ਇਹ ਕਹਿ ਰਹੇ ਹੁੰਦੇ ਹਨ ਕਿ ਇਹ ਸਾਡਾ ਦੇਸ਼ ਹੈ ਅਤੇ ਅਸੀਂ ਪੂਰੇ ਨਾਗਰਿਕਾਂ ਦੇ ਹੱਕ ਲੈ ਕੇ ਇਸ ਦੇਸ਼ ਦੇ ਵਰਤਮਾਨ ਅਤੇ ਭਵਿੱਖ ਦਾ ਫੈਸਲਾ ਕਰਨਾ ਚਾਹੁੰਦੇ ਹਾਂ। ਕਨੇਡੀਅਨ ਪੰਜਾਬੀ ਅਗਾਂਹਵਧੂ ਲਹਿਰ ਦੀ ਸੌ ਸਾਲਾਂ ਦੀ ਕਾਰਗੁਜ਼ਾਰੀ ਇਸ ਗੱਲ ਦੀ ਗਵਾਹੀ ਬਹੁਤ ਹੀ ਸਪਸ਼ਟ ਰੂਪ ਵਿੱਚ ਭਰਦੀ ਹੈ ਕਿ ਇਸ ਲਹਿਰ ਦੀਆਂ ਸਰਗਰਮੀਆਂ ਆਪਣੇ ਹੱਕ ਲੈਣ ਦੇ ਨਾਲ ਨਾਲ ਕਨੇਡੀਅਨ ਬਣਨ ਦਾ ਅਮਲ ਵੀ ਸਨ। ਅੱਜ ਕਨੇਡਾ ਵਿੱਚ ਭਾਰਤੀ ਪਿਛੋਕੜ ਦੇ ਲੋਕਾਂ ਦਾ ਕਨੇਡੀਅਨ ਸਮਾਜ ਵਿੱਚ ਸਥਾਨ ਪਹਿਲਾਂ ਦੇ ਮੁਕਾਬਲੇ ਕਾਫੀ ਸਨਮਾਨ ਵਾਲਾ ਹੈ ਅਤੇ ਇਹ ਸਮਾਜ ਦੇ ਹਰ ਹਿੱਸੇ ਵਿੱਚ ਪੂਰੀ ਤਰ੍ਹਾਂ ਰਚੇ ਮਿਚੇ ਹੋਏ ਹਨ। ਇਹ ਸਭ ਕੁਝ ਐਵੇਂ ਨਹੀਂ ਵਾਪਰ ਗਿਆ ਸਗੋਂ ਇਸ ਪਿੱਛੇ ਕਨੇਡੀਅਨ ਪੰਜਾਬੀ/ਭਾਰਤੀ ਭਾਈਚਾਰੇ ਵਲੋਂ ਪਿਛਲੇ ਸੌ ਸਾਲਾਂ ਦੌਰਾਨ ਅਗਾਂਹਵਧੂ ਵਿਚਾਰਧਾਰਾ ਦੇ ਆਧਾਰ ’ਤੇ ਕੀਤੀਆਂ ਜੱਦੋਜਹਿਦਾਂ ਦਾ ਵੱਡਾ ਹੱਥ ਹੈ।

## ਵਰਤਮਾਨ ਸਥਿਤੀ

ਵੀਹਵੀਂ ਸਦੀ ਦੇ ਅੰਤਲੇ ਦਹਾਕੇ ਦੌਰਾਨ ਅਗਾਂਹਵਧੂ ਵਿਚਾਰਧਾਰਾ ਵਾਲੀਆਂ ਜਥੇਬੰਦੀਆਂ ਦੇ ਅਸਰ ਦਾ ਘੇਰਾ ਬਹੁਤ ਸੁੰਗੜ ਗਿਆ ਹੈ। ਉਨ੍ਹਾਂ ਵਲੋਂ ਕੀਤੀਆਂ ਜਾਂਦੀਆਂ ਸਰਗਰਮੀਆਂ ਬਹੁਤੇ ਲੋਕਾਂ ਦਾ ਧਿਆਨ ਨਹੀਂ ਖਿੱਚਦੀਆਂ ਅਤੇ ਨਾ ਹੀ ਆਲੇ ਦੁਆਲੇ ਦੇ ਹਾਲਤਾਂ ਉੱਪਰ ਕੋਈ ਅਸਰ ਪਾਉਂਦੀਆਂ ਜਾਪਦੀਆਂ ਹਨ। ਇਸ ਲਹਿਰ ਨਾਲ ਸੰਬੰਧਤ ਜਾਂ ਇਸ ਦੀ ਗੱਲ ਕਰਨ ਵਾਲੇ ਅਖਬਾਰ, ਮੈਗਜ਼ੀਨ ਤਕਰੀਬਨ ਬੰਦ ਹੋ ਚੁੱਕੇ ਹਨ। ਇਸ ਬਦਲੀ ਸਥਿਤੀ ਦੇ ਅਨੇਕਾਂ ਕਾਰਨ ਹਨ ਜਿਨ੍ਹਾਂ ਵਿੱਚੋਂ ਕੁਝ ਇਕ ਅੱਗੇ ਸੰਖੇਪ ਰੂਪ ਵਿੱਚ ਵਿਚਾਰੇ ਗਏ ਹਨ।

ਸੋਵੀਅਤ ਯੂਨੀਅਨ ਅਤੇ ਪੂਰਬੀ ਯੂਰਪ ਵਿੱਚ ਆਈਆਂ ਤਬਦੀਲੀਆਂ ਅਤੇ ਹੋਰ ਅੰਤਰਰਾਸ਼ਟਰੀ ਪੱਧਰ ਉੱਤੇ ਵਾਪਰੀਆਂ ਘਟਨਾਵਾਂ ਨੇ ਪੰਜਾਬੀ ਭਾਈਚਾਰੇ ਦੀਆਂ ਅਗਾਂਹਵਧੂ ਜਥੇਬੰਦੀਆਂ ਉੱਤੇ ਡੂੰਘਾ ਅਸਰ ਪਾਇਆ। ਸੋਵੀਅਤ ਯੂਨੀਅਨ ਦੇ ਟੁੱਟਣ ਨਾਲ ਸਮਾਜਵਾਦੀ ਵਿਚਾਰਧਾਰਾ ਦੇ ਲੋਕਾਂ ਦੇ ਸੁਪਨਿਆਂ ਨੂੰ ਵੱਡੀ ਠੇਸ ਪਹੁੰਚੀ। ਬਹੁਤ ਸਾਰੇ ਲੋਕ ਜੋ ਕਨੇਡਾ ਦੇ ਪੰਜਾਬੀ ਭਾਈਚਾਰੇ ਵਿੱਚ ਇਸ ਲਹਿਰ ਦਾ ਹਿੱਸਾ ਸਨ ਜਾਂ ਇਸ ਨਾਲ ਸਹਿਮਤੀ ਰੱਖਦੇ ਸਨ ਉਹ ਅੰਤਰਰਾਸ਼ਟਰੀ ਪੱਧਰ ਉੱਤੇ ਹੋਈਆਂ ਇਨ੍ਹਾਂ ਤਬਦੀਲੀਆਂ ਨੂੰ ਇਨ੍ਹਾਂ ਦੇ ਸਹੀ ਸੰਦਰਭ ਵਿੱਚ ਸਮਝਣ ਅਤੇ ਇਸ ਤੋਂ ਅੱਗੇ ਵਧਣ ਵਿੱਚ ਨਾਕਾਮਯਾਬ ਰਹੇ ਲੱਗਦੇ ਹਨ। ਇਸ ਨਾਕਾਮਯਾਬੀ ਪਿੱਛੇ ਇਸ ਲਹਿਰ ਨਾਲ ਜੁੜੇ ਲੋਕਾਂ ਦੀ ਯੋਗਤਾ ਜਾਂ ਹੌਸਲੇ ਵਿੱਚ ਕਮੀ ਨਹੀਂ ਆਖੀ ਜਾ ਸਕਦੀ। ਇਹ ਵਰਤਾਰਾ ਕਨੇਡਾ ਅਮਰੀਕਾ ਵਿੱਚ ਹੀ ਨਹੀਂ ਸਗੋਂ ਸਮੁੱਚੇ ਪੱਛਮ ਵਿੱਚ ਅਮੀਰ ਜਮਾਤ ਵਲੋਂ ਅਗਾਂਹਵਧੂ ਲਹਿਰ ਵਿਰੁੱਧ ਵੱਡੀ ਪੱਧਰ ਉੱਤੇ ਪਰਚਾਰ ਅਤੇ ਵੱਡੀਆਂ ਕਾਰਪੋਰੇਸ਼ਨਾਂ ਵਲੋਂ ਆਪਣੇ ਏਜੰਡੇ ਨੂੰ ਲੋਕਾਂ ਉੱਪਰ ਠੋਸਣ ਦਾ ਨਤੀਜਾ ਹੈ। ਦੁਨੀਆ ਦੇ ਕਈ ਮੁਲਕਾਂ ਦੀ ਆਰਥਿਕਤਾ ਨਾਲੋਂ ਵੱਡੀਆਂ ਕਾਰਪੋਰੇਸ਼ਨਾਂ ਅਤੇ ਇਨ੍ਹਾਂ ਦੇ ਕਬਜ਼ੇ ਅਧੀਨ ਮੀਡੀਏ ਨੇ ਜਿਸ ਤਰੀਕੇ ਅਤੇ ਪੱਧਰ ਉੱਤੇ ਅਗਾਂਹਵਧੂ ਲਹਿਰ ਵਿਰੁੱਧ ਪਰਚਾਰ ਕੀਤਾ ਉਸ ਦੇ ਅਸਰ ਤੋਂ ਬਚਣਾ ਏਨੀ ਸੁਖਾਲੀ ਗੱਲ ਨਹੀਂ। ਉਦਾਹਰਨ ਵਜੋਂ, ਕਨੇਡਾ ਦੀ ਕਮਿਊਨਿਸਟ ਪਾਰਟੀ ਵਰਗੀ ਜਥੇਬੰਦੀ ਨੂੰ ਆਪਣੇ ਆਪ ਨੂੰ ਭੰਗ ਕਰਨਾ ਪੈ ਗਿਆ। ਪੱਛਮ ਵਿੱਚ ਅਮੀਰ ਜਮਾਤ ਵਲੋਂ ਅਗਾਂਹਵਧੂ ਲਹਿਰ ਅਤੇ ਮਜ਼ਦੂਰ ਜਮਾਤ ਦੀ ਜਥੇਬੰਦ ਸ਼ਕਤੀ ਅਤੇ ਹੱਕਾਂ ਨੂੰ ਭੰਗ ਕਰਨ ਦਾ ਅਮਲ ਸੋਵੀਅਤ ਯੂਨੀਅਨ ਦੇ ਟੁੱਟਣ ਤੋਂ ਪਹਿਲਾਂ ਹੀ ਜ਼ੋਰਾਂ ਸ਼ੋਰਾਂ ਉੱਤੇ ਸ਼ੁਰੂ ਸੀ। ਇਹ ਅਮਲ ਸਿਰਫ ਮੀਡੀਏ ਰਾਹੀਂ ਪਰਚਾਰ ਤੱਕ ਹੀ ਸੀਮਤ ਨਹੀਂ ਸੀ ਸਗੋਂ ਇੰਗਲੈਂਡ ਵਿੱਚ ਮਾਰਗਰੇਟ ਥੈਚਰ ਤੇ ਅਮਰੀਕਾ ਵਿੱਚ ਰਾਨਲਡ ਰੇਗਨ ਵਲੋਂ ਮਜ਼ਦੂਰਾਂ ਦੀਆਂ ਜਥੇਬੰਦੀਆਂ ਨੂੰ ਵਿਉਂਤਬੰਦ ਤਰੀਕੇ ਨਾਲ ਤੋੜਨ ਦੇ ਯਤਨ ਵੀ ਇਸ ਵਿੱਚ ਸ਼ਾਮਲ ਸਨ।

ਕਨੇਡਾ ਦੇ ਪੰਜਾਬੀ ਭਾਈਚਾਰੇ ਵਿੱਚ ਅਗਾਂਹਵਧੂ ਜਥੇਬੰਦੀਆਂ ਉੱਤੇ ਅੰਤਰਰਾਸ਼ਟਰੀ ਪੱਧਰ ਉੱਤੇ ਵਾਪਰੀਆਂ ਘਟਨਾਵਾਂ ਨਾਲੋਂ ਵੱਧ ਅਤੇ ਫੈਸਲਾਕੁੰਨ ਅਸਰ ਪੰਜਾਬ ਅਤੇ ਭਾਰਤ ਵਿਚਲੀਆਂ ਘਟਨਾਵਾਂ ਨੇ ਪਾਇਆ। ਖਾਲਿਸਤਾਨ ਦੀ ਸਮੱਸਿਆ ਸੱਤਰਵਿਆਂ ਦੇ ਅੰਤ ਉੱਤੇ ਸ਼ੁਰੂ ਹੋ ਗਈ ਸੀ। ਜਿਵੇਂ ਜਿਵੇਂ ਇਹ ਸਮੱਸਿਆ ਡੂੰਘੀ ਹੁੰਦੀ ਗਈ ਕਨੇਡਾ ਦੇ ਪੰਜਾਬੀ ਭਾਈਚਾਰੇ ਦਾ ਧਿਆਨ ਉੱਧਰ ਲਗਦਾ ਗਿਆ ਅਤੇ 1984 ਤੋਂ ਲੈ ਕੇ ਸਮੁੱਚੇ ਭਾਈਚਾਰੇ ਲਈ ਸੱਭ ਤੋਂ ਵੱਡਾ ਮਸਲਾ ਪੰਜਾਬ ਦੀ ਸਮੱਸਿਆ ਬਣ ਗਿਆ। ਲੋਕਾਂ ਦਾ ਧਿਆਨ ਪੰਜਾਬ ਮਸਲੇ ਵੱਲ ਇਸ ਹੱਦ ਤੱਕ ਕੇਂਦਰਿਤ ਹੋ ਗਿਆ ਕਿ ਉਹ ਸਥਾਨਕ ਜੀਵਨ ਦੇ ਮਸਲਿਆਂ ਵਲੋਂ ਬੇਖਬਰ ਹੋ ਗਏ। ਪੰਜਾਬੀ ਭਾਈਚਾਰੇ ਦੀਆਂ ਅਗਾਂਹਵਧੂ ਜੱਦੋਜਹਿਦਾਂ ਜਿਵੇਂ ਖੇਤ ਮਜ਼ਦੂਰਾਂ ਦਾ ਘੋਲ, ਨਸਲਵਾਦ ਵਿਰੁੱਧ ਲੜਾਈ, ਔਰਤਾਂ ਦੇ ਮਸਲਿਆਂ ਉੱਪਰ ਕੇਂਦਰਤ ਕੰਮ ਅਤੇ ਸਭਿਆਚਾਰਕ ਕੰਮ, ਲਗਾਤਾਰ

ਨਿਘਾਰ ਵੱਲ ਜਾਣੀਆਂ ਸ਼ੁਰੂ ਹੋ ਗਈਆਂ। ਅੱਸੀਵਿਆਂ ਦੇ ਅਖੀਰ ਤੱਕ ਭਾਈਚਾਰੇ ਵਿਚਲੀ ਅਗਾਂਹਵਧੂ ਲਹਿਰ ਇੱਕਾ ਦੁੱਕਾ ਸਭਿਆਚਾਰਕ ਕੰਮਾਂ ਤੱਕ ਸੀਮਤ ਹੋ ਕੇ ਰਹਿ ਗਈ।

ਕਨੇਡਾ ਦੇ ਪੰਜਾਬੀ ਭਾਈਚਾਰੇ ਦੀ ਅੰਦਰੂਨੀ ਬਣਤਰ ਅੰਦਰ ਵੀ ਬਹੁਤ ਸਾਰੀਆਂ ਤਬਦੀਲੀਆਂ ਆਈਆਂ ਜਿਨ੍ਹਾਂ ਨੇ ਪਿਛਲੇ ਸੌ ਸਾਲ ਤੋਂ ਚੱਲੀ ਆਉਂਦੀ ਅਗਾਂਹਵਧੂ ਵਿਚਾਰਧਾਰਾ ਵਾਲੀ ਸਿਆਸੀ ਸੇਧ ਉੱਤੇ ਸਿੱਧਾ ਅਸਰ ਪਾਇਆ। ਕਨੇਡਾ ਦੇ ਪੰਜਾਬੀ/ਭਾਰਤੀ ਭਾਈਚਾਰੇ ਦੇ ਆਕਾਰ ਵਿੱਚ ਵੀਹਵੀਂ ਸਦੀ ਦੇ ਪਿਛਲੇ ਦੋ ਦਹਾਕਿਆਂ ਦੌਰਾਨ ਲਗਾਤਾਰ ਵਾਧਾ ਹੋਇਆ। ਇਸ ਵਾਧੇ ਵਿੱਚ ਭਾਰਤ ਤੋਂ ਆਉਣ ਵਾਲੇ ਨਵੇਂ ਆਵਾਸੀ ਅਤੇ ਇੱਥੇ ਜੰਮ ਪਲ ਰਹੇ ਬੱਚੇ ਸ਼ਾਮਲ ਹਨ। ਪਰ ਇਨ੍ਹਾਂ ਦੋਵਾਂ ਹੀ ਸੋਮਿਆਂ ਤੋਂ ਅਗਾਂਹਵਧੂ ਵਿਚਾਰਧਾਰਾ ਵਾਲੀ ਸਿਆਸਤ ਵਿੱਚ ਨਵੇਂ ਲੋਕ ਸ਼ਾਮਲ ਨਹੀਂ ਹੋਏ। ਇਸ ਸਮੇਂ ਭਾਰਤ ਤੋਂ ਆਉਣ ਵਾਲਿਆਂ ਵਿੱਚ ਅੱਠਵੇਂ ਦਹਾਕੇ ਦੌਰਾਨ ਆਇਆਂ ਵਾਲੀ ਅਗਾਂਹਵਧੂ ਸਿਆਸੀ ਚੇਤਨਾ ਦੀ ਘਾਟ ਸੀ। ਇਨ੍ਹਾਂ ਵਿੱਚੋਂ ਬਹੁਤੇ ਜਾਂ ਤਾਂ ਸਿਆਸੀ ਪੱਖੋਂ ਚੇਤਨ ਨਹੀਂ ਸਨ ਤੇ ਜੇ ਸਨ ਵੀ ਤਾਂ ਉਹ ਜ਼ਿਆਦਾ ਕਰਕੇ ਪੰਜਾਬ ਵਿਚਲੀ ਸਿੱਖ ਸਿਆਸਤ ਦੇ ਅਸਰ ਥੱਲੇ ਸਨ। ਇਸ ਹੀ ਤਰ੍ਹਾਂ ਇੱਥੇ ਜੰਮ ਪਲ ਰਹੇ ਬੱਚੇ ਵੀ ਅਗਾਂਹਵਧੂ ਵਿਚਾਰਧਾਰਾ ਤੋਂ ਕੋਰੇ ਰਹੇ ਕਿਉਂਕਿ ਨੌਂਵੇਂ ਅਤੇ ਦਸਵੇਂ ਦਹਾਕੇ ਦੌਰਾਨ ਕਮਿਊਨਿਟੀ ਵਿੱਚ ਅਗਾਂਹਵਧੂ ਸੋਚ ਦਾ ਬੋਲਬਾਲਾ ਨਾ ਰਹਿਣ ਕਰਕੇ ਇਨ੍ਹਾਂ ਬੱਚਿਆਂ ਦੇ ਕੰਨਾਂ ਵਿੱਚ ਅਜਿਹੀ ਕੋਈ ਅਵਾਜ਼ ਹੀ ਨਹੀਂ ਪਈ ਜੋ ਇਨ੍ਹਾਂ ਨੂੰ ਇਸ ਪਾਸੇ ਵੱਲ ਆਕਰਸ਼ਤ ਕਰਦੀ। ਇਨ੍ਹਾਂ ਦੇ ਕੰਨਾਂ ਵਿੱਚ ਪਾਪੂਲਰ ਭੰਗੜਾ ਕਲਚਰ ਤੇ ਸਿੱਖ ਧਰਮ ਦੀਆਂ ਅਵਾਜ਼ਾਂ ਹੀ ਪਈਆਂ ਤੇ ਇੱਥੇ ਜੰਮ ਪਲ ਰਹੇ ਬਹੁਗਿਣਤੀ ਬੱਚੇ ਪੰਜਾਬੀ ਸਭਿਆਚਾਰ ਤੇ ਇਤਿਹਾਸ ਦੇ ਇਨ੍ਹਾਂ ਹੀ ਦੋ ਪਹਿਲੂਆਂ ਤੋਂ ਵਾਕਫ ਹੋਏ। ਸਮੁੱਚੇ ਕਨੇਡੀਅਨ ਸਮਾਜ ਵਿੱਚ ਵੀ 90ਵਿਆਂ ਦੌਰਾਨ ਅਗਾਂਹਵਧੂ ਸਿਆਸਤ ਕਮਜ਼ੋਰ ਰਹੀ ਹੈ ਜਿਸ ਕਰਕੇ ਕਾਲਜਾਂ/ਯੂਨੀਵਰਸਿਟੀਆਂ ਵਿੱਚ ਪੜ੍ਹਦੇ ਪੰਜਾਬੀ/ਭਾਰਤੀ ਬੱਚਿਆਂ ਨੂੰ ਉੱਥੋਂ ਵੀ ਅਗਾਂਹਵਧੂ ਵਿਚਾਰਾਂ ਦਾ ਜਾਗ ਨਹੀਂ ਲੱਗਾ। ਨਤੀਜੇ ਵਜੋਂ, ਕਨੇਡਾ ਵਿਚਲੀ ਅਗਾਂਹਵਧੂ ਸਿਆਸਤ ਵਿੱਚ ਨਵੇਂ ਖ਼ੂਨ ਦਾ ਵਾਧਾ ਹੋਣੋਂ ਪੂਰੀ ਤਰ੍ਹਾਂ ਰੁਕ ਗਿਆ।

ਉੱਪਰ ਵਿਚਾਰੀ ਗਈ ਸਥਿਤੀ ਦੇ ਨਾਲ ਹੋਰ ਵੀ ਕਈ ਅਜਿਹੇ ਕਾਰਨ ਹਨ ਜਿਨ੍ਹਾਂ ਨੇ ਲੋਕਾਂ ਨੂੰ ਅਗਾਂਹਵਧੂ ਸਿਆਸਤ ਵਲੋਂ ਬੇਮੁੱਖ ਕੀਤਾ। ਭਾਈਚਾਰੇ ਦੇ ਵਧੇ ਆਕਾਰ ਨਾਲ ਮਿਲੀ ਸੁਰੱਖਿਆ, ਆਰਥਿਕ ਖੁਸ਼ਹਾਲੀ ਅਤੇ ਪਹਿਲਾਂ ਆਏ ਲੋਕਾਂ ਵਲੋਂ ਕੀਤੀਆਂ ਜੱਦੋਜਹਿਦਾਂ ਅਤੇ ਕੁਰਬਾਨੀਆਂ ਨਾਲ ਬਣੇ ਮਾਣ ਸਨਮਾਨ ਕਾਰਨ ਨਵੇਂ ਆਉਣ ਵਾਲੇ ਲੋਕਾਂ ਨੂੰ ਪਹਿਲੇ ਲੋਕਾਂ ਦੇ ਮੁਕਾਬਲਤਨ ਬਹੁਤ ਘੱਟ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ। ਬਦਲੀਆਂ ਸਥਿਤੀਆਂ ਨੇ ਪੰਜਾਬੀਆਂ ਵਾਸਤੇ ਇੱਥੋਂ ਦੇ ਵੱਡੇ ਸਮਾਜ ਦੇ ਹਰ ਹਿੱਸੇ ਵਿੱਚ ਸ਼ਾਮਲ ਹੋਣ ਦੇ ਦਰਵਾਜ਼ੇ ਖੋਲ੍ਹ ਦਿੱਤੇ। ਭਾਵੇਂ ਬਹੁਗਿਣਤੀ ਅਜੇ ਵੀ ਮਜ਼ਦੂਰ ਜਮਾਤ ਦਾ ਹਿੱਸਾ ਹਨ ਪਰ ਕਾਫੀ ਗਿਣਤੀ ਵਿੱਚ ਲੋਕ ਵੱਖਰੇ ਵੱਖਰੇ ਕਿੱਤਿਆਂ ਅਤੇ ਵਪਾਰਾਂ ਵਿੱਚ ਚੰਗੀ ਤਰ੍ਹਾਂ ਸਥਾਪਤ ਹਨ। ਇਸ ਹੀ ਅਮਲ ਦੇ ਹਿੱਸੇ ਵਜੋਂ ਕਾਫੀ ਲੋਕ ਇੱਥੋਂ ਦੀ ਸਿਆਸਤ ਦਾ ਹਿੱਸਾ ਵੀ ਬਣ ਗਏ ਹਨ ਅਤੇ ਬੀ ਸੀ, ਅਲਬਰਟਾ, ਮੈਨੀਟੋਬਾ ਅਤੇ ਓਨਟੇਰੀਓ ਆਦਿ ਸੂਬਿਆਂ ਵਿੱਚੋਂ ਐੱਮ ਐੱਲ ਏ ਅਤੇ ਐੱਮ ਪੀ ਚੁਣੇ ਗਏ ਹਨ। ਬੀ ਸੀ ਵਿੱਚ ਭਾਰਤੀ ਕਮਿਊਨਿਟੀ ਦੇ ਲੋਕ ਸੂਬਾਈ ਅਤੇ ਫੈਡਰਲ ਪੱਧਰ ਦੀਆਂ ਸਰਕਾਰਾਂ ਵਿੱਚ ਮੰਤਰੀਆਂ ਦੀਆਂ ਪਦਵੀਆਂ ਉੱਤੇ ਪਹੁੰਚ ਗਏ ਹਨ। ਬੀ ਸੀ ਵਿੱਚ ਸੂਬੇ ਦੇ ਪ੍ਰੀਮੀਅਰ ਦੀ ਪਦਵੀ ਤੇ ਵੀ ਇਸ ਵੇਲੇ ਪੰਜਾਬੀ ਪਿਛੋਕੜ ਦੇ ਸਿਆਸੀ ਨੇਤਾ ਸ੍ਰੀ ਉੱਜਲ ਦੁਸਾਂਝ ਬਿਰਾਜਮਾਨ ਹਨ।

ਪੰਜਾਬੀ/ਭਾਰਤੀ ਮੂਲ ਦੇ ਲੋਕਾਂ ਦੀਆਂ ਪਾਰਲੀਮੈਂਟ ਪੱਧਰ ਉੱਤੇ ਹੋਈਆਂ ਜਿੱਤਾਂ ਨਾਲ ਜਿੱਥੇ ਪੰਜਾਬੀ ਕਮਿਊਨਿਟੀ ਦਾ ਮਾਣ ਵਧਿਆ ਹੈ, ਉੱਥੇ ਅੱਜ ਕੱਲ੍ਹ ਕਮਿਊਨਿਟੀ ਵਿੱਚ ਇਸ ਸਿਆਸਤ ਜਾਂ ਗੁਰਦਵਾਰੇ ਦੀ ਸਿਆਸਤ ਤੋਂ ਬਿਨਾਂ ਹੋਰ ਕਿਸੇ ਸਿਆਸਤ ਦੀ ਗੱਲ ਨਹੀਂ ਚੱਲਦੀ। ਇਸ ਤਰ੍ਹਾਂ ਲੱਗਦਾ ਹੈ ਕਿ ਕਨੇਡਾ ਵਿੱਚ ਥੋੜ੍ਹਾ ਬਹੁਤਾ ਸਥਾਪਤ ਹੋਇਆ ਹਰ ਪੰਜਾਬੀ ਐੱਮ ਐੱਲ ਏ, ਐੱਮ ਪੀ ਜਾਂ ਮਨਿਸਟਰ ਬਣਨਾ ਚਾਹੁੰਦਾ ਹੈ। ਇਹਨਾਂ ਲੋਕਾਂ ਵਲੋਂ ਇਲੈਕਸ਼ਨ ਵਿੱਚ ਖੜ੍ਹੇ ਹੋਣ ਲਈ ਟਿਕਟ ਲੈਣ ਦੀ ਸਰਗਰਮੀ ਪੰਜਾਬੀ ਭਾਈਚਾਰੇ ਦੀ ਮੁੱਖ ਸਿਆਸੀ ਸਰਗਰਮੀ ਬਣ ਗਈ ਹੈ।

ਪਾਰਲੀਮੈਂਟਰੀ ਸਿਆਸਤ ਵਿੱਚ ਹੋਈਆਂ ਜਿੱਤਾਂ ਦਾ ਭਾਈਚਾਰੇ ਨੂੰ ਸਹੀ ਫਾਇਦਾ ਤਾਂ ਹੋ ਸਕਦਾ ਹੈ ਜੇ ਭਾਈਚਾਰੇ ਵਿੱਚ ਲੋਕਾਂ ਦੀ ਪੱਧਰ ਉੱਤੇ ਲੋਕਾਂ ਦੀਆਂ ਨਿੱਤ ਦਿਨ ਦੀਆਂ ਸਮੱਸਿਆਵਾਂ ਨਾਲ ਨਜਿੱਠਣ ਲਈ ਜਥੇਬੰਦੀਆਂ ਹੋਣ। ਇਨ੍ਹਾਂ ਜਥੇਬੰਦੀਆਂ ਰਾਹੀਂ ਲੋਕ ਪੰਜਾਬੀ/ਭਾਰਤੀ ਮੂਲ ਦੇ ਪਾਰਲੀਮੈਂਟਰੀ ਪੱਧਰ ਉੱਤੇ ਚੁਣੇ ਗਏ ਲੋਕਾਂ ਉੱਪਰ ਜਾਂ ਉਨ੍ਹਾਂ ਰਾਹੀਂ ਸਰਕਾਰ ਉੱਪਰ ਸਮੱਸਿਆਵਾਂ ਦੇ ਹੱਲ ਲਈ ਦਬਾਅ ਪਾ ਸਕਦੇ ਹਨ। ਜੇ ਕਾਮਯਾਬ ਹੋਏ ਸਿਆਸੀ ਲੀਡਰ ਆਮ ਲੋਕਾਂ ਦੇ ਮਸਲਿਆਂ ਬਾਰੇ ਕੋਈ ਗੱਲ ਨਾ ਕਰਨ ਤਾਂ ਲੋਕ ਭਾਈਚਾਰੇ ਦੀਆਂ ਜਥੇਬੰਦੀਆਂ ਰਾਹੀਂ ਉਨ੍ਹਾਂ ਤੋਂ ਇਸ ਬਾਰੇ ਸਵਾਲ ਪੁੱਛ ਸਕਦੇ ਹਨ। ਪਰ ਭਾਈਚਾਰੇ ਵਿੱਚ ਇਸ ਸਮੇਂ ਅਜਿਹੀਆਂ ਜਥੇਬੰਦੀਆਂ ਦੀ ਅਣਹੋਂਦ ਹੈ। ਨਤੀਜੇ ਵਜੋਂ ਕਈ ਵਾਰੀ ਇਸ ਤਰ੍ਹਾਂ ਲੱਗਦਾ ਹੈ ਕਿ ਕਨੇਡੀਅਨ ਪੰਜਾਬੀ ਭਾਈਚਾਰਾ ਸਿਆਸਤ ਵਿੱਚ ਕਾਮਯਾਬ ਹੋਏ ਜਾਂ ਕਾਮਯਾਬ ਹੋਣ ਦੇ ਇੱਛਕ ਲੋਕਾਂ ਦੇ ਨਿੱਜੀ ਹਿਤਾਂ ਲਈ ਵਰਤਿਆ ਜਾ ਰਿਹਾ ਹੈ ਪਰ ਇਸ ਤੋਂ ਕੋਈ ਲਾਭ ਨਹੀਂ ਉਠਾ ਰਿਹਾ।

## ਭਵਿੱਖ

ਹੁਣੇ ਖਤਮ ਹੋਈ ਵੀਹਵੀਂ ਸਦੀ ਦੇ ਸ਼ੁਰੂ ਤੋਂ ਲੈ ਕੇ ਅੰਤ ਤੱਕ (ਅਖੀਰਲੇ ਦਹਾਕੇ ਨੂੰ ਛੱਡ ਕੇ) ਅਗਾਂਹਵਧੂ ਸੋਚ ਵਾਲੇ ਲੋਕਾਂ ਨੇ ਕਨੇਡਾ ਦੇ ਪੰਜਾਬੀ/ਭਾਰਤੀ ਭਾਈਚਾਰੇ ਦੀਆਂ ਜੱਦੋਜਹਿਦਾਂ ਨੂੰ ਲਗਾਤਾਰ ਸੇਧ ਦਿੱਤੀ ਹੈ। ਇਸ ਲਹਿਰ ਨਾਲ ਜੁੜੇ ਹਰ ਵਿਅਕਤੀ ਲਈ ਇਹ ਮਾਣ ਵਾਲੀ ਗੱਲ ਹੈ। ਪਰ ਹੁਣ, ਜਿਸ ਤਰ੍ਹਾਂ ਉੱਪਰ ਵਿਚਾਰਿਆ ਗਿਆ ਹੈ, ਕਨੇਡਾ ਦੇ ਪੰਜਾਬੀ/ਭਾਰਤੀ ਭਾਈਚਾਰੇ ਵਿਚਲੀਆਂ ਸਥਿਤੀਆਂ ਪਹਿਲਾਂ ਨਾਲੋਂ ਹਰ ਪੱਖੋਂ ਬਦਲ ਚੁੱਕੀਆਂ ਹਨ। ਇਨ੍ਹਾਂ ਸਥਿਤੀਆਂ ਦਰਮਿਆਨ ਹਾਲ ਦੀ ਘੜੀ ਇਸ ਲਹਿਰ ਦੀ ਹੋਂਦ ਖਤਰੇ ਵਿੱਚ ਜਾਪਦੀ ਹੈ। ਭਾਈਚਾਰੇ ਵਿਚਲੀ ਸਿਆਸਤ ਜਿਸ ਕਦਰ ਮੁੱਖ ਧਾਰਾ ਬੁਰਜ਼ਵਾ ਸਿਆਸਤ ਵਿੱਚ ਰਲ ਮਿਲ ਗਈ ਹੈ ਉਸ ਤੋਂ ਲੱਗਦਾ ਹੈ ਕਿ ਵੱਖਰੀ ਪਹੁੰਚ ਵਾਲੇ ਲੋਕਾਂ ਲਈ ਹੁਣ ਭਾਈਚਾਰੇ ਅੰਦਰ ਕੋਈ ਸਥਾਨ ਨਹੀਂ ਰਿਹਾ। ਉਦਾਹਰਨ ਵਜੋਂ, ਸੱਤਰਵਿਆਂ ਦੇ ਸ਼ੁਰੂ ਤੱਕ ਪੰਜਾਬੀ ਭਾਰਤੀ ਭਾਈਚਾਰੇ ਦੀ ਬਹੁਗਿਣਤੀ ਕਨੇਡਾ ਦੇ ਸੂਬੇ ਬੀ ਸੀ ਵਿੱਚ ਹੀ ਰਹਿੰਦੀ ਸੀ। ਇੱਥੋਂ ਦੇ ਲੋਕਾਂ ਵਲੋਂ ਲੰਮੇ ਸਮੇਂ ਤੱਕ ਲਗਾਤਾਰ ਸੂਬੇ ਦੀ ਪੱਧਰ ਉੱਤੇ ਖੱਬੇ-ਪੱਖੀ (ਦੂਜੀਆਂ ਪਾਰਟੀਆਂ ਦੇ ਮੁਕਾਬਲੇ) ਪਾਰਟੀ ਐੱਨ ਡੀ ਪੀ ਨੂੰ ਅਤੇ ਕੇਂਦਰ ਦੀ ਪੱਧਰ ਉੱਤੇ ਲਿਬਰਲ ਪਾਰਟੀ ਨੂੰ ਮੁੱਖ ਤੌਰ 'ਤੇ ਹਿਮਾਇਤ ਦਿੱਤੀ ਜਾਂਦੀ ਸੀ। ਵੀਹਵੀਂ ਸਦੀ ਦੇ ਅੰਤ ਤੱਕ ਇਹ ਸਥਿਤੀ ਬਿਲਕੁਲ ਬਦਲ ਗਈ ਹੈ। ਹੁਣ ਇਸ ਭਾਈਚਾਰੇ ਲੋਕ ਅਤਿ ਦੀਆਂ ਸੱਜੇ ਪੱਖੀ ਪਾਰਟੀਆਂ ਜਿਵੇਂ ਰੀਫਾਰਮ, ਕੰਜ਼ਰਵੇਟਿਵ ਅਤੇ ਸੋਸ਼ਲ ਕਰੈਡਿਟ ਆਦਿ ਨੂੰ ਵੀ ਪੂਰੀ ਹਿਮਾਇਤ ਦਿੰਦੇ ਹਨ। ਬੀ ਸੀ ਅਤੇ ਅਲਬਰਟਾ ਦੀ ਪੰਜਾਬੀ ਭਾਰਤੀ ਕਮਿਊਨਿਟੀ ਵਿੱਚੋਂ ਕੇਂਦਰ ਦੀ ਪੱਧਰ ਉੱਤੇ ਰੀਫਾਰਮ ਪਾਰਟੀ ਦੇ ਕੁਝ ਐੱਮ ਪੀ ਵੀ ਚੁਣੇ ਗਏ ਹਨ ਜਦ ਕਿ ਇਹ ਪਾਰਟੀ ਸੱਭ ਤੋਂ ਵੱਧ ਸੱਜੇ ਪੱਖੀ ਵਿਚਾਰਾਂ ਦੀ ਹੈ।

ਅਗਾਂਹਵਧੂ ਲਹਿਰ ਨਾਲ ਜੁੜੇ ਲੋਕਾਂ ਅੱਗੇ ਇੱਕੀਵੀਂ ਸਦੀ ਦੇ ਸ਼ੁਰੂ ਵਿੱਚ ਅਨੇਕਾਂ ਸਵਾਲ ਆ ਖੜ੍ਹੇ ਹਨ। ਕੀ ਹੁਣ ਮਾਨਵਵਾਦੀ ਤੇ ਸਮੁੱਚੀ ਮਨੁੱਖਤਾ ਦੀ ਬਰਾਬਰਤਾ ਚਾਹੁਣ ਵਾਲੀ ਸ਼ਕਤੀਸ਼ਾਲੀ ਵਿਚਾਰਧਾਰਾ ਦਾ ਸਾਡੇ ਭਾਈਚਾਰੇ ਵਿੱਚ ਕੋਈ ਸਥਾਨ ਨਹੀਂ ਰਿਹਾ? ਕੀ ਭਾਈਚਾਰੇ ਅੰਦਰਲੀ ਸਿਆਸਤ ਨੂੰ ਧਰਮਾਂ, ਜਾਤਾਂ, ਇਲਾਕਿਆਂ ਅਤੇ ਹੋਰ ਅਨੇਕਾਂ ਸੌੜੇ ਵਰਗਾਂ ਵਿੱਚ ਵੰਡ ਕੇ ਆਪਣੇ ਹਿਤ ਪੂਰਨ ਵਾਲੇ ਲੋਕਾਂ ਦੇ ਹੱਥਾਂ ਵਿੱਚ ਖੁੱਲ੍ਹਾ ਛੱਡ ਦਿੱਤਾ ਜਾਵੇ? ਕੀ ਭਾਈਚਾਰੇ ਦੀ ਪਛਾਣ ਸਿਰਫ ਧਰਮਾਂ ਉੱਤੇ ਹੀ ਆਧਾਰਤ ਹੋਣ ਦਿੱਤੀ ਜਾਵੇ? ਵੱਡੀਆਂ ਕਾਰਪੋਰੇਸ਼ਨਾਂ ਵਲੋਂ ਲੋਕਾਂ ਉੱਪਰ ਠੋਸੇ ਜਾ ਰਹੇ ਏਜੰਡੇ ਅਤੇ ਉਨ੍ਹਾਂ ਵਲੋਂ ਆਪਣੇ ਮੁਨਾਫੇ ਨੂੰ ਵਧਾਉਣ ਅਤੇ ਸੁਰੱਖਿਅਤ ਰੱਖਣ ਲਈ ਕੀਤੇ ਜਾ ਰਹੇ ਵਿਸ਼ਵੀਕਰਨ ਨੂੰ ਸਮੇਂ ਦੀ ਨਾ ਵੰਗਾਰੀ ਜਾ ਸਕਣ ਵਾਲੀ ਸਚਾਈ ਸਮਝ ਕੇ ਚੁੱਪ ਧਾਰ ਲਈ ਜਾਵੇ?

ਇਹ ਅਤੇ ਇਹੋ ਜਿਹੇ ਅਨੇਕਾਂ ਹੋਰ ਸਵਾਲ ਹਨ ਜੋ ਪਿਛਲੇ ਕਈ ਸਾਲਾਂ ਤੋਂ ਅਗਾਂਹਵਧੂ ਸੋਚ ਦੇ ਧਾਰਨੀਆਂ ਕੋਲੋਂ ਜਵਾਬਾਂ ਦੀ ਮੰਗ ਕਰ ਰਹੇ ਹਨ। ਇਸ ਕਿਤਾਬ ਲਈ ਸਮੱਗਰੀ ਦੀ ਖੋਜ ਕਰਦਿਆਂ ਅਸੀਂ ਕਨੇਡਾ ਦੇ ਹਰ ਵੱਡੇ ਸ਼ਹਿਰ - ਵੈਨਕੂਵਰ, ਟਰਾਂਟੋ, ਵਿਨੀਪੈੱਗ, ਐਡਮੰਟਨ, ਕੈਲਗਰੀ - ਵਿਚਲੇ ਸਰਗਰਮ ਲੋਕਾਂ ਨਾਲ ਰਸਮੀ ਤੌਰ 'ਤੇ ਵੀ ਤੇ ਗੈਰ-ਰਸਮੀ ਤੌਰ 'ਤੇ ਵੀ ਵਿਚਾਰ ਵਟਾਂਦਰਾ ਕੀਤਾ ਹੈ। ਉਸ ਦੇ ਆਧਾਰ 'ਤੇ ਅਸੀਂ ਇਹ ਕਹਿ ਸਕਦੇ ਹਾਂ ਕਿ ਇਨ੍ਹਾਂ ਵਿੱਚੋਂ ਬਹੁਗਿਣਤੀ ਲੋਕ ਉੱਪਰ ਦਰਜ ਕੀਤੇ ਸਵਾਲਾਂ ਦੇ ਜਵਾਬ ਨਾਂਹ ਵਿੱਚ ਹੀ ਦੇਣਗੇ। ਉਹ ਅਜੇ ਵੀ ਹੁਸੈਨ ਰਹੀਮ ਤੇ ਦਰਸ਼ਨ ਸਿੰਘ ਕਨੇਡੀਅਨ ਵਰਗੇ ਲੋਕਾਂ ਵਲੋਂ ਅਪਣਾਈ ਵਿਚਾਰਧਾਰਾ ਨੂੰ ਠੀਕ ਸਮਝਦੇ ਹਨ। ਪੱਛਮ ਦੇ ਤਾਕਤਵਰ ਮੀਡੀਏ ਰਾਹੀਂ ਸੱਤਾਧਾਰੀ ਅਮੀਰ ਜਮਾਤ ਵਲੋਂ ਅਸਮਾਨ ਤੱਕ ਚੜ੍ਹਾਈ ਗਰਦ ਦੇ ਬਾਵਜੂਦ ਉਹ ਇਸ ਸਮਾਜ ਦੀ ਅਸਲੀਅਤ ਨੂੰ ਅਜੇ ਵੀ ਜਮਾਤੀ ਨਜ਼ਰੀਏ ਤੋਂ ਦੇਖਣ ਅਤੇ ਸਮਝਣ ਦੀ ਕੋਸ਼ਿਸ਼ ਕਰਦੇ ਹਨ। ਉਨ੍ਹਾਂ ਵਿੱਚ ਅਜੇ ਵੀ ਉਹ ਪ੍ਰਤੀਬੱਧਤਾ ਕਾਇਮ ਹੈ ਜਿਸ ਦੀ ਕਿਸੇ ਵੀ ਲਹਿਰ ਨੂੰ ਜ਼ਰੂਰਤ ਹੁੰਦੀ ਹੈ। ਇਸ ਵਿੱਚ ਵੀ ਕੋਈ ਸ਼ੱਕ ਨਹੀਂ ਕਿ ਨਵੇਂ ਥਾਂ ਸਥਾਪਤ ਹੋਣ ਦੇ ਚੱਕਰ ਨੇ ਅਤੇ ਪਰਿਵਾਰਕ ਜ਼ਿੰਮੇਵਾਰੀਆਂ ਨੇ ਉਨ੍ਹਾਂ ਉੱਪਰ ਅਸਰ ਪਾਇਆ ਹੈ। ਪਰ ਲੋਕਾਂ ਨੂੰ ਆਪਣੇ ਵਿਅਕਤੀਗਤ ਜੀਵਨ ਦਾ ਸੰਘਰਸ਼ ਤਾਂ ਹਰ ਸਮੇਂ ਹਰ ਜਗ੍ਹਾ ਹੀ ਕਰਨਾ ਪੈਂਦਾ ਹੈ ਅਤੇ ਚੇਤਨ ਅਤੇ ਵਚਨਬੱਧ ਲੋਕ ਲੋੜ ਪੈਣ ਉੱਤੇ ਸਮਾਜ ਦੀਆਂ ਸਮੱਸਿਆਵਾਂ ਹੱਲ ਕਰਨ ਲਈ ਵਿਅਕਤੀਗਤ ਜੀਵਨ ਦੇ ਸੰਘਰਸ਼ ਤੋਂ ਉੱਪਰ ਉੱਠ ਜਾਂਦੇ ਹਨ। ਇਹ ਵਰਤਾਰਾ ਦੁਨੀਆ ਦੇ ਹਰ ਹਿੱਸੇ ਵਿੱਚ ਹਰ ਭਾਈਚਾਰੇ ਦੇ ਲੋਕਾਂ ਵਿੱਚ ਦੇਖਿਆ ਜਾ ਸਕਦਾ ਹੈ। ਕਨੇਡਾ ਵਸਣ ਵਾਲੇ ਪੰਜਾਬੀ/ਭਾਰਤੀ ਲੋਕ ਵੀ ਇਸ ਵਿੱਚ ਕਿਸੇ ਨਾਲੋਂ ਪਿੱਛੇ ਨਹੀਂ ਹਨ। ਪਰ ਫੇਰ ਵੀ ਕੀ ਵਜ੍ਹਾ ਹੈ ਕਿ ਉਹ ਭਾਈਚਾਰੇ ਵਿੱਚ ਮੌਜੂਦਾ ਸਮੇਂ ਦੌਰਾਨ ਅਸਲੋਂ ਹੀ ਬੇਅਸਰ ਹੋ ਕੇ ਰਹਿ ਗਏ ਹਨ? ਇਸ ਸਵਾਲ ਦਾ ਜਵਾਬ ਦੇ ਸਕਣਾ ਕਿਸੇ 'ਕੱਲੇ ਕਾਰੇ ਵਿਅਕਤੀ ਜਾਂ ਜਥੇਬੰਦੀ ਦੇ ਵੱਸ ਦੀ ਗੱਲ ਨਹੀਂ। ਤੇ ਨਾ ਹੀ ਇਸ ਸਵਾਲ ਦਾ ਕੋਈ ਇਕ ਜਵਾਬ ਹੋ ਸਕਦਾ ਹੈ, ਖਾਸ ਕਰ ਕੇ ਅਜੋਕੀਆਂ ਨਿਹਾਇਤ ਹੀ ਗੁੰਝਲਦਾਰ ਸਥਿਤੀਆਂ ਵਿੱਚ। ਲੋੜ ਹੈ ਇਸ ਸਵਾਲ ਦੇ ਜਵਾਬ ਭਾਲਣ ਦੇ ਅਮਲ ਵਿੱਚ ਪੈਣ ਦੀ। ਇਹ ਅਮਲ ਦੋ ਪੱਧਰਾਂ ਉੱਤੇ ਹੋਣਾ ਚਾਹੀਦਾ ਹੈ: ਇਕ ਬੌਧਿਕ ਪੱਧਰ ਉੱਤੇ ਅਤੇ ਦੂਸਰਾ ਅਮਲੀ ਪੱਧਰ ਉੱਤੇ।

ਇਸ ਅਮਲ ਦੀ ਸ਼ੁਰੂਆਤ ਇਸ ਸਮੇਂ ਕਨੇਡੀਅਨ ਪੰਜਾਬੀ ਭਾਈਚਾਰੇ ਦੇ ਦਰਪੇਸ਼ ਮਸਲਿਆਂ ਦੀ ਨਿਸ਼ਾਨਦੇਹੀ ਕਰਨ ਦੇ ਕੰਮ ਨਾਲ ਸ਼ੁਰੂ ਹੋ ਸਕਦੀ ਹੈ। ਜਿਸ ਤਰ੍ਹਾਂ ਦੀਆਂ ਸਮੱਸਿਆਵਾਂ ਬਾਰੇ ਅਗਾਂਹਵਧੂ ਲਹਿਰ ਨੇ ਪਿਛਲੇ 100 ਸਾਲਾਂ ਦੌਰਾਨ ਸੰਘਰਸ਼ ਅਤੇ ਜੱਦੋਜਹਿਦਾਂ ਕੀਤੀਆਂ ਹਨ, ਉਸ ਤਰ੍ਹਾਂ ਦੀਆਂ ਸਮੱਸਿਆਵਾਂ ਅੱਜ ਵੀ ਕਨੇਡੀਅਨ ਪੰਜਾਬੀ ਭਾਈਚਾਰੇ ਵਿੱਚ ਮੌਜੂਦ ਹਨ। ਅਗਾਂਹਵਧੂ ਲਹਿਰ ਦੀ ਕਮਜ਼ੋਰ ਸਥਿਤੀ ਕਰਕੇ ਅੱਜ ਇਹ ਸਮੱਸਿਆਵਾਂ ਅਣਗੌਲੀਆਂ ਰਹਿ ਰਹੀਆਂ ਹਨ। ਹਾਂ ਇਹ ਗੱਲ ਜ਼ਰੂਰ ਹੈ ਕਿ ਪਹਿਲੀਆਂ ਵਿੱਚ ਇਹ ਸਮੱਸਿਆਵਾਂ ਅੱਜ ਦੇ ਮੁਕਾਬਲੇ ਕਾਫੀ ਹੱਦ ਤੱਕ ਸਪਸ਼ਟ ਸਨ ਪਰ ਅੱਜ ਅਜਿਹਾ ਨਹੀਂ ਹੈ। ਉਨ੍ਹਾਂ ਦਾ ਰੂਪ ਬਦਲ ਗਿਆ ਹੈ। ਉਦਾਹਰਨ ਲਈ, ਨਸਲਵਾਦ ਅੱਜ ਵੀ ਮੌਜੂਦ ਹੈ ਪਰ ਪਹਿਲੀਆਂ ਵਾਂਗ ਜ਼ਾਹਰਾ ਹੋਣ ਦੀ ਥਾਂ ਲੁਕਵਾਂ ਹੈ। ਬੇਸ਼ੱਕ ਕਾਫੀ ਗਿਣਤੀ ਵਿੱਚ ਲੋਕ ਕਨੇਡਾ ਆ ਰਹੇ ਹਨ ਪਰ ਫਿਰ ਵੀ ਗੈਰ-ਯੂਰਪੀਅਨ ਇਮੀਗਰੈਂਟਾਂ ਅਤੇ ਰਿਫਿਊਜੀਆਂ ਉੱਤੇ ਕਈ ਤਰ੍ਹਾਂ ਦੀਆਂ ਪਾਬੰਦੀਆਂ ਹਨ। ਅਜੇ ਵੀ ਕਨੇਡਾ ਦੇ ਕਈ ਲੋਕਾਂ ਅਤੇ ਮੀਡੀਏ ਵਲੋਂ ਕਨੇਡਾ ਦੀਆਂ ਆਰਥਿਕ ਅਤੇ ਸਮਾਜਕ ਸਮੱਸਿਆਵਾਂ ਲਈ ਇਮੀਗਰੈਂਟਾਂ ਨੂੰ ਦੋਸ਼ੀ ਠਹਿਰਾਇਆ ਜਾਂਦਾ ਹੈ। ਸਥਿਤੀਆਂ ਇਸ ਕਦਰ ਬਦਲ ਗਈਆਂ ਹਨ ਕਿ ਪੰਜਾਬੀ/ਭਾਰਤੀ ਕਮਿਊਨਿਟੀ ਵਿੱਚੋਂ ਕਈ ਲੋਕ ਅਤੇ ਸਿਆਸੀ ਲੀਡਰ ਇਮੀਗਰੇਸ਼ਨ ਦਾ ਵਿਰੋਧ ਕਰ ਰਹੇ ਹਨ। ਜਿਹੜੇ ਲੋਕ ਕੱਲ੍ਹ ਤੱਕ ਕਾਮਾਗਾਟਾਮਾਰੂ ਲਈ ਅੱਥਰੂ ਵਹਾਉਂਦੇ ਸਨ ਅੱਜ ਉੱਚੀ ਅਵਾਜ਼ ਵਿੱਚ ਕਹਿ ਰਹੇ ਹਨ ਕਿ ਟੁੱਟੇ ਭੱਜੇ ਜਹਾਜ਼ਾਂ ਉੱਤੇ ਆ ਰਹੇ ਚੀਨਿਆਂ ਨੂੰ ਰਾਹ 'ਚੋਂ ਹੀ ਵਾਪਸ ਕਰ ਦੇਣਾ ਚਾਹੀਦਾ ਹੈ। ਜਦੋਂ ਜੁਲਾਈ, ਅਗਸਤ 1999 ਦੌਰਾਨ ਬੀ ਸੀ ਦੇ ਤੱਟ 'ਤੇ ਕੁਝ ਚੀਨੀ ਲੋਕ ਪੁਰਾਣੇ ਜਹਾਜ਼ਾਂ ਵਿੱਚ ਇੱਥੇ ਅਵਾਸ ਲੈਣ ਦੀ ਆਸ ਵਿੱਚ ਆਏ ਤਾਂ ਕਨੇਡਾ ਦੇ ਬਹੁਤ ਸਾਰੇ ਲੋਕਾਂ ਵਲੋਂ ਉਨ੍ਹਾਂ ਦੇ ਆਉਣ ਵਿਰੁੱਧ ਅਵਾਜ਼ ਉਠਾਈ ਗਈ। ਇਸ ਅਵਾਜ਼ ਵਿੱਚ ਪੰਜਾਬੀ/ਭਾਰਤੀ ਭਾਈਚਾਰੇ ਦੇ ਲੋਕਾਂ ਅਤੇ ਸਿਆਸੀ ਲੀਡਰਾਂ ਦੀਆਂ ਅਵਾਜ਼ਾਂ ਵੀ ਕਾਫੀ ਉੱਚੀਆਂ ਸੁਰਾਂ ਵਿੱਚ ਸ਼ਾਮਲ ਸਨ। ਜਿੱਥੇ ਕਨੇਡਾ ਦੇ ਚੀਨੀ ਭਾਈਚਾਰੇ ਵਿੱਚੋਂ ਅਤੇ ਵੱਡੇ ਭਾਈਚਾਰੇ ਵਿੱਚੋਂ ਆਉਣ ਵਾਲੇ ਲੋਕਾਂ ਦੇ ਹੱਕ ਵਿੱਚ ਵੀ ਅਵਾਜ਼ਾਂ ਉੱਠੀਆਂ ਉੱਥੇ ਪੰਜਾਬੀ/ਭਾਰਤੀ ਭਾਈਚਾਰੇ ਵਿੱਚੋਂ ਅਜਿਹਾ ਕੁਝ ਵੀ ਸੁਣਨ ਨੂੰ ਨਹੀਂ ਮਿਲਿਆ। ਜੇ ਭਾਈਚਾਰੇ ਅੰਦਰਲੀਆਂ ਅਗਾਂਹਵਧੂ ਵਿਚਾਰਧਾਰਾ ਵਾਲੀਆਂ ਜਥੇਬੰਦੀਆਂ ਸਾਹ-ਸੱਤ ਵਾਲੀਆਂ ਹੁੰਦੀਆਂ ਤਾਂ ਉਹ ਜ਼ਰੂਰ ਆਪਣੀ ਅਵਾਜ਼ ਗਰੀਬ ਲੋਕਾਂ ਦੇ ਹੱਕ ਵਿੱਚ ਉਠਾਉਂਦੀਆਂ ਜਿਸ ਤਰ੍ਹਾਂ ਕਾਮਾਗਾਟਾਮਾਰੂ ਦੇ ਹੱਕ ਵਿੱਚ ਉਠਾਈ ਗਈ ਸੀ। ਸੋ ਇਸ ਵੇਲੇ ਲੋੜ ਹੈ ਸਮੱਸਿਆਵਾਂ ਨੂੰ ਨਵੇਂ ਸਿਰਿਓਂ ਪਰਿਭਾਸ਼ਤ ਕਰਨ ਦੀ। ਉਦਾਹਰਨ ਵਜੋਂ, ਇਮੀਗਰੇਸ਼ਨ ਦੀ ਸਮੱਸਿਆ ਨੂੰ ਵਿਸ਼ਵੀਕਰਨ (ਗਲੋਬਲਾਈਜੇਸ਼ਨ) ਦੇ ਵਰਤਾਰੇ ਨਾਲ ਜੋੜ ਕੇ ਦੇਖਣ ਦੀ ਲੋੜ ਹੈ। ਜੇ ਵਿਸ਼ਵੀਕਰਨ ਦੇ ਯੁੱਗ ਵਿੱਚ ਸਰਮਾਏਦਾਰ ਇਹ ਮੰਗ ਕਰ ਸਕਦੇ ਹਨ ਕਿ ਸਰਮਾਏ ਨੂੰ ਦੁਨੀਆ ਦੇ ਕਿਸੇ ਵੀ ਹਿੱਸੇ ਵਿੱਚ ਬਿਨਾਂ ਰੋਕ ਟੋਕ ਦੇ ਜਾਣ ਦੀ ਖੁੱਲ੍ਹ ਹੋਵੇ ਤਾਂ ਮਜ਼ਦੂਰ ਵੀ ਇਹ ਮੰਗ ਕਰ ਸਕਦਾ ਹੈ ਕਿ ਮਜ਼ਦੂਰੀ ਨੂੰ ਵੀ ਬਿਨਾਂ ਕਿਸੇ ਰੋਕ ਟੋਕ ਦੇ ਦੁਨੀਆ ਦੇ ਹਰ ਹਿੱਸੇ ਵਿੱਚ ਜਾਣ ਦੀ ਖੁੱਲ੍ਹ ਹੋਵੇ। ਜੇ ਅਜਿਹਾ ਹੋ ਜਾਵੇ ਫਿਰ ਮਜ਼ਦੂਰੀ ਦੀ ਭਾਲ ਵਿੱਚ ਲੋਕਾਂ ਨੂੰ ਟੁੱਟੇ ਭੱਜੇ ਜਹਾਜ਼ਾਂ ਵਿੱਚ ਆਉਣ ਦੀ ਲੋੜ ਹੀ ਨਹੀਂ ਪਵੇਗੀ। ਇੱਥੇ ਵਿਚਾਰੀ ਗਈ ਇਮੀਗਰੇਸ਼ਨ ਦੀ ਸਮੱਸਿਆ ਤਾਂ ਸਿਰਫ ਇਕ ਮਿਸਾਲ ਹੈ। ਭਾਈਚਾਰੇ ਸਾਹਮਣੇ ਕੁਝ ਪੁਰਾਣੀਆਂ ਸਮੱਸਿਆਵਾਂ ਜਿਓਂ ਦੀਆਂ ਤਿਓਂ ਕਾਇਮ ਹਨ ਜਾਂ ਉਨ੍ਹਾਂ ਵਿੱਚ ਹੋਰ ਵਾਧਾ ਹੋ ਗਿਆ ਹੈ। ਜਿਵੇਂ ਖੇਤ ਮਜ਼ਦੂਰਾਂ ਦਾ ਅਜੇ ਵੀ ਕਾਫੀ ਸ਼ੋਸ਼ਣ ਹੁੰਦਾ ਹੈ। ਹੋਰ ਵੀ ਕਈ ਸਨਅਤਾਂ ਵਿੱਚ ਨਵੇਂ ਆਏ ਪੰਜਾਬੀ ਮਜ਼ਦੂਰਾਂ ਨੂੰ ਪੂਰੀ ਮਿਹਨਤ ਨਹੀਂ ਮਿਲਦੀ। ਪੰਜਾਬੀ/ਭਾਰਤੀ ਮੂਲ ਦੇ ਵਪਾਰੀਆਂ, ਛੋਟੇ-ਵੱਡੇ ਸਨਅਤਕਾਰਾਂ, ਠੇਕੇਦਾਰਾਂ ਆਦਿ ਵਲੋਂ ਨਵੇਂ ਆਏ ਪੰਜਾਬੀ/ਭਾਰਤੀ ਮੂਲ ਦੇ ਮਜ਼ਦੂਰਾਂ ਨੂੰ ਸਰਕਾਰ ਵਲੋਂ ਘੱਟੋ ਘੱਟ ਨਿਯਤ ਕੀਤੀਆਂ ਤਨਖਾਹਾਂ ਤੋਂ ਵੀ ਘੱਟ ਤਨਖਾਹਾਂ ਦੇਣ ਦੇ ਕਿੱਸੇ ਆਮ ਸੁਣਨ ਨੂੰ ਮਿਲਦੇ ਹਨ।

ਇਨ੍ਹਾਂ ਸਮੱਸਿਆਵਾਂ ਦੇ ਨਾਲ ਨਾਲ ਬਹੁਤ ਸਾਰੀਆਂ ਨਵੀਂਆਂ ਸਮੱਸਿਆਵਾਂ ਵੀ ਧਿਆਨ ਮੰਗਦੀਆਂ ਹਨ। ਵੱਡੇ ਪੱਧਰ ਉੱਤੇ ਵਾਤਾਵਰਨ (ਇਨਵਾਇਰਮੈਂਟ) ਦੀ ਸਮੱਸਿਆ ਹੈ। ਧੱਕੇ ਨਾਲ ਕੀਤੇ ਜਾ ਰਹੇ ਵਿਸ਼ਵੀਕਰਨ (ਗਲੋਬਲਾਈਜੇਸ਼ਨ) ਦੀ ਸਮੱਸਿਆ ਹੈ ਜਿਸ ਨਾਲ ਦੁਨੀਆ ਦੇ ਆਮ ਲੋਕਾਂ ਦੀਆਂ ਸਮੱਸਿਆਵਾਂ ਸਿੱਧੇ ਤੌਰ 'ਤੇ ਜੁੜੀਆਂ ਹੋਈਆਂ ਹਨ। ਮਜ਼ਦੂਰ ਜਮਾਤ ਵਲੋਂ ਲੰਮੀਆਂ ਜੱਦੋਜਹਿਦਾਂ ਨਾਲ ਜਿੱਤੇ ਹੋਏ ਹੱਕ ਵੀ ਨਿਤ ਖੁੱਸਣ ਦੇ ਖਤਰੇ ਰਹਿੰਦੇ ਹਨ। ਹਰ ਕਿਸਮ ਦਾ ਧਾਰਮਿਕ ਕੱਟੜਵਾਦ ਲਗਾਤਾਰ ਵੱਧ ਰਿਹਾ ਹੈ। ਦੁਨੀਆ ਭਰ ਵਿੱਚ ਫੈਲੇ ਹਿੰਦੁਸਤਾਨੀ ਸਮਾਜ ਨੂੰ ਸਦੀਆਂ ਤੋਂ ਲੱਗੀ ਕੈਂਸਰ ਵਰਗੀ ਖਤਰਨਾਕ ਬੀਮਾਰੀ, ਜਾਤ ਪਾਤ ਅਜੇ ਜਿਓਂ ਦੀ ਤਿਓਂ ਸਾਡਾ ਮੂੰਹ ਚਿੜਾ ਰਹੀ ਹੈ। ਭਾਈਚਾਰੇ ਦੇ ਪੱਧਰ ਉੱਤੇ ਸਾਡੀਆਂ ਅਗਲੀਆਂ ਪੀੜੀਆਂ ਦੀਆਂ ਸਮੱਸਿਆਵਾਂ ਹਨ। ਨਵੀਂਆਂ ਆਰਥਿਕ ਸਥਿਤੀਆਂ ਦੇ ਅਸਰ ਕਾਰਨ ਸਾਡੇ ਰਿਸ਼ਤਿਆਂ ਵਿੱਚ ਨਿੱਤ ਉੱਭਰ ਰਹੀਆਂ ਨਵੀਂਆਂ ਤ੍ਰੇੜਾਂ ਹਨ। ਸਭਿਆਚਾਰ ਦੇ ਨਾਂ ਉੱਤੇ ਆਰਥਿਕ ਮੁਨਾਫੇ ਲਈ ਵੱਧ ਰਹੀ ਲੱਚਰਤਾ ਦੀ ਸਮੱਸਿਆ ਹੈ। ਸਭਿਆਚਾਰ ਨੂੰ ਸਹੀ ਸੰਦਰਭ ਵਿੱਚ ਸਮਝਣ ਅਤੇ ਸਾਂਭਣ ਦੀ ਸਮੱਸਿਆ ਹੈ। ਪੰਜਾਬੀ ਬੋਲੀ ਲਈ ਅੰਤਰਰਾਸ਼ਟਰੀ ਪੱਧਰ ਉੱਤੇ ਮੌਜੂਦ ਸੰਭਾਵਨਾਵਾਂ ਅਤੇ ਚੁਣੌਤੀਆਂ ਨੂੰ ਸਮਝਣ ਦੀ ਲੋੜ ਹੈ। ਪੰਜਾਬੀ ਸਾਹਿਤ, ਰੰਗਮੰਚ, ਸੰਗੀਤ, ਫਿਲਮ, ਲੋਕ ਨਾਚ, ਅਤੇ ਦੂਜੀਆਂ ਲਲਿਤ ਕਲਾਵਾਂ ਦੀ ਸਾਂਭ ਤੇ ਵਿਕਾਸ ਦੇ ਮਸਲੇ ਹਨ। ਇਹ ਸਭ ਸਮੱਸਿਆਵਾਂ ਵੀ ਅਗਾਂਹਵਧੂ ਸੋਚ ਵਾਲੇ ਲੋਕਾਂ ਦੇ ਕੰਮਾਂ ਦੇ ਘੇਰੇ ਵਿੱਚ ਆਉਂਦੀਆਂ ਹਨ। ਇੱਥੇ ਸ਼ਾਇਦ ਉਸ ਨਜ਼ਰੀਏ ਨੂੰ ਮੁੜ ਵਿਚਾਰਨ ਦੀ ਲੋੜ ਹੈ ਜਿਸ ਰਾਹੀਂ ਇਹ ਸਾਰੀਆਂ ਸਮੱਸਿਆਵਾਂ ਦਾ ਹੱਲ ਇਨਕਲਾਬ ਤੋਂ ਬਾਅਦ ਕੀਤਾ ਜਾਣਾ ਸੀ। ਇਨ੍ਹਾਂ ਮਸਲਿਆਂ

ਵੱਲ ਨਵੇਂ ਸਿਰੇ ਤੋਂ ਨਵੀਆਂ ਸਥਿਤੀਆਂ ਅਨੁਸਾਰ ਧਿਆਨ ਦੇਣ ਨਾਲ ਅਗਾਂਹਵਧੂ ਲਹਿਰ ਮੁੜ-ਸੁਰਜੀਤੀ ਵੱਲ ਕਦਮ ਪੁੱਟ ਸਕਦੀ ਹੈ।

ਜੇ ਅਸੀਂ ਆਪਣੇ ਆਲੇ ਦੁਆਲੇ ਦੇ ਵੱਡੇ ਸਮਾਜ ਵੱਲ ਨਿਗ੍ਹਾ ਮਾਰੀਏ ਤਾਂ ਹਾਲਾਤ ਆਸ਼ਾਜਨਕ ਨਜ਼ਰ ਆਉਂਦੇ ਹਨ। ਵੱਡੇ ਭਾਈਚਾਰੇ ਵਿੱਚੋਂ ਅਗਾਂਹਵਧੂ ਲੋਕ ਉੱਪਰ ਦਿੱਤੀਆਂ ਸਮੱਸਿਆਵਾਂ ਜਾਂ ਉਨ੍ਹਾਂ ਵਰਗੀਆਂ ਹੋਰ ਸਮੱਸਿਆਵਾਂ ਦੇ ਹੱਲ ਲੱਭਣ ਲਈ ਯਤਨਸ਼ੀਲ ਹਨ। ਉਹ ਸਮਾਜ ਵਿੱਚ ਆਪਣੀ ਹੋਂਦ ਨੂੰ ਮੁੜ ਕਾਇਮ ਕਰਨ ਵਿੱਚ ਕਾਮਯਾਬ ਹੋ ਰਹੇ ਹਨ ਅਤੇ ਸਥਾਪਤੀ ਲਈ ਲਗਾਤਾਰ ਇਕ ਵੱਡੀ ਚੁਣੌਤੀ ਬਣ ਰਹੇ ਹਨ। ਵੈਨਕੂਵਰ ਵਿੱਚ 1998 ਦੌਰਾਨ ਹੋਈ ਏਪਕ ਕਾਨਫਰੰਸ ਦਾ ਵਿਰੋਧ ਅਤੇ ਦਸੰਬਰ 1999 ਵਿੱਚ ਅਮਰੀਕਾ ਦੇ ਸ਼ਹਿਰ ਸਿਆਟਲ ਵਿੱਚ ਡਬਲਿਊ ਟੀ ਓ (ਵਰਲਡ ਟਰੇਡ ਆਰਗੇਨਾਈਜੇਸ਼ਨ) ਦੇ ਵਿਰੋਧ ਵਿੱਚ ਉੱਠੀਆਂ ਜੱਦੋਜਹਿਦਾਂ ਇਸ ਦੀਆਂ ਤਾਜ਼ਾ ਮਿਸਾਲਾਂ ਹਨ। ਇਨ੍ਹਾਂ ਜੱਦੋਜਹਿਦਾਂ ਵਿੱਚ ਉਹ ਲੋਕ ਸ਼ਾਮਲ ਸਨ ਜੋ ਆਪੋ ਆਪਣੇ ਭਾਈਚਾਰਿਆਂ ਅਤੇ ਸਮਾਜਾਂ ਵਿੱਚ ਅਜਿਹੇ ਮਸਲਿਆਂ ਨਾਲ ਦੋ ਚਾਰ ਹੋ ਰਹੇ ਹਨ। ਸਿਆਟਲ ਵਿੱਚ ਹੋਏ ਮੁਜ਼ਾਹਰਿਆਂ ਅਤੇ ਵਾਤਾਵਰਨ ਜਿਹੇ ਮਸਲਿਆਂ ਦੇ ਸੰਬੰਧ ਵਿੱਚ ਲੋਕਾਂ ਵਲੋਂ ਲਗਾਤਾਰ ਪ੍ਰਤਿਬੱਧਤਾ ਨਾਲ ਕੀਤੇ ਜਾਂਦੇ ਘੋਲ ਕਾਫੀ ਦੇਰ ਤੋਂ ਇਹ ਸੰਕੇਤ ਦੇ ਰਹੇ ਹਨ ਕਿ ਪਿਛਲੇ ਦੋ ਤਿੰਨ ਦਹਾਕਿਆਂ ਤੋਂ ਜੋ ਪ੍ਰਵਾਹ ਲਗਾਤਾਰ ਮਜ਼ਦੂਰ ਜਮਾਤ ਦੇ ਵਿਰੁੱਧ ਚੱਲ ਰਿਹਾ ਸੀ ਹੁਣ ਉਸ ਵਿੱਚ ਮੋੜ ਆਉਣ ਦੀਆਂ ਸੰਭਾਵਨਾਵਾਂ ਦਿਸਦੀਆਂ ਹਨ। ਹੁਣ ਪੈਂਡੂਲਮ ਦੂਜੇ ਪਾਸੇ ਨੂੰ ਘੁੰਮਣਾ ਸ਼ੁਰੂ ਹੋਣ ਵਾਲਾ ਹੈ। ਇਹ ਗੱਲ ਵੱਖਰੀ ਹੈ ਕਿ ਮੁੱਖ ਧਾਰਾ ਦਾ ਮੀਡੀਆ ਇਸ ਤਰ੍ਹਾਂ ਦੀ ਜਾਣਕਾਰੀ ਆਮ ਲੋਕਾਂ ਤੱਕ ਨਹੀਂ ਪਹੁੰਚਾ ਰਿਹਾ। ਦਰਅਸਲ ਇਹ ਪੱਛਮੀ ਮੀਡੀਏ ਦਾ ਹੀ ਕ੍ਰਿਸ਼ਮਾ ਹੈ ਕਿ ਉਸ ਨੇ ਆਮ ਲੋਕਾਂ ਨੂੰ ਇਹ ਯਕੀਨ ਦੁਆ ਦਿੱਤਾ ਹੈ ਕਿ ਮਨੁੱਖਤਾ ਦੀ ਬਰਾਬਰਤਾ ਚਾਹੁਣ ਵਾਲੀ ਲਹਿਰ ਦਾ ਸਾਰੀ ਦੁਨੀਆ ਵਿੱਚ ਅੰਤ ਹੋ ਚੁੱਕਾ ਹੈ। ਜਦ ਕਿ ਅਸਲੀਅਤ ਇਸ ਤੋਂ ਵੱਖਰੀ ਹੈ। ਦੁਨੀਆ ਭਰ ਵਿੱਚ ਅਜੇ ਵੀ ਲੋਕ ਆਪਣੇ ਹੱਕਾਂ ਵਾਸਤੇ ਜੱਦੋਜਹਿਦਾਂ ਕਰ ਰਹੇ ਹਨ। ਸਾਡੇ ਆਲੇ ਦੁਆਲੇ ਨਿੱਤ ਹੜਤਾਲਾਂ ਹੁੰਦੀਆਂ ਹਨ। ਮਜ਼ਦੂਰ ਨਵੀਆਂ ਸਥਿਤੀਆਂ ਵਿੱਚ ਜਥੇਬੰਦੀਆਂ ਬਣਾਉਣ ਦੀਆਂ ਕੋਸ਼ਿਸ਼ਾਂ ਲਗਾਤਾਰ ਕਰਦੇ ਰਹਿੰਦੇ ਹਨ ਚਾਹੇ ਉਹ ਮੈਕਡਾਨਲਡ ਵਰਗੀਆਂ ਅਤਿ ਦੀਆਂ ਸ਼ੋਸ਼ਣ ਕਰਨ ਵਾਲੀਆਂ ਅਤੇ ਚੁਸਤੀ ਨਾਲ ਮਜ਼ਦੂਰਾਂ ਨੂੰ ਜਥੇਬੰਦ ਹੋਣ ਤੋਂ ਰੋਕਣ ਵਾਲੀਆਂ ਕਾਰਪੋਰੇਸ਼ਨਾਂ ਵਿੱਚ ਹੀ ਕਿਉਂ ਨਾ ਹੋਵੇ। ਦੂਜੇ ਸ਼ਬਦਾਂ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਮਜ਼ਦੂਰ ਜਮਾਤ ਦੇ ਲੋਕ ਆਪਣੇ ਹੱਕਾਂ ਬਾਰੇ ਅਜੇ ਵੀ ਪੂਰੀ ਤਰ੍ਹਾਂ ਚੇਤਨ ਹਨ। ਸਮੁੱਚੀ ਮਨੁੱਖਤਾ ਦੀ ਭਲਾਈ ਚਾਹੁਣ ਵਾਲੇ ਲੋਕ ਅਸਲੋਂ ਨਿਰਾਸ਼ ਹੋ ਕੇ ਨਹੀਂ ਬੈਠ ਗਏ। ਇਹ ਗੱਲ ਬੇਹੱਦ ਦਿਲਚਸਪੀ ਵਾਲੀ ਹੈ ਕਿ ਬੀ ਬੀ ਸੀ ਦੇ ਇਕ ਸਰਵੇ ਅਨੁਸਾਰ ਪਿੱਛਲੇ ਮਿਲੇਨੀਅਮ ਦਾ ਸੱਭ ਤੋਂ ਵੱਧ ਅਸਰ ਪਾਉਣ ਵਾਲਾ ਚਿੰਤਕ ਕਾਰਲ ਮਾਰਕਸ ਨੂੰ ਗਿਣਿਆ ਗਿਆ ਹੈ। ਪੰਜਾਬੀ ਭਾਈਚਾਰੇ ਵਿਚਲੇ ਬਹੁਤੇ ਅਗਾਂਹਵਧੂ ਲੋਕ ਵੱਡੇ ਸਮਾਜ ਵਿੱਚ ਵਾਪਰ ਰਹੀਆਂ ਇਸ ਤਰ੍ਹਾਂ ਦੀਆਂ ਸਰਗਰਮੀਆਂ ਤੋਂ ਸੁਚੇਤ ਹਨ ਅਤੇ ਕਈ ਇਨ੍ਹਾਂ ਦਾ ਹਿੱਸਾ ਵੀ ਹਨ। ਇਸ ਵੇਲੇ ਲੋੜ ਹੈ ਕਿ ਵੱਡੇ ਸਮਾਜ ਦੇ ਇਨ੍ਹਾਂ ਵਰਤਾਰਿਆਂ ਨੂੰ ਕਨੇਡੀਅਨ ਪੰਜਾਬੀ ਭਾਈਚਾਰੇ ਦੀ ਜਨਤਕ ਸੋਚ ਦਾ ਹਿੱਸਾ ਬਣਾਇਆ ਜਾਵੇ। ਅਜਿਹਾ ਕਰਨ ਨਾਲ ਇਕ ਤਾਂ ਕਨੇਡੀਅਨ ਪੰਜਾਬੀ ਭਾਈਚਾਰਾ ਇਹਨਾਂ ਸਰਗਰਮੀਆਂ ਤੋਂ ਵਾਕਫ ਹੋਵੇਗਾ, ਦੂਸਰਾ ਕਨੇਡੀਅਨ ਪੰਜਾਬੀ ਅਗਾਂਹਵਧੂ ਲਹਿਰ ਦੁਨੀਆ ਵਿੱਚ ਚੱਲ ਰਹੀ ਵੱਡੀ ਅਗਾਂਹਵਧੂ ਲਹਿਰ ਦਾ ਇਕ ਹਿੱਸਾ ਨਜ਼ਰ ਆਵੇਗੀ।

ਅੱਜ ਦੇ ਮਸਲਿਆਂ ਅਤੇ ਸਮੱਸਿਆਵਾਂ ਨੂੰ ਨਵੇਂ ਸੰਦਰਭ ਵਿੱਚ ਸਮਝਣ ਅਤੇ ਪਰਿਭਾਸ਼ਤ ਕਰਨ ਦੇ ਨਾਲ ਨਾਲ ਆਪਣੇ ਵਿਰਸੇ ਨੂੰ ਸੰਭਾਲਣ ਦੀ ਵੀ ਲੋੜ ਹੈ। ਬਾਕੀ ਪੰਜਾਬੀਆਂ ਵਾਂਗ ਅਗਾਂਹਵਧੂ ਲਹਿਰ ਨਾਲ ਸੰਬੰਧਤ ਲੋਕ ਵੀ ਕਾਫੀ ਹੱਦ ਤੱਕ ਆਪਣੇ ਵਿਰਸੇ ਨੂੰ ਸਹੀ ਸੰਦਰਭ ਵਿੱਚ ਨਾ ਸਾਂਭਣ ਦੇ ਕਸੂਰਵਾਰ ਹਨ। ਇਸ ਵੇਲੇ ਵਿਸ਼ੇਸ਼ ਲੋੜ ਹੈ ਕਿ ਵੀਹਵੀਂ ਸਦੀ ਦੌਰਾਨ ਕਨੇਡਾ ਦੀ ਧਰਤੀ ਉੱਤੇ ਪੰਜਾਬੀ/ਭਾਰਤੀ ਭਾਈਚਾਰੇ ਵਿਚਲੀ ਅਗਾਂਹਵਧੂ ਲਹਿਰ ਨੂੰ ਮੁਕੰਮਲ ਰੂਪ ਵਿੱਚ ਰੀਕਾਰਡ ਕੀਤਾ ਜਾਵੇ। ਇਸ ਹਥਲੀ ਕਿਤਾਬ ਵਰਗੇ ਹੋਰ ਪ੍ਰਾਜੈਕਟ ਕਰਵਾਏ ਜਾਣ। ਇਤਿਹਾਸ ਦੇ ਵੱਖਰੇ ਵੱਖਰੇ ਪਹਿਲੂਆਂ ਨੂੰ ਵਿਸਥਾਰ ਨਾਲ ਘੋਖਿਆ ਜਾਵੇ। ਅਗਾਂਹਵਧੂ ਲਹਿਰ ਵਿੱਚ ਮਹੱਤਵਪੂਰਨ ਯੋਗਦਾਨ ਪਾਉਣ ਵਾਲੀਆਂ ਸ਼ਖਸੀਅਤਾਂ ਨੂੰ ਭਾਈਚਾਰੇ ਵਿੱਚ ਉਭਾਰਿਆ ਜਾਵੇ। ਉਨ੍ਹਾਂ ਦੇ ਨਾਂਵਾਂ ਉੱਤੇ ਕਨੇਡਾ ਦੇ ਕਾਲਜਾਂ ਅਤੇ ਯੂਨੀਵਰਸਿਟੀਆਂ ਵਿੱਚ ਵਜ਼ੀਫੇ ਸਥਾਪਤ ਕੀਤੇ ਜਾਣ ਤਾਂ ਕਿ ਨੌਜਵਾਨ ਲੋਕਾਂ ਨੂੰ ਇਹਨਾਂ ਸ਼ਖਸੀਅਤਾਂ ਅਤੇ ਉਨ੍ਹਾਂ ਦੇ ਕੰਮਾਂ ਬਾਰੇ ਜਾਣਨ ਲਈ ਉਤਸ਼ਾਹ ਮਿਲੇ। ਅਗਾਂਹਵਧੂ ਲਹਿਰ ਦੀ ਭਾਈਚਾਰੇ ਵਿੱਚ ਜ਼ਾਹਰਾ ਹੋਂਦ ਸਥਾਪਤ ਕਰਨ ਲਈ ਭਾਈਚਾਰੇ ਵਿੱਚ ਇਸ ਲਹਿਰ ਦੇ ਇਤਿਹਾਸ ਨਾਲ ਸੰਬੰਧਤ ਕੇਂਦਰ ਸਥਾਪਤ ਕੀਤੇ ਜਾਣ। ਇਤਿਹਾਸ ਦੇ ਵੱਖਰੇ ਵੱਖਰੇ ਪਹਿਲੂਆਂ ਉੱਤੇ ਵਿਚਾਰ ਗੋਸ਼ਟੀਆਂ ਕੀਤੀਆਂ ਕਰਵਾਈਆਂ ਜਾਣ। ਸਾਹਿਤਕਾਰਾਂ ਨੂੰ, ਰੰਗਕਰਮੀਆਂ ਨੂੰ ਇਸ ਲਹਿਰ ਦੇ ਇਤਿਹਾਸ ਨੂੰ ਆਪਣੀਆਂ ਕਲਾ ਕਿਰਤਾਂ ਦਾ ਵਿਸ਼ਾ ਬਣਾਉਣ ਲਈ ਉਤਸ਼ਾਹਿਤ ਕੀਤਾ ਜਾਵੇ। ਉਨ੍ਹਾਂ ਵਲੋਂ ਕੀਤੀਆਂ ਰਚਨਾਵਾਂ ਨੂੰ ਗੰਭੀਰਤਾ ਨਾਲ ਪੜ੍ਹਿਆ, ਦੇਖਿਆ, ਘੋਖਿਆ ਜਾਵੇ ਅਤੇ ਉਨ੍ਹਾਂ ਦੀਆਂ ਕਿਰਤਾਂ ਦਾ ਬਣਦਾ ਸਤਿਕਾਰ ਕੀਤਾ ਜਾਵੇ। ਆਪਣੇ ਵਿਰਸੇ ਨੂੰ ਜਾਣਨ ਅਤੇ ਸੰਭਾਲਣ ਦੇ ਅਮਲ ਵਿੱਚੋਂ ਮੌਜੂਦਾ ਸਮੇਂ ਦੀਆਂ ਸਥਿਤੀਆਂ ਨੂੰ ਸਮਝਣ ਅਤੇ ਨਜਿੱਠਣ ਲਈ ਬਲ ਤੇ ਯੋਗਤਾ ਪ੍ਰਾਪਤ ਕੀਤੀ ਜਾਵੇ।

# ਅੰਤਿਕਾ

ਰੇਖ-ਚਿੱਤਰ ਤਿਆਰ ਕਰਨ ਵਾਸਤੇ ਜਥੇਬੰਦੀਆਂ ਨੂੰ ਭੇਜਿਆ ਗਿਆ ਪ੍ਰਸ਼ਨ ਪੱਤਰ ਇੱਥੇ ਨਮੂਨੇ ਵਜੋਂ ਦਿੱਤਾ ਜਾ ਰਿਹਾ ਹੈ:

1. ਜਥੇਬੰਦੀ ਦਾ ਨਾਮ
2. ਸਥਾਨ
3. ਜਥੇਬੰਦੀ ਦੀ ਸ਼ੁਰੂਆਤ - ਸਮਾਂ, ਸਥਾਨ, ਬਾਨੀ ਮੈਂਬਰ ਆਦਿ
4. ਸ਼ੁਰੂ ਕਰਨ ਦੀ ਲੋੜ ਕਿਉਂ ਪਈ?
5. ਆਸ਼ੇ (ਲਾਂਗ ਟਰਮ/ਵੱਡੇ ਅਤੇ ਸ਼ਾਰਟ ਟਰਮ/ਛੋਟੇ)
6. ਜਥੇਬੰਦਕ ਢਾਂਚਾ
7. ਕੀ ਤੁਹਾਡੀ ਜਥੇਬੰਦੀ ਕਿਸੇ ਦੂਸਰੀ ਵੱਡੀ ਜਥੇਬੰਦੀ ਦੇ ਢਾਂਚੇ ਦੀ ਕੜੀ ਸੀ/ਹੈ? ਉਸ ਜਥੇਬੰਦੀ ਦਾ ਨਾਂ?
8. ਜੇ ਉਪਰਲੇ ਸੁਆਲ ਦਾ ਜੁਆਬ ਹਾਂ ਵਿੱਚ ਹੈ ਤਾਂ ਉਸ ਵੱਡੀ ਜਥੇਬੰਦੀ ਦਾ ਤੁਹਾਡੇ ਜਥੇਬੰਦਕ ਕੰਮਾਂ ਵਿੱਚ ਕਿਸ ਤਰ੍ਹਾਂ ਦਾ ਪ੍ਰਭਾਵ ਸੀ?
9. ਮੈਂਬਰਸ਼ਿੱਪ: ਕਿੰਨੇ ਮੈਂਬਰ ਸਨ, ਕਿਸ ਤਰ੍ਹਾਂ ਦੀ ਮੈਂਬਰਸ਼ਿੱਪ ਸੀ? ਕੀ ਕੋਰ ਮੈਂਬਰਸ਼ਿੱਪ ਅਤੇ ਪੈਰੀਫਿਰਲ ਮੈਂਬਰਸ਼ਿੱਪ ਵਿੱਚ ਕੋਈ ਫਰਕ ਸੀ?
10. ਜਥੇਬੰਦੀ ਦਾ ਆਧਾਰ:
ਲੋਕ: ਪੰਜਾਬੀ ਜਾਂ ਸਮੁੱਚੇ ਭਾਰਤੀ ਜਾਂ ਸਮੁੱਚੇ ਕਨੇਡੀਅਨ ਜਾਂ ਹੋਰ?
ਵਿਚਾਰਧਾਰਕ ਆਧਾਰ?
11. ਸਮਾਜ ਦਾ ਵਿਸ਼ਲੇਸਲਣ?
12. ਫੰਡ: ਸੋਮੇ, ਇਕੱਠਾ ਕਰਨ ਦੇ ਤਰੀਕੇ?
13. ਸਰਗਰਮੀਆਂ ਦੀ ਕਿਸਮ? (ਨਿਰੋਲ ਸਿਆਸੀ ਜਾਂ ਨਿਰੋਲ ਸਾਹਿਤਕ ਜਾਂ ਨਿਰੋਲ ਸਭਿਆਚਾਰਕ ਜਾਂ ਰਲੀਆਂ ਮਿਲੀਆਂ)
14. ਕੀ ਤੁਹਾਡੀਆਂ ਸਰਗਰਮੀਆਂ ਮੁੱਖ ਤੌਰ ’ਤੇ ਕਨੇਡਾ ਨਾਲ ਸੰਬੰਧਤ ਸਨ ਜਾਂ ਹਿੰਦੁਸਤਾਨ ਨਾਲ ਜਾਂ ਦੋਹਾਂ ਨਾਲ?
15. ਕਮਿਊਨਿਟੀ ਦੀਆਂ ਦੂਜੀਆਂ ਜਥੇਬੰਦੀਆਂ ਨਾਲ ਰਿਸ਼ਤਾ:
ੳ) ਕਿਹੜੀਆਂ ਕਿਹੜੀਆਂ ਜਥੇਬੰਦੀਆਂ ਨਾਲ ਮਿਲ ਕੇ ਕੰਮ ਕੀਤਾ/ਕਰਦੇ ਹੋ?
ਅ) ਕਿਹੜੀਆਂ ਕਿਹੜੀਆਂ ਜਥੇਬੰਦੀਆਂ ਨਾਲ ਕੰਮ ਕਰਨ ਲਈ ਬਿਲਕੁਲ ਤਿਆਰ ਨਹੀਂ ਸੀ/ਹੋ?
16. ਪੰਜਾਬੀ/ਭਾਰਤੀ ਕਮਿਊਨਿਟੀ ਤੋਂ ਬਿਨਾਂ ਦੂਜੀਆਂ ਕਮਿਊਨਿਟੀਆਂ ਦੀਆਂ ਜਥੇਬੰਦੀਆਂ ਨਾਲ ਰਿਸ਼ਤਾ:
ੳ) ਕਿਹੜੀਆਂ ਕਿਹੜੀਆਂ ਜਥੇਬੰਦੀਆਂ ਨਾਲ ਮਿਲ ਕੇ ਕੰਮ ਕੀਤਾ/ ਕਰਦੇ ਹੋ?
17. ਲੋਕਾਂ ਤੱਕ ਆਪਣਾ ਸੁਨੇਹਾ ਪਹੁੰਚਾਉਣ ਲਈ ਕੀ ਢੰਗ ਵਰਤਦੇ ਸੀ? (ਪਰਚੇ, ਪੈਂਫਲਿਟ, ਕਮਿਊਨਿਟੀ ਦਾ ਮੀਡੀਆ, ਕਿਤਾਬਾਂ, ਮੀਟਿੰਗਾਂ ਆਦਿ)
(ਨੋਟ: ਲੋਕਾਂ ਤੱਕ ਗੱਲ ਪਹੁੰਚਾਉਣ ਲਈ ਜਿਹੜੇ ਸਾਧਨ ਤੁਹਾਡੇ ਵੱਲੋਂ ਵਰਤੇ ਜਾਂਦੇ ਸਨ, ਉਨ੍ਹਾਂ ਦੇ ਨਮੂਨੇ ਸਾਨੂੰ ਜਿੰਨੀ ਵੱਧ ਤੋਂ ਵੱਧ ਗਿਣਤੀ ਵਿੱਚ ਭੇਜ ਸਕੋ ਤਾਂ ਚੰਗਾ ਹੋਵੇਗਾ।)
18. ਤੁਹਾਡੇ ਖਿਆਲ ਵਿੱਚ ਤੁਹਾਡੀਆਂ ਸਰਗਰਮੀਆਂ ਨੇ ਕਮਿਊਨਿਟੀ ਦੀ ਬਿਹਤਰੀ ਲਈ ਕਿਸ ਤਰ੍ਹਾਂ ਦਾ ਯੋਗਦਾਨ ਪਾਇਆ? ਤੁਹਾਡੇ ਆਪਣੇ ਖਿਆਲ ਵਿੱਚ ਤੁਸੀਂ ਮਿੱਥੇ ਆਸ਼ਿਆਂ ਵੱਲ ਕਿੰਨਾ ਕੁ ਸਫਰ ਤਹਿ ਕੀਤਾ?
19. ਤੁਹਾਡੀਆਂ ਸਰਗਰਮੀਆਂ ਦੀ ਹੁਣ ਕੀ ਸਥਿਤੀ ਹੈ?
20. ਕੀ ਤੁਹਾਡੀ ਜਥੇਬੰਦਕ ਸਥਿਤੀ ਵਿੱਚ ਕਿਸੇ ਤਰ੍ਹਾਂ ਦੀ ਤਬਦੀਲੀ ਆਈ ਹੈ? ਜੇ ਹਾਂ ਤਾਂ ਉਸ ਦੇ ਕੀ ਕਾਰਨ ਹਨ?
21. ਪਿਛਲੇ ਪੰਦਰਾਂ ਵਰ੍ਹਿਆਂ ਵਿੱਚ ਵਾਪਰੀਆਂ ਦੋ ਵੱਡੀਆਂ ਘਟਨਾਵਾਂ - ਖਾਲਿਸਤਾਨ ਦੀ ਲਹਿਰ ਅਤੇ ਸੋਵੀਅਤ ਯੂਨੀਅਨ ਅਤੇ ਪੂਰਬੀ ਯੂਰਪ ਵਿੱਚ ਆਈਆਂ ਤਬਦੀਲੀਆਂ - ਦਾ ਤੁਹਾਡੀ ਜਥੇਬੰਦੀ ਉੱਪਰ ਕਿਸ ਤਰ੍ਹਾਂ ਦਾ ਅਸਰ ਪਿਆ?
22. ਤੁਸੀਂ ਆਪਣੀ ਜਥੇਬੰਦੀ ਦੇ ਭਵਿੱਖ ਬਾਰੇ ਕਿਸ ਤਰ੍ਹਾਂ ਸੋਚਦੇ ਹੋ?
23. ਉੱਪਰ ਦਿੱਤੇ ਸਵਾਲਾਂ ਤੋਂ ਬਿਨਾਂ ਆਪਣੀ ਜਥੇਬੰਦੀ ਬਾਰੇ ਜੇ ਹੋਰ ਜਾਣਕਾਰੀ ਤੁਸੀਂ ਸਾਨੂੰ ਦੱਸਣੀ ਚਾਹੁੰਦੇ ਹੋ, ਉਹ ਜਾਣ ਕੇ ਸਾਨੂੰ ਖੁਸ਼ੀ ਹੋਵੇਗੀ।
24. ਕੀ ਤੁਸੀਂ ਆਪਣੇ ਸ਼ਹਿਰ ਜਾਂ ਇਲਾਕੇ ਦੀਆਂ ਹੋਰ ਜਥੇਬੰਦੀਆਂ ਦੇ ਨਾਂ ਦੱਸ ਸਕਦੇ ਹੋ ਜਿਨ੍ਹਾਂ ਬਾਰੇ ਇਸ ਕਿਤਾਬ ਵਿੱਚ ਜ਼ਿਕਰ ਹੋਣਾ ਚਾਹੀਦਾ ਹੈ?

ਨੋਟ: ੳ) ਪ੍ਰਸ਼ਨ-ਪੱਤਰ ਵਿੱਚ ਸਵਾਲਾਂ ਦੇ ਜਵਾਬ ਦੇਣ ਵਾਸਤੇ ਛੱਡੀ ਗਈ ਥਾਂ ਤੋਂ ਜੇ ਵੱਧ ਥਾਂ ਦੀ ਲੋੜ ਜਾਪੇ ਤਾਂ ਵੱਖਰੇ ਕਾਗਜ਼ ਦੀ ਵਰਤੋਂ ਕਰੋ।

ਅ) ਆਪਣੀ ਜਥੇਬੰਦੀ ਬਾਰੇ ਵੱਧ ਤੋਂ ਵੱਧ ਦਸਤਾਵੇਜ਼ੀ ਸਮੱਗਰੀ - ਕਿਤਾਬਾਂ, ਪਰਚੇ, ਅਖਬਾਰਾਂ ਵਿੱਚ ਛਪੀਆਂ ਰਿਪੋਰਟਾਂ ਆਦਿ ਦੀਆਂ ਕਾਪੀਆਂ, ਫੋਟੋਆਂ, ਪ੍ਰੋਗਰਾਮਾਂ ਦੇ ਇਸ਼ਤਿਹਾਰ ਅਤੇ ਟਿਕਟਾਂ ਆਦਿ - ਭੇਜਣ ਦਾ ਵੱਧ ਤੋਂ ਵੱਧ ਯਤਨ ਕਰਨਾ। ਇਸ ਲਈ ਅਸੀਂ ਤੁਹਾਡੇ ਹਾਰਦਿਕ ਧੰਨਵਾਦੀ ਹੋਵਾਂਗੇ।